ਵਿਦਜਾਰਥੀਆਂ ਲਈ ਸਿੱਖਜਾ ਦੀ ਲੜੀ ।

# ਪੰਜਾਬੀ ਦੀ ਪੰਜਵੀਂ ਪੋਥੀ



ਸ੍ਰੀਯੁਤ ਸਾਈਮ ਸਾਹਿਬ ਬਹਾਦੁਰ ਡਾਇਰੈਕਟਰ
ਮਹਕਮਾ ਤਾਲੀਮ ਪੰਜਾਬ ਤੇ ਟੈਕਸ੍ਟ ਬੁਕ ਕਮੇਟੀ
ਦੀ ਮਨਜ਼ੂਰੀ ਨਾਲ
ਗਜਾਨੀ ਹਜੂਰਹਰੀ ਪ੍ਰਸਿੱਧ ਨਾਮ ਭਾਈ ਹਜ਼ਾਰਾ ਸਿੰਘ
ਨੇ ਉਰਦੂ ਤੇ ਪੰਜਾਬੀ ਵਿੱਚ ਉਲਟਾਈ

THE

# FIFTH PUNJABI READER.

ਮੁਫ਼ੀਦਆਮ ਪ੍ਰੇਸ ਲਾਹੌਰ ਵਿੱਚ,
ਮੁਨਸ਼ੀ ਗੁਲਾਬ ਸਿੰਘ ਐਂਡ ਸਨਸ ਦੇ ਜਤਨ ਨਾਲ
ਛਾਪੀ ਗਈ ਸੰਨ ੧੮੯੩ ॥

Lahore:
PRINTED FOR THE EDUCATION DEPARTMENT, PUNJAB,
AT THE "MUFID-I-'AM" PRESS,
BY MUNSHI GULAB SINGH & SONS, PROPRIETORS.

18[illegible]

[illegible] Edition. [illegible] Copies. Price 0-8-0.

# ਗੁਰਮੁਖੀ ਦੀ ਪੰਜਵੀਂ ਪੋਥੀ।

---

## ਜਨੌਰਾਂ ਜਾਂ ਜੰਤੂਆਂ ਦਾ ਵਰਣਨ।

### ਸ੍ਰਿਸ੍ਟਿ ਦੀ ਵੰਡ।

ਜਗਤ ਇੱਕ ਵੱਡਾ ਅਜੈਬ ਘਰ ਹੈ, ਕੀ ਕੀ ਅਚਰਜ ਅਰ ਅਚੰਭੇ ਵਾਲੀਆਂ ਵਸਤਾਂ ਦੇਖਣ ਵਿੱਚ ਆਉਂਦੀਆਂ ਹਨ। ਪਰ ਕਿਉ ਜੋ ਸਦਾ ਹੀ ਅੱਖਾਂ ਥੋਂ ਲੰਘਦੀਆਂ ਰਹਿੰਦੀਆਂ ਹਨ, ਕੁਝ ਬਾਹਲਾ ਅਚਰਜ ਨਹੀਂ ਭਾਸਦੀਆਂ । ਹਾਂ ਜੇਕਰ ਵਿਚਾਰ ਕੇ ਦੇਖੋ ਤਦ ਬ੍ਰਿੱਛ ਦੇ ਹਰੇਕ ਪੱਤ੍ਰ ਵਿੱਚ ਸਿਰਜਨਹਾਰ ਦੀ ਕੁਦਰਤ ਦੇ ਗ੍ਰੰਥਾਂ ਦੇ ਗ੍ਰੰਥ ਲੁਕੇ ਹੋਏ ਹਨ ॥

ਇੱਕ ਹੋਰ ਗੱਲ ਧਿਆਨ ਦੇਣ ਦੇ ਜੋਗ ਹੈ । ਹਜਾਰਾਂ ਵਸਤਾਂ ਤੁਹਾਡੀਆਂ ਅੱਖਾਂ ਦੇ ਅੱਗੋਂ ਦਿੱਸਦੀਆਂ ਰਹਿੰਦੀਆਂ ਹਨ, ਇਨ੍ਹਾਂ ਵਿੱਚ ਬਹੁਤ ਸਾਰੀਆਂ ਅਜਿਹੀਆਂ ਹਨ, ਜੋ ਇੱਕ ਦੂਜੇ ਨਾਲ ਮਿਲਦੀਆਂ ਜੁਲਦੀਆਂ ਹਨ। ਅਰਥਾਤ ਜੋ ਗੱਲਾਂ ਇੱਕ ਵਿੱਚ ਹੁੰਦੀਆਂ ਹਨ, ਉਹੋ ਹੋਰਣਾਂ ਵਿੱਚ [illegible] ਜਾਂਦੀਆਂ ਹਨ,

ਇੱਕ ਪ੍ਰਕਾਰ ਦੀਆਂ ਚੀਜਾਂ ਕਹਾਉਂਦੀਆਂ ਹਨ, ਇੱਕੁਰ ਹੀ ਹੋਰ ਚੀਜਾਂ ਭੀ ਲਓ । ਜੇ ਕਰ ਇਨ੍ਹਾਂ ਵਿੱਚ ਕੁਝ ਗੱਲਾਂ ਮਿਲਦੀਆਂ ਹੋਣਗੀਆਂ, ਓਹ ਦੂਜੀ ਭਾਂਤ ਦੀਆਂ ਵਸਤਾਂ ਅਖਾਉਣ ਗੀਆਂ, ਇੱਕੁਰ ਹੋਰਨਾਂ ਨੂੰ ਭੀ ਸਮਝ ਲਓ ॥

ਜਿਹਾਕੁ ਵੇਖੋ, ਮਨੁਖ, ਗਊ, ਬਲਦ, ਬਿੱਲੀ, ਕੁੱਤੇ, ਕੁੱਕੜ, ਕਬੂਤਰ, ਚਿੜੀ, ਮੱਛੀ, ਮਗਰਮੱਛ, ਕੋੜ੍ਹਕਿੱਲੀ, ਕਹਣਾ ਮੱਖੀ ਆਦਿਕ। ਕੀੜਿਆਂ ਮਕੌੜਿਆਂ ਵਿੱਚ ਬਾਹਲੀਆਂ ਗੱਲਾਂ ਮਿਲਦੀਆਂ ਹਨ, ਆਪ ਥੋਂ ਆਪ ਚੱਲ ਫਿਰ ਸੱਕਦੇ ਹਨ, ਵੇਖਦੇ ਹਨ, ਸੁਣਦੇ ਹਨ, ਸੁਖ ਪਾਕੇ ਪਰਸਿੰਨ ਹੁੰਦੇ ਹਨ, ਦੁਖ ਪਾਕੇ ਗਰਿੰਜ ਹੁੰਦੇ ਹਨ । ਅਰ ਹੋਰ ਭੀ ਇੱਕੁਰ ਹੀ, ਇਨ੍ਹਾਂ ਗੱਲਾਂ ਥੋਂ ਤੁਹਾਡੀ ਸਮਝ ਵਿੱਚ ਆ ਜਾਵੇਗਾ, ਕਿ ਏਹ ਸਭ ਇੱਕ ਭਾਂਤ ਦੇ ਹਨ, ਇਨ੍ਹਾਂ ਨੂੰ ਜੀਵ ਕਹਿੰਦੇ ਹਨ।

ਇੱਕੁਰ ਹੀ ਘਾਹ, ਸਾਗ, ਬੂਟੇ ਬ੍ਰਿੱਛਾਂ ਨੂੰ ਲਓ, ਤਿਨ੍ਹਾਂ ਵਿੱਚ ਭੀ ਕੈਈ ਗੱਲਾਂ ਮਿਲਦੀਆਂ ਪਾਓਗੇ, ਜਿਹਾਕੁ ਜੜ੍ਹ, ਪੱਤ੍ਰ, ਫੁੱਲ, ਫਲ ਆਦਿਕ । ਏਹ ਦੂਜੀ ਭਾਂਤ ਦੀਆਂ ਚੀਜਾਂ ਹਨ, ਇਨ੍ਹਾਂ ਨੂੰ ਬਨਾਸਪਤੀ ਕਹਾਂਗੇ ॥

ਹੁਣ ਹੋਰ ਵਸਤਾਂ ਲਓ, ਮਿੱਟੀ, ਪਾਣੀ, ਚਾਂਦੀ, ਸੋਨਾ [illegible] ਵਿੱਚ ਅਜਿਹੀਆਂ ਗੱਲਾਂ ਪਾਈਆਂ ਜਾਂਦੀਆਂ

ਹਨ, ਕਿ ਨਾ ਜੀਵਾਂ ਵਿੱਚ ਹਨ, ਨਾ ਬਨਾਸਪਤੀਆਂ ਵਿੱਚ। ਇਸ ਲਈ ਇਨ੍ਹਾਂ ਦੀ ਭਾਂਤ ਅਡ ਹੈ ਇਨ੍ਹਾਂ ਨੂੰ ਧਾਤੂ ਕੰਹਦੇ ਹਨ ॥

ਜਗਤ ਦੀਆਂ ਸਾਰੀਆਂ ਵਸਤਾਂ ਦੀਆਂ ਏਹ ਤਿੰਨੇ ਭਾਂਤਾਂ ਹਨ, ਅਰ ਇਨ੍ਹਾਂ ਨੂੰ ਸ੍ਰਿਸ੍ਰਿ ਕੰਹਦੇ ਹਨ, ਪਹਲੇ ਜੀਵ ਸ੍ਰਿਸ੍ਰਿ ਜਿਸ ਵਿੱਚ ਸਾਰੇ ਆਦਮੀ ਤੇ ਜਨੌਰ ਹਨ। ਦੂਜੇ ਬਨਾਸਪਤੀ ਸ੍ਰਿਸ੍ਰਿ ਜਿਸ ਵਿੱਚ ਸਾਰੇ ਬ੍ਰਿਛ ਬੂਟੇ ਤੇ ਘਾਹ ਆਦਿਕ ਹਨ। ਤੀਜੇ ਧਾਤੂ ਸ੍ਰਿਸ੍ਰਿ ਜਿਸ ਵਿਚ ਮਿਟੀ, ਪਾਣੀ, ਪੌਣ, ਸੋਨਾਂ, ਚਾਂਦੀ ਆਦਿਕ ਸਾਰੀਆਂ ਵਸਤਾਂ ਹਨ। ਜਿਨ੍ਹਾਂ ਵਿੱਚ ਨਾ ਜੀਵਾਂ ਵਾਲੀਆਂ ਗੱਲਾਂ ਹੁੰਦੀਆਂ ਹਨ, ਨਾ ਬਨਾਸ-ਪਤੀ ਵਾਲੀਆਂ, ਕੋਈ ਚੀਜ ਕਿੰਉ ਨਾ ਹੋਵੇ ਇਨ੍ਹਾਂ ਤਿਨਾਂ ਵਿੱਚੋਂ ਕਿਸੇ ਨਾ ਕਿਸੇ ਸ੍ਰਿਸ੍ਰਿ ਦੀ ਜਰੂਰ ਹੋਵੇਗੀ ॥

ਇੰਉ ਤਾਂ ਜੀਵਾਂ ਤੇ ਬਨਾਸਪਤੀ ਵਿੱਚ ਵੱਡਾ ਭੇਦ ਹੈ, ਪਰ ਕਈਆਂ ਗੱਲਾਂ ਵਿੱਚ ਇਕ ਦੂਜੇ ਨਾਲ ਮਿਲਦੇ ਜੁਲਦੇ ਹਨ। ਜਿਹਾਕੁ ਜਨੌਰਾਂ ਦੇ ਅੰਗ ਹੁੰਦੇ ਹਨ, ਅਰ ਅਡ ਅਡ ਕੰਮ ਦਿੰਦੇ ਹਨ, ਅੱਖਾਂ ਨਾਲ ਦੇਖਦੇ ਹਨ, ਕੰਨਾਂ ਨਾਲ ਸੁਣਦੇ ਹਨ, ਲੱਤਾਂ ਨਾਲ ਤੁਰਦੇ ਹਨ। ਇਕੁਰ ਹੀ ਬ੍ਰਿੱਛਾਂ ਦੇ ਬੀ ਭਾਗ ਹੁੰਦੇ ਹਨ, ਜੜ੍ਹਾਂ ਦ੍ਵਾਰਾ ਧਰਤੀ ਥੋਂ ਭੋਜਨ ਲੈਂਦੇ ਹਨ, ਫਲ ਪੜ੍ਹ ਅਰ ਹੋਰ ਸਾਰੇ ਭਾਗ ਬੀ ਇੱਕ ਇੱਕ [illegible] ਜਾਂਦੀਆਂ ਹਨ,

ਹਨ। ਜਿਨਾਂ ਦਾ ਵਰਣਨ ਤੁਸੀਂ ਅਗਲੀ ਪੋਥੀ ਵਿੱਚ ਪੜ੍ਹੋਗੇ, ਜੀਵਾਂ ਤੇ ਬਨਾਸਪਤੀ ਲਈ ਭੋਜਨ ਦੀ ਬੀ ਲੋੜ ਹੈ। ਆਦਮੀ ਤੇ ਜਨੌਰ ਭੋਜਨ ਖਾਂਦੇ ਹਨ, ਅਰ ਬੂਟੇ ਆਪਣਾ ਭੋਜਨ ਧਰਤੀ ਥੋਂ ਲੈਂਦੇ ਹਨ। ਭੋਜਨ ਘੁਲ ਘਲ ਕੇ ਦੇਹ ਦਾ ਭਾਗ ਬਣ ਜਾਂਦਾ ਹੈ, ਅਰ ਇਸ ਥੋਂ ਜੀਵ ਵਧਦੇ ਤੇ ਵੱਡੇ ਹੁੰਦੇ ਹਨ, ਇਹੋ ਬ੍ਰਿੱਛਾਂ ਦਾ ਸਮਾਚਾਰ ਹੈ, ਦੇਖੋ ਬੀਜ ਕਿਹਾ ਨਿੱਕਾ ਜਿਹਾ ਹੁੰਦਾ ਹੈ, ਅਰ ਧਰਤੀ ਥੋਂ ਭੋਜਨ ਲੈ ਲੈ ਕੇ ਕਿਤਾ ਵੱਡਾ ਬ੍ਰਿਛ ਬਣ ਜਾਂਦਾ ਹੈ। ਜੀਵਾਂ ਨੂੰ ਭੋਜਨ ਨਾ ਮਿਲੇ ਤਾਂ ਮਰ ਜਾਣ, ਜੇ ਬ੍ਰਿੱਛਾਂ ਨੂੰ ਅਹਾਰ ਨਾ ਮਿਲੇ ਤਾਂ ਕੁਮਲਾ ਜਾਣ । ਜੀਵਾਂ ਤੇ ਬਨਾਸਪਤਿਆਂ ਨੂੰ ਬੀ ਸਜਰੀ ਪੌਣ ਦੀ ਲੋੜ ਹੈ। ਕਿਸੇ ਜਨੌਰ ਜਾਂ ਕਿਸੇ ਬੂਟੇ ਨੂੰ ਸੰਦੂਖ ਵਿੱਚ ਬੰਦ ਕਰਕੇ ਰੱਖ ਦੇਓ ਤਾਂ ਜਨੌਰ ਸਾਹ ਘੁੱਟ ਕੇ ਮਰ ਜਾਵੇਗਾ, ਤੇ ਬੂਟਾ ਕੁਮਲਾ ਜਾਇਗਾ ॥

ਹੁਣ ਇਹ ਦੇਖੋ ਕਿ ਜੀਵਾਂ ਤੇ ਬਨਾਸਪਤਿਆਂ ਵਿੱਚ ਕੀ ਭੇਦ ਹੈ। ਭਲਾ ਇਹ ਹੋ ਸੱਕਦਾ ਹੈ ? ਕਿ ਤੁਸੀਂ ਘੋੜੇ ਜਾਂ ਕੁੱਤੇ ਨੂੰ ਬ੍ਰਿਛ ਸਮਝ ਲਓ, ਤੇ ਸੰਗਤਰੇ ਦੇ ਬ੍ਰਿਛ ਨੂੰ ਜਨੌਰ ਆਖ ਦੇਵੋ। ਕਦੇ ਨਹੀਂ, ਜੀਵ ਤੁਰ ਫਿਰ ਸੱਕਦੇ ਹਨ, ਅਰ ਬ੍ਰਿਛ ਆਦਿ ਆਪ ਥੋਂ ਆਪ ਨਹੀਂ ਤੁਰ ਫਿਰ ਸੱਕਦੇ। ਬਾਹਲਾ ਜੀਵ [illegible] ਸੱਕਦੇ ਹਨ, ਦੁਖ ਸੁਖ ਮਲੂਮ ਕਰ ਸੱਕਦੇ ਹਨ,

ਪਰ ਬ੍ਰਿੱਛਾਂ ਵਿੱਚ ਇਹ ਗੱਲ ਨਹੀਂ, ਬ੍ਰਿੱਛ ਆਪਣਾ ਭੋਜਨ ਧਾਤੂ ਅਥਵਾ ਭੋਂ ਥੋਂ ਲੈਂਦੇ ਹਨ, ਜੀਵ ਮਾਸ ਅਤੇ ਬਨਾਸ-ਪੱਤਿਆਂ ਖਾਂਦੇ ਹਨ ॥

ਇਸ ਥੋਂ ਤੁਹਾਡੀ ਸਮਝ ਵਿਚ ਆ ਗਿਆ ਹੋਵੇਗਾ ਕਿ, ਜੀਵਾਂ ਵਿਚ ਕੋਈ ਅਜਿਹੀਆਂ ਗੱਲਾਂ ਹਨ, ਜੋ ਨਾ ਧਾਤੂ ਵਿਚ ਲਭਣੀਆਂ ਹਨ, ਨਾ ਬਨਾਸਪਤੀ ਵਿੱਚ, ਪਰ ਬਾਜੇ ਨਿੱਕੇ ੨ ਜੀਵ ਅਜਿਹੇ ਹੁੰਦੇ ਹਨ, ਜੋ ਤੁਰ ਫਿਰ ਨਹੀਂ ਸੱਕਦੇ, ਅਰ ਹੋਰ ਬਾਹਲੀਆਂ ਗੱਲਾਂ ਵਿੱਚ ਬਨਾਸਪਤੀ ਨਾਲ ਮਿਲਦੇ ਜੁਲਦੇ ਹਨ, ਇਕੁਰ ਹੀ ਬਾਜੇ ਬੂਟੇ ਬੀ ਅਜਿਹੇ ਹੁੰਦੇ ਹਨ, ਕਿ ਨਿਰੇ ਪੁਰੇ ਛੋਟੇ ੨ ਜਨੌਰ ਮਲੂਮ ਹੁੰਦੇ ਹਨ, ਇਨ੍ਹਾਂ ਨੂੰ ਦੇਖ ਕੇ ਬੁਧਿ ਦੰਗ ਹੁੰਦੀ ਹੈ, ਨਾ ਇਨ੍ਹਾਂ ਨੂੰ ਜੀਵ ਆਖ ਸੱਕਦੇ ਹਾਂ ਨਾ ਬਨਾਸਪਤੀ ॥

ਹੁਣ ਧਾਤੂ ਨੂੰ ਲਵੋ, ਪੌਣ, ਮਿੱਟੀ, ਪਾਣੀ ਆਦਿਕ ਦੇ ਅੰਗ ਨਹੀਂ ਹੁੰਦੇ, ਨਾ ਜੀਵਾਂ ਵਾਡੂ ਇਨ੍ਹਾਂ ਦੇ ਮੂੰਹ, ਅੱਖ, ਨੱਕ, ਹੱਥ ਪੈਰ ਹੁੰਦੇ ਹਨ, ਨਾ ਬਨਾਸਪਤੀ ਤਰ੍ਹਾਂ ਫਲ, ਫੁੱਲ, ਜੜ੍ਹ ਪੱਤ੍ਰ ਆਦਿਕ, ਨਾ ਜੀਵਾਂ ਵਾਡੂ ਖਾਂਦੇ ਪੀਂਦੇ ਹਨ, ਨਾ ਬਨਾਸ-ਪਤੀ ਹਾਰ ਧਰਤੀ ਥੋਂ ਭੋਜਨ ਲੈਂਦੇ ਹਨ, ਏਹ ਗੱਲਾਂ ਨਿਰੀਆਂ ਮਿੱਟੀ, ਪਾਣੀ, ਪੌਣ ਵਿੱਚ ਹੀ ਨਹੀਂ ਦੇਖੀਆਂ ਜਾਂਦੀਆਂ ਹਨ,

ਸਗੋਂ ਸਾਰੀ ਧਾਤੂ ਸ੍ਰਿਸ਼੍ਰਿ ਦੀ ਹਰੇਕ ਵਸਤ ਵਿੱਚ ਲਭਦੀਆਂ ਹਨ ॥

ਜੀਵ ਸ੍ਰਿਸ੍ਰੀ ਛੀ ਪ੍ਰਕਾਰ ਦੀ ਹੈ, ਸਭ ਥੋਂ ਵਡੀ ਭਾਂਤ ਕੰਗਰੋੜ ਦੀ ਹੱਡੀ ਵਾਲੇ ਜਨੌਰ ਹਨ, ਅਰ ਏਹ ਪੰਜ ਤਰ੍ਹਾਂ ਦੇ ਹਨ, ਪਹਲੇ ਮੱਛੀਆਂ, ਦੂਜੇ ਜਲ ਤੇ ਥਲ ਦੇ ਵੱਸਣ ਵਾਲੇ ਜਨੌਰ, ਜਿਹਾਕੁ ਡੱਡੂ, ਤੀਜੇ ਰਿੜ੍ਹਨ ਵਾਲੇ ਜਨੌਰ, ਜਿਹਾਕੁ ਸੱਪ, ਕੋੜ੍ਹਕਿੱਲੀ, ਮਗਰਮੱਛ ਆਦਿਕ, ਚੌਥੇ ਪੰਛੀ, ਪੰਜਵੇਂ ਦੁਧ ਪਿਆਉਣ ਵਾਲੇ ਜਨੌਰ, ਇਸ ਪੋਥੀ ਵਿਚ ਅਸੀਂ ਤੁਹਾਨੂੰ ਦੁਧ ਪਿਆਉਣ ਵਾਲੇ ਜਨੌਰਾਂ ਦਾ ਸਮਾਚਾਰ ਦੱਸਾਂਗੇ, ਮੱਖੀ, ਕਹਣੇ, *ਲੇਹੇ, ਤੇ ਕੀੜੀ ਦਾ ਵਰਣਨ ਤੁਸੀਂ ਪਹਲੇ ਪੜ੍ਹ ਚੁਕੇ ਹੋ, ਏਹ ਨ੍ਹਾਂ ਦੁਧ ਪਿਆਉਣ ਵਾਲੇ ਜਨੌਰ ਹਨ, ਨਾ ਕੰਗਰੋੜ ਦੀ ਹੱਡੀ ਵਾਲਿਆਂ ਜਨੌਰਾਂ ਵਿੱਚੋਂ ਕਿਸੇ ਹੋਰ ਹੀ ਭਾਂਤ ਵਿਚੋਂ ਹ ਨ ॥

## ਦੁਧ ਪਿਆਉਣ ਵਾਲੇ ਜਨੌਰ

ਕਬੂਤਰ ਨੂੰ ਕਦੀ ਚੋਗਾ ਚੁਗਾਉਂਦਿਆਂ ਡਿੱਠਾ ਜੇ ? ਦੇਖੋ, ਪਹਲਾਂ ਆਪ ਦਾਣਾ ਚੁਗਦਾ ਹੈ, ਫੇਰ ਬੱਚੇ ਦੀ ਚੁੰਜ ਵਿੱਚ ਚੁੰਜ ਪਾਕੇ ਉਸਨੂੰ ਦਾਣਾ ਚੁਗਾਉਂਦਾ ਹੈ। ਬਾਂਦਰੀ, ਗਊ,

---

* ਲੇਹੇ ਨੂੰ ਸੇਉਂਕ ਬੀ ਕੰਹਦੇ ਹਨ

ਬੱਕਰੀ, ਘੋੜੀ ਆਦਿਕ ਆਪਣਿਆਂ ਬੱਚਿਆਂ ਨੂੰ ਇਸ ਤਰ੍ਹਾਂ ਨਹੀਂ ਖੁਆਉਂਦੀਆਂ ਪਿਆਉਂਦੀਆਂ, ਸਗੋਂ ਥਣਾਂ ਥੋਂ ਦੁਧ ਚੁੰਘਾ ਕੇ ਪਾਲਦੀਆਂ ਹਨ । ਇਸ ਪ੍ਰਕਾਰ ਦੇ ਜਨੌਰਾਂ ਨੂੰ ਦੁਧ ਪਿਆਉਣ ਵਾਲੇ ਜਨੌਰ ਆਖਦੇ ਹਨ ॥

ਇਨ੍ਹਾਂ ਦਾ ਲਹੂ ਗਰਮ ਹੁੰਦਾ ਹੈ, ਫਿਫੜੇ ਥੋਂ ਸਾਹ ਲੈਂਦੇ ਹਨ, ਬੱਚੇ ਜਣਦੇ ਹਨ, ਪਰ ਮੁੰਢ ਵਿੱਚ ਬੱਚੇ ਅਜਿਹੇ ਨਿਰ-ਬਲ ਹੁੰਦੇ ਹਨ, ਕਿ ਕੁਝ ਚਿਰ ਤੀਕ ਮਾਂ ਉਨ੍ਹਾਂ ਦੀ ਹਰ ਤਰ੍ਹਾਂ ਰਾਖੀ ਰੱਖਦੀ ਹੈ, ਅਰ ਦੁਧ ਪਿਆ ੨ ਕੇ ਪਾਲਦੀ ਹੈ । ਜੋ ਜਨੌਰ ਇੱਕ ਜਾਂ ਦੋ ਬੱਚੇ ਦਿੰਦੇ ਹਨ, ਉਨਾਂ ਦੇ ਦੋ ਥਣ ਹੁੰਦੇ ਹਨ, ਅਰ ਜੋ ਵਧੀਕ ਬੱਚੇ ਦਿੰਦੇ ਹਨ ਉਨ੍ਹਾਂ ਦੇ ਵਧੀਕ ਥਣ ਹੁੰਦੇ ਹਨ, ਬਾਹਲਾ ਇਨਾਂ ਦੀਆਂ ਚਾਰ ਲੱਤਾਂ ਹੁੰਦੀਆਂ ਹਨ, ਦੋ ਅਗਲੀਆਂ ਅਰ ਦੋ ਪਿਛਲੀਆਂ, ਅਰ ਟੰਗਾਂ ਨਾਲ ਇੱਕ ਇਕ ਪੈਰ ਹੁੰਦਾ ਹੈ, ਬਾਜਿਆਂ ਵਿੱਚ ਅਗਲੇ ਪੈਰਾਂ ਦੀ ਥਾਂ ਹੱਥ ਹੁੰਦਾ ਹੈ, ਅਰ ਕਦੀ ੨ ਅਗਲੀਆਂ ਟੰਗਾਂ ਬੀ ਹੱਥ ਆਖਾਉਂ-ਦੀਆਂ ਹਨ, ਹੱਥਾਂ ਅਰ ਪੈਰਾਂ ਵਿੱਚ ਇੱਕ ਥੋਂ ਲੈਕੇ ਪੰਜ ਤੀਕ ਉਂਗਲਾਂ ਹੁੰਦੀਆਂ ਹਨ ॥

ਬਹੁਧਾ ਇਨਾਂ ਜਨੌਰਾਂ ਦੀ ਖੱਲ ਦੇ ਕਿਸੇ ਨਾ ਕਿਸੇ ਭਾਗ ਪੁਰ ਛੋਟੇ ੨ ਜਾਂ ਵੱਡੇ ੨ ਵਾਲ ਹੁੰਦੇ ਹਨ, ਪਰ ਬਾਜਿਆਂ

ਦੀ ਪਿੱਠ ਪੁਰ ਕੰਡੇ ਹੁੰਦੇ ਹਨ, ਅਰ ਬਾਜਿਆਂ ਦੀ ਪਿੱਠ ਪੁਰ ਮੱਛੀ ਦੇ ਚਾਨਿਆਂ ਵਰਗੇ ਛਿਲੜ, ਬਹੁਤ ਸਾਰੇ ਤਾਂ ਧਰਤੀ ਪੁਰ ਰੈਂਹਦੇ ਹਨ, ਪਰ ਕਈਆਂ ਦੇ ਹੱਥਾਂ ਵਿੱਚ ਝਿੱਲੀ ਹੁੰਦੀ ਹੈ, ਜੋ ਪਰਾਂ ਦਾ ਕੰਮ ਦਿੰਦੀ ਹੈ,ਓਹ ਪੌਣ ਵਿਚ ਉੱਡ ਸੱਕਦੇ ਹਨ, ਬੱਚਿਆਂ ਦੇ ਹੱਥ ਪੈਰ ਨਿਰੇ ਪੁਰੇ ਮੱਛੀ ਵਾਂਙੂ ਪੈਰਾਂ ਦਾ ਕੰਮ ਦਿੰਦੇ ਹਨ, ਅਰ ਓਹ ਪਾਣੀ ਵਿੱਚ ਰਹ ਸੱਕਦੇ ਹਨ, ਬਹੁਧਾ ਉਨ੍ਹਾਂ ਦੇ ਮੂੰਹ ਵਿੱਚ ਦੰਦ ਹੁੰਦੇ ਹਨ, ਪਰ ਕਈ ਅਜਿਹੇ ਬੀ ਹਨ ਕਿ ਜਿਨ੍ਹਾਂ ਨੂੰ ਦੰਦ ਨਹੀਂ ਹੁੰਦੇ ॥

ਹੁਣ ਅਸੀਂ ਤੁਹਾਨੂੰ ਉਨਾਂ ਦੀਆਂ ਕੁਝ ਜਾਤਾਂ ਦਾ ਸਮਾਚਾਰ ਸੁਣਾਉਂਦੇ ਹਾਂ,ਜਿਹਾਕੁ ਸੈਨਾ ਦਾ ਸਰਦਾਰ ਆਪਣੀ ਫੌਜ ਨੂੰ ਕ੍ਰਮ ਅਰ ਚੰਗੇ ਪ੍ਰਬੰਧ ਨਾਲ ਰੱਖਨ ਲਈ ਪਲਟਣਾਂ ਤੇ ਕੰਪਨੀਆਂ ਵਿੱਚ ਵੰਡਿਆ ਕਰਦੇ ਹਨ,ਇਕੁਰ ਜੀਵਾਂ ਦੀ ਵਿਦਯਾ ਜਾਨਣ ਹਾਰਿਆਂ ਨੇ ਦੁਧ ਪਿਲਾਉਣ ਵਾਲੇ ਜਨੌਰਾਂ ਨੂੰ ਚੌਦਾਂ ਜ ਤਾਂ ਵਿਚ ਵੰਡਿਆ ਹੈ, ਪਹਲੇ ਦੁਹੱਥੇ ਜਨੌਰ ਜਾਣਦੇ ਹੋ ਓਹ ਕੌਣ ਹਨ ? ਤੁਸੀਂ ਆਪ ਅਰਥਾਤ ਮਨੁਖ। ਤੁਸੀਂ ਅਚਰਜ ਹੋਵੋਗੇ ਕਿ ਆਦਮੀ ਨੂੰ ਬੀ ਜਨੌਰਾਂ ਵਿੱਚ ਲੈ ਲਿਆ ਹੈ, ਪਰ ਅਦੰਭਾ ਨਾ ਕਰੋ, ਜਿਕੁਰ ਤੁਹਾਡੇ ਮੂੰਹ, ਹੱਥ, ਨੱਕ, ਕੰਨ, ਅਰ ਹੋਰ ਅੰਗ ਹਨ, ਇਕੁਰ ਹੋਰ ਜਨੌਰਾਂ ਦੇ ਬੀ ਹਨ, ਜਿਕੁਰ, ਖੋਤੀ,

ਘੋੜੀ,ਗਊ ਆਪਣਿਆਂ ਬੱਚਿਆਂ ਨੂੰ ਦੁਧ ਪਿਲਾਕੇ ਪਾਲਦੀਆਂ ਹਨ, ਅਜਿਹਾ ਹੀ ਆਦਮੀ ਦੇ ਬੱਚੇ ਬੀ ਦੁਧ ਨਾਲ ਪਲਦੇ ਹਨ, ਹਾਂ ਵਾਧਾ ਹੈ ਤਾਂ ਇਸ ਗੱਲ ਦਾ ਹੈ, ਕਿ ਉਹ ਬੁਧਿ ਅਰ ਧਰਮ ਵਿੱਚ ਬਹੁਤ ਕੁਝ ਬ੍ਰਿਧੀ ਕਰ ਸੱਕਦੇ ਹਨ, ਅਰ ਹੋਰਨਾਂ ਥੋਂ ਇਹ ਕੰਮ ਨਹੀਂ ਹੋ ਸੱਕਦਾ, ਜਿਹਾਕੁ ਨਾਉਂ ਥੋਂ ਹੀ ਪ੍ਰਗਟ ਹੈ, ਕਿ ਦੁਹੱਥੇ ਜਨੌਰ ਜਾਂ ਮਨੁਖ ਦੇ ਦੋ ਹੱਥ ਹੁੰਦੇ ਹਨ, ਕਿਉਂ ਜੋ ਅੰਗੂਠਾ ਉਂਗਲਾਂ ਦੇ ਅਗੇ ਆ ਸਕਦਾ ਹੈ, ਅਰ ਵਸਤ ਨੂੰ ਚੰਗੀ ਤਰ੍ਹਾਂ ਫੜ ਸਕਦੇ ਹਨ, ਪੈਰਾਂ ਦਾ ਅੰਗੂਠਾ ਉਂਗਲਾਂ ਦੇ ਅਗੇ ਨਹੀਂ ਆ ਸੱਕਦਾ, ਇਸ ਲਈ ਉਸ ਨਾਲ ਕੋਈ ਚੀਜ ਚੰਗੀ ਤਰ੍ਹਾਂ ਨਹੀਂ ਫੜ ਵੱਕਦੇ, ਇਹ ਬੀ ਚੇਤੇ ਰਖੋ ਕਿ ਜੀਵਾਂ ਵਿੱਚ ਇਕੋ ਮਨੁਖ ਹੀ ਹੈ, ਜੋ ਦੋ ਟੰਗਾਂ ਨਾਲ ਚਲਦਾ ਹੈ ॥

ਦੂਜੇ ਚੁਹੱਥੇ ਜਨੌਰ ਇਨ੍ਹਾਂ ਦੇ ਦੋਵੇਂ ਪੈਰ ਬੀ ਹੱਥਾਂ ਦਾ ਕੰਮ ਦਿੰਦੇ ਹਨ, ਅਰਥਾਤ, ਅੰਗੂਠਾ ਉਂਗਲੀਆਂ ਦੇ ਸਾਹਮਣੇ ਆ ਸੱਕਦਾ ਹੈ, ਅਰ ਇਸ ਨਾਲ ਹਰ ਚੀਜ ਚੰਗੀ ਤਰ੍ਹਾਂ ਫੜ ਸੱਕਦੇ ਹਨ, ਇਸ ਭਾਂਤ ਸਿੱਚ ਬਨਮਾਣੂ ਲੰਗੂਰ ਤੇ ਬਾਂਦਰ ਹਨ ॥

ਤੀਜੇ ਕੀੜੇ ਖਾਣ ਵਾਲੇ ਜਨੌਰ, ਇਹ ਜਨੌਰ ਕੀੜੇ ਖਾਂਦੇ ਹਨ, ਇਨ੍ਹਾਂ ਦੇ ਦੰਦ ਤਿੱਖੇ ਤੇ ਨੋਕਦਾਰ ਹੁੰਦੇ ਹਨ, ਅਰ

ਦਾੜ੍ਹਾਂ ਦੇ ਕੋਲ ਤਿੱਖੇ ੨ ਕੰਡੇ ਉਭਰੇ ਹੋਏ, ਕਿ ਕੀੜਿਆਂ ਦੀ ਖੱਲ੍ਹੜੀ ਨੂੰ ਚਿਥ ਲੈਣ, ਜਿਹਾਕੁ ਚੌਥੀ ਪੋਥੀ ਵਿੱਚ ਤੁਸੀਂ ਚਕਚੂੰਦਰ ਦਾ ਵਰਣਨ ਪੜ੍ਹੇ ਹੋ, ਅੰਨ੍ਹਾ ਚੂਹਾ, ਚਕਚੂੰਦਰ, ਜੰਗਲੀ ਚੂਹਾ, ਜਾਂ ਕੰਡਹਰਾ ਇਸ ਪ੍ਰਕਾਰ ਦੇ ਜਨੌਰ ਹਨ॥

ਚੌਥੇ ਖੰਭ ਹਥੇ ਜਨੌਰ, ਚਮਗਿੱਦੜ, ਤੇ ਬੜਬਗਲ ਇਸੇ ਪ੍ਰਕਾਰ ਦੇ ਹਨ। ਇਨ੍ਹਾਂ ਦੇ ਹੱਥਾਂ ਦੀਆਂ ਲੰਮੀਆਂ ੨ ਉਂਗਲਾਂ ਵਿੱਚ ਝਿੱਲੀ ਜੜੀ ਹੁੰਦੀ ਹੈ, ਅਰ ਇਹੋ ਝਿੱਲੀ ਟੰਗਾਂ ਤੀਕ ਫੈਲੀ ਹੁੰਦੀ ਹੈ, ਅਰ ਪੰਖ ਅਰਥਾਤ ਖੰਭਾਂ ਦਾ ਕੰਮ ਦਿੰਦੀ ਹੈ, ਦੁਧ ਪਿਆਉਣ ਵਾਲਿਆਂ ਜਨੌਰਾਂ ਵਿਚੋਂ ਨਿਰੇ ਇਹੋ ਹਨ, ਜੋ ਉੱਡ ਸੱਕਦੇ ਹਨ॥

ਪੰਜਵੇਂ ਕੁਤਰਨ ਵਾਲੇ ਜਨੌਰ। ਇਨ੍ਹਾਂ ਨਿਕੀਆਂ ੨ ਜਨੌਰਾਂ ਨੂੰ ਕੁਚਲੀਆਂ ਨਹੀਂ ਹੁੰਦੀਆਂ, ਸਗੋਂ ਹੇਠਲੀਆਂ ਉਤਲੀਆਂ ਦਾੜ੍ਹਾਂ ਵਿੱਚ ਦੋ ਦੋ ਦੰਦ ਕੁਤਰਨ ਦੀ ਡੌਲ ਦੇ ਹੁੰਦੇ ਹਨ। ਚੌਥੀ ਪੋਥੀ ਵਿੱਚ ਤੁਸੀਂ ਗਾਲ੍ਹੜ ਦਾ ਸਮਾਚਾਰ ਪੜ੍ਹਿਆ ਹੈ, ਕਿ ਅਜਿਹੇ ਜਨੌਰਾਂ ਦੇ ਦੰਦ ਬਾਹਰ ਨੂੰ ਕਰੜੇ ਹੁੰਦੇ ਹਨ, ਇਸ ਲਈ ਘਟ ਘਸਦੇ ਹਨ, ਅੰਦਰ ਦੀ ਵੱਲੋਂ ਕੂਲੇ ਹੁੰਦੇ ਹਨ, ਕਰੜੀਆਂ ਵਸਤਾਂ ਦੇ ਖਾਣ ਕਰਕੇ ਦੰਦ ਘਸ ੨ ਕੇ ਤਿੱਖੇ ਢਾਲਵੇਂ ਹੁੰਦੇ ਜਾਂਦੇ ਹਨ, ਅਰ ਸਾਹਮਣੇ ਪਾਸੇ ਦੀ ਧਾਰ ਤਿੱਖੀ

ਰੰਹਦੀ ਹੈ, ਇਸ ਥੋਂ ਬਾਝ ਕੁਤਰਨ ਵਾਲੇ ਜਨੌਰਾਂ ਦੇ ਦੰਦ ਸਦਾ ਵਧਦੇ ਰੰਹਦੇ ਹਨ, ਜੇ ਇਹ ਗੱਲ ਨਾ ਹੁੰਦੀ ਤਾਂ ਦੰਦ ਘਸ ੨ ਕੇ ਨਿੱਕੇ ਹੋ ਜਾਂਦੇ। ਸਹਿਆ, ਗਾਲ੍ਹੜ, ਚੂਹਾ, ਚੂਹੀ, ਕੁਤਰਨ ਵਾਲੇ ਜਨੌਰ ਹਨ॥

ਛੀਵੇਂ ਮਾਸਹਾਰੀ ਜਾਂ ਪਾੜ ਖਾਣੇ ਜਨੌਰ, ਇਨ੍ਹਾਂ ਦੇ ਦੰਦ ਮਾਸ ਖਾਣ ਦੀ ਡੌਲ ਦੇ ਹਨ, ਦੰਦ ਅਰ ਕੁਚਲੀਆਂ ਨੋਕ ਵਾਲੀਆਂ ਹੁੰਦੀਆਂ ਹਨ, ਅਰ ਦਾੜ੍ਹਾਂ ਵਿੱਚ ਬੀ ਧਾਰ ਹੁੰਦੀ ਹੈ, ਪੰਜਿਆਂ ਵਿਚ ਮੁੜੇ ਹੋਏ ਪਕੇ ੨ ਨੌਂਹ ਹੁੰਦੇ ਹਨ, ਕਿ ਸ਼ਿਕਾਰ ਨੂੰ ਚੀਰ ਪਾੜ ਸੱਕਨ, ਸ਼ੇਰ, ਚਿੜ੍ਹਾ, ਤੇਂਦੂਆ, ਬਿੱਲੀ, ਕੁੱਤਾ, ਬਘਿਆੜ ਲੂਮੜੀ ਆਦਿਕ ਸਬ ਮਾਂਸਾਹਾਰੀ ਹਨ॥

ਸੱਤਵੇਂ ਸੂੰਡ ਵਾਲੇ ਜਨੌਰ, ਜਿਹਾਕੁ ਹਾਥੀ, ਅਸਲ ਵਿੱਚ ਸੂੰਡ ਲੰਮਾ ਨੱਕ ਹੈ, ਜੋ ਮੁੜ ਫਿਰ ਸੱਕਦਾ ਹੈ, ਅਰ ਫੜਨ ਦਾ ਬਲ ਬੀ ਤਕੜਾ ਰੱਖਦਾ ਹੈ॥

ਅੱਠਵੇਂ *ਸੁੰਮ ਵਾਲੇ ਜਨੌਰ, ਇਸ ਜ਼ਾਤ ਚ ਓਹ ਪਸੂ ਗਿਣੇ ਜਾਂਦੇ ਹਨ, ਕਿ ਜਿਨ੍ਹਾਂ ਦੀਆਂ ਉਂਗਲਾਂ ਖੁਰਾਂ ਵਿੱਚ ਲੁੱਕੀਆਂ ਰੰਹਦੀਆਂ ਹਨ, ਕਿ ਤੁਰਨ ਕਰਕੇ ਘਸ ਨਾ ਜਾਣ, ਅਤੇ ਦਾੜ੍ਹਾਂ ਚੌੜੀਆਂ ਤੇ ਇਸ ਢਬ ਦੀਆਂ ਹੁੰਦੀਆਂ ਹਨ, ਕਿ

---

* ਇਨ੍ਹਾਂ ਨੂੰ ਖੁਰ ਵਾਲੇ ਜਨੌਰ ਬੀ ਕੰਹਦੇ ਹਨ

ਬਨਾਸਪਤੀ ਚਿੱਥ ਸੱਕਦੀਆਂ ਹਨ, ਗਊ, ਬਲਦ, ਭੇਡ, ਬਕਰੀ ਹਰਨ, ਖੋਤਾ, ਘੋੜਾ ਆਦਿਕ ਸਬ ਸੁੰਮ ਦਾਰ ਜਨੌਰ ਹਨ ॥

ਨੌਵੇਂ ਵ੍ਹੇਲ ਦੀ ਭਾਂਤ ਦੇ ਜਨੌਰ । ਇਸ ਵਿੱਚ ਵ੍ਹੇਲ ਅਰ ਹੋਰ ਜਨੌਰ ਗਿਣੇ ਜਾਂਦੇ ਹਨ, ਜਿਨ੍ਹਾਂ ਦਾ ਸਮਾਚਾਰ ਅਗੇ ਆਵੇਗਾ। ਇਨ੍ਹਾਂ ਦਾ ਰੂਪ ਮੱਛੀ ਵਾਙੂ ਹੁੰਦਾ ਹੈ, ਅਰ ਪਾਣੀ ਵਿੱਚ ਰੰਹਦੇ ਹਨ, ਅਗਲੀਆਂ ਦੋ ਲੱਤਾਂ ਚੱਪਿਆਂ ਦਾ ਕੰਮ ਦਿੰਦੀਆਂ ਹਨ, ਅਰ ਪਿਛਲੀਆਂ ਟੰਗਾਂ ਦੀ ਥਾਂ ਚੌੜੀ ਜਿਹੀ ਬਲਵਾਨ ਪੂਛ ਹੁੰਦੀ ਹੈ, ਥਾਜਿਆਂ ਦੇ ਦੰਦ ਤਾਂ ਮੂਲੋਂ ਹੀ ਨਹੀਂ ਹੁੰਦੇ, ਅਰ ਕਈਆਂ ਦੇ ਹੁੰਦੇ ਹਨ, ਏਹ ਜਨੌਰ ਬੀ ਮਾਂਸਾਹਾਰੀ ਹਨ ॥

ਦਸਵੇਂ ਪੋਪਲੇ ਜਨੌਰ, ਇਨ੍ਹਾਂ ਦੀਆਂ ਦੋ ਜ਼ਾਤਾਂ ਵਿੱਚ ਦੰਦ ਨਹੀਂ ਹੁੰਦੇ ਅਰ ਬਾਕੀਆਂ ਵਿੱਚ ਹੁੰਦੇ ਹਨ, ਪਰ ਉਨਾਂ ਪੁਰ ਚਮਕ ਨਹੀਂ ਹੁੰਦੀ, ਦੋਧੀ ਦੰਦ ਟੁਟਦੇ ਹਨ, ਤਾਂ ਮੁੜ ਨਹੀਂ ਉੱਗਦੇ, ਪਰ ਉਨਾਂ ਦੀਆਂ ਉਂਗਲਾਂ ਵਿੱਚ ਲੰਮੇ ੨ ਨੌਂਹ ਹੁੰਦੇ ਹਨ, ਅਰ ਜੀਭ ਡਾਢੀ ਪਤਲੀ ਤੇ ਲੰਮੀ ਹੁੰਦੀ ਹੈ ॥

ਯਾਰ੍ਹਵੇਂ ਥੈਲੀ ਵਾਲੇ ਜਨੌਰ ਜਿਹਾਕੁ ਕੈਂਗਰੋ, ਜਿਸਦਾ ਹਾਲ ਤੁਸੀ ਚੌਥੀਂ ਪੋਥੀ ਵਿੱਚ ਪੜ੍ਹ ਚੁਕੇ ਹੋ, ਅਰ ਅਪੂਸਮ,

ਜਿਸਦਾ ਅੱਗੇ ਵਰਣਨ ਕਰਾਂਗੇ, ਇਨ੍ਹਾਂ ਦੇ ਢਿਡ ਪੁਰ ਖੱਲ੍ਹ ਦੀ ਇੱਕ ਥੈਲੀ ਹੁੰਦੀ ਹੈ, ਅਰ ਉਸ ਵਿੱਚ ਥਣ ਲੱਗੇ ਹੁੰਦੇ ਹਨ, ਬੱਚੇ ਜੰਮਦੇ ਹਨ ਤਾਂ ਅਜਿਹੇ ਨਿੱਕੇ ੨ ਤੇ ਮਰੇਲ ਹੁੰਦੇ ਹਨ, ਕਿ ਕੁਝ ਚਿਰ ਤੀਕ ਮਾਂ ਉਨ੍ਹਾਂ ਨੂੰ ਥੈਲੀ ਵਿੱਚ ਪਾਈ ਰੱਖਦੀ ਹੈ, ਅਰ ਉਥੇ ਹੀ ਓਹ ਪਲਕੇ ਵੱਡੇ ਹੋ ਜਾਂਦੇ ਹਨ ॥

ਬਾਕੀ ਦੀਆਂ ਤਿੰਨਾਂ ਭਾਂਤਾਂ ਵਿੱਚ ਬਹੁਤੇ ਘੱਟ ਪ੍ਰਸਿੱਧ ਜਨੌਰ ਹਨ, ਇਸ ਲਈ ਉਨ੍ਹਾਂ ਨੂੰ ਇੱਥੇ ਨਹੀਂ ਲਿਖਿਆ ॥

## ਮਨੁੱਖ

ਰਤਾ ਦੇਖਣਾ, ਸੜਕ ਪੁਰ ਇੱਕ ਹਾਥੀ ਤੁਰਿਆ ਆ-ਉਂਦਾ ਹੈ, ਮਹਾਉਤ ਗਿੱਚੀ ਪੁਰ ਬੈਠਾ ਅਚਿੰਤ ਹਿੱਕ ਰਿਹਾ ਹੈ, ਇਸ ਡੀਲ ਡੌਲ ਵਾਲੇ ਪਸ਼ੂ ਨੂੰ ਉਸਦਾ ਰਤਾ ਭਾਰ ਬੀ ਮਲੂਮ ਨਹੀਂ ਹੁੰਦਾ, ਹਾਥੀ ਦੇ ਸਾਹਮਣੇ ਆਦਮੀ ਕਿੱਡਾ ਛੋਟਾ ਤੇ ਨਿਰ-ਬਲ ਜਾਪਦਾ ਹੈ, ਪਰ ਦੇਖੋ ਇਹ ਇਡੇ ਡੀਲ ਵਾਲਾ ਜਨੌਰ ਹੋਕੇ ਕਿੱਡਾ ਅਸੀਲ ਹੈ, ਆਪਣੇ ਮਹਾਉਤ ਦੀ ਸੈਨਤ ਪੁਰ ਕੰਮ ਕਰਦਾ ਹੈ, ਅਰ ਜੋ ਉਹ ਚਾਹੇ ਸੋ ਕਰਵਾਉਂਦਾ ਹੈ ॥

ਹੁਣ ਰਤਾ ਇਸ ਵੇੜ੍ਹੇ ਦੀ ਵੱਲ ਦੇਖੋ, ਇੱਕ ਕੁੱਤਾ ਛੋਟੇ ਜਿਹੇ ਬਾਲਕ ਨਾਲ ਖੇਡਾਂ ਕਰਦਾ ਦਿੱਸਦਾ ਹੈ, ਮਾਨੋ ਇਹ

ਕਹ ਰਿਹਾ ਹੈ ਕਿ ਆਓ ਅਸੀਂ ਤੁਸੀਂ ਖੇਡੀਏ, ਬਾਲ ਮੁਸਕੜਾ-ਉਂਦਾ ਹੈ, ਤੇ ਖੇਡ ਵਿੱਚ ਲੱਗ ਜਾਂਦਾ ਹੈ, ਦੇਖੋ ਕੁੱਤਾ ਰਤਾ ਵਿਗੜ ਗਿਆ, ਬਾਲ ਨਿੱਕਾ ਜਿਹਾ ਹੱਥ ਚੁਕ ਕੇ ਕੁੱਤੇ ਨੂੰ ਆਖਦਾ ਹੈ ਚਲਿਆ ਜਾ, ਕੁੱਤਾ ਨਿਮੂਝੂਣਾ ਹੋਕੇ ਉਸ ਵੇਲੇ ਚਲਿਆ ਜਾਂਦਾ ਹੈ ॥

ਜੇ ਹਾਥੀ ਚਾਹੇ ਤਾਂ ਮਹਾਉਤ ਨੂੰ ਸੁੰਡ ਨਾਲ ਫੜ ਕੇ ਧਰਤੀ ਪੁਰ ਪਟਕਾ ਕੇ ਮਾਰੇ, ਅਰ ਪੈਰਾਂ ਨਾਲ ਪੀਹ ਸਿੱਟੇ, ਪਰ ਕਿੱਡੀ ਅਚਰਜ ਗੱਲ ਹੈ, ਕਿ ਅਜਿਹੇ ਨਿਰਬਲ ਦੀ ਆਗਜਾ ਨੂੰ ਪਰਸਿੰਨਤਾ ਨਾਲ ਮੰਨਦਾ ਹੈ, ਦੇਖੋ ਜੇ ਕੁੱਤਾ ਚਾਹੇ ਤਾਂ ਇਸ ਵਿਚਾਰੇ ਬਾਲ ਨੂੰ ਚੀਰ ਕੇ ਟੋਟੇ ੨ ਕਰ ਸਿੱਟੇ, ਪਰ ਈਸ਼ਰ ਦੀ ਕੁਦਰਤ ਡਾਢੀ ਅਚਰਜ ਹੈ, ਕਿ ਉਧਰੋਂ ਬਾਲ ਨੇ ਆਪਣਾ ਨਿੱਕਾ ਜਿਹਾ ਹਥ ਚੱਕਿਆ ਝਟ ਕੁੱਤਾ ਡਰਕੇ ਪਰੇ ਨੱਠ ਗਿਆ ॥

ਇਹ ਗੱਲ ਤਾਂ ਅਚੰਭੇ ਦੀ ਮਲੂਮ ਹੁੰਦੀ ਹੋਊ, ਕਿ ਜਨੌਰ ਮਨੁਖ ਥੋਂ ਡਰਦੇ ਹਨ, ਪਰ ਸਚ ਪੁਛੋ ਤਾਂ ਬਾਹਲਾ ਜਨੌਰਾਂ ਪੁਰ ਇਸ ਦਾ ਡਰ ਛਾਯਾ ਰੈਹਦਾ ਹੈ । ਛੇੜੇ ਬਾਝ ਬਨੈਲੇ ਪਸ਼ੂ ਬੀ ਕਦੇ ਹੀ ਭੁਲ ਭੁਲੇਖੇ ਇਸ ਪੁਰ ਹੱਲਾ ਕਰਨ ਦੀ ਸੂਰਮਤਾ ਕਰਦੇ ਹਨ, ਸਿਖਾਇਆਂ ਤੇ ਗਿਝਾਇਆਂ ਸ਼ੇਰ

ਤੇ ਬਬਰ ਸ਼ੀਂਹ ਤੀਕ ਬੀ ਇਸਦੇ ਆਗਿਆ ਕਾਰੀ ਹੋ ਜਾਂਦੇ ਹਨ, ਅਰ ਜੋ ਉਹ ਚਾਹੁੰਦਾ ਹੈ ਕਰਦੇ ਹਨ ॥

ਆਓ ਦੇਖੋ ਮਨੁਖ ਜੋ ਹੋਰਨਾਂ ਜਨੌਰਾਂ ਪੁਰ ਬਲ ਰੱਖਦਾ ਹੈ ਇਸ ਵਿੱਚ ਕੀ ਭੇਤ ਹੈ, ਜੇ ਨਿਰਾ ਇਸਦੀ ਦੇਹ ਹੀ ਨੂੰ ਦੇਖੀਏ ਤਾਂ ਆਦਮੀ ਤੇ ਕਈਆਂ ਹੋਰ ਦੁਧ ਪਿਆਉਣ ਵਾਲਿਆਂ ਜਨੌਰਾਂ ਵਿੱਚ ਕੋਈ ਲੰਮਾ ਫਰਕ ਨਹੀਂ ਜਾਪਦਾ, ਜਿਕੁਰ ਇਨ੍ਹਾਂ ਦਾ ਪਿੰਡਾ, ਮਾਸ, ਖੱਲੜੀ ਲਹੂ ਤੇ ਹੱਡੀਆਂ ਥੋਂ ਬਣਿਆ ਹੋਇਆ ਹੈ, ਉਕਰ ਹੀ ਇਸਦੀ ਦੇਹ ਦਾ ਹਾਲ ਹੈ, ਜਿਕੁਰ ਲਾਲ ਲਹੂ ਉਨ੍ਹਾਂ ਦੀਆਂ ਨਾੜਾਂ ਵਿੱਚ ਗੇੜੇ ਲਾਉਂਦਾ ਹੈ, ਉਸੇ ਤਰ੍ਹਾਂ ਉਸਦੇ ਸਰੀਰ ਵਿੱਚ ਗੇੜੇ ਲਾਉਂਦਾ ਹੈ, ਜਿਸ ਤਰ੍ਹਾਂ ਉਹ ਸਾਹ ਲੈਂਦੇ ਹਨ, ਖਾਂਦੇ ਪੀਂਦੇ ਹਨ, ਸੌਂਦੇ ਜਾਗਦੇ ਹਨ, ਰੋਗੀ ਹੁੰਦੇ ਤੇ ਮਰ ਜਾਂਦੇ ਹਨ, ਉਸੇ ਤਰ੍ਹਾਂ ਇਸ ਦੀ ਦਸ਼ਾ ਹੁੰਦੀ ਹੈ, ਬਾਂਦਰ ਨੂੰ ਦੇਖੋ ਤਾਂ ਬੁਢੇ ਆਦਮੀ ਦੀ ਸੂਰਤ ਅਖਾਂ ਅੱਗੇ ਫਿਰ ਜਾਂਦੀ ਹੈ, ਅਰ ਆਪ ਥੋਂ ਆਪ ਹਾਸਾ ਨਿਕਲ ਪੈਂਦਾ ਹੈ, ਪਰ ਬਹੁਧਾ ਜਦ ਕਪੜੇ ਪਾਕੇ ਕਲੰਦਰ ਦੇ ਪਿਛੇ ੨ ਜਾਂਦਾ ਹੈ, ਬਾਂਦਰ ਤੇ ਆਦਮੀ ਦੀ ਢਾਂਚ ਵਿੱਚ ਬਹੁਤਾ ਫਰੁਕ ਤਾਂ ਹੱਥਾਂ ਪੈਰਾਂ ਦਾ ਹੈ, ਮਨੁਖ ਤਾਂ ਪੈਰਾਂ ਪਾਸੋਂ ਨਿਰਾ ਤੁਰਨ ਦਾ ਹੀ ਕੰਮ ਲੈਂਦਾ ਹੈ, ਅਰ ਪੈਰ ਦਾ ਅੰਗੂਠਾ ਪੈਰ ਦੀਆਂ ਹੋਰਨਾਂ ਉਂਗਲਾਂ ਦੇ

ਨਾਲ ਇੱਕੋ ਸੇਧ ਵਿੱਚ ਹੁੰਦਾ ਹੈ, ਇਸ ਲਈ ਪੈਰ ਦਾ ਅੰਗੂਠਾ ਹੱਥ ਦੇ ਅੰਗੂਠੇ ਬਾਂਙੂ ਕਿਸੇ ਚੀਜ ਦੇ ਫੜਨ ਲਈ ਕੰਮ ਨਹੀਂ ਆਉਂਦਾ, ਭਲਾ ਕਿਸੇ ਆਦਮੀ ਦੇ ਹਥ ਸੰਗਤਰਾ ਦੇਓ ਅਰ ਇਸ ਨੂੰ ਆਖੋ ਕਿ ਅੰਗੂਠੇ ਅਰ ਉਂਗਲੀਆਂ ਨੂੰ ਇੱਕੋ ਜਿੱਨੀ ਵਿੱਥ ਪੁਰ ਖਿਲਾਰ ਕੇ ਸੰਗਤਰੇ ਨੂੰ ਦੌਹਾਂ ਪਾਸਿਆਂ ਥੋਂ ਫੜੇ, ਤਾਂ ਉਹ ਸਿੱਗ ਫੜ ਲਵੇਗਾ, ਹੁਣ ਇਸੇ ਮਨੁਖ ਦੇ ਪੈਰਾਂ ਦੀ ਤਲੀ ਹੇਠ ਸੰਗਤਰਾ ਰਖੋ, ਅਰ ਕਹੋ ਕਿ ਇਸ ਨੂੰ ਜਰਾ ਉਕਰ ਹੀ ਪੈਰਾਂ ਦੀਆਂ ਉਂਗਲਾਂ ਨਾਲ ਫੜ, ਉਹ ਇਕੁਰ ਨਹੀਂ ਫੜ ਸੱਕੇਗਾ, ਇਹ ਮੰਨ ਲਿਆ ਕਿ ਉਹ ਫੜ ਲਵੇਗਾ, ਪਰ ਸਾਰੀਆਂ ਉਂਗਲਾਂ ਤੇ ਅੰਗੂਠਾ ਸੰਗਤਰੇ ਦੇ ਇੱਕੋ ਪਾਸੇ ਹੋਣਗੇ, ਕਿਉਂ ਜੋ ਪੈਰਾਂ ਦਾ ਅੰਗੂਠਾ ਪੈਰਾਂ ਦੀਆਂ ਉਂਗਲਾਂ ਦੇ ਸਾਹਮਣੇ ਨਹੀਂ ਆ ਸੱਕਦਾ, ਜਿਕੁਰ ਹੱਥ ਦਾ ਅੰਗੂਠਾ ਹੱਥ ਦੀਆਂ ਉਂਗਲਾਂ ਦੇ ਸਾਹਮਣੇ ਆ ਸੱਕਦਾ ਹੈ, ਬਾਂਦਰ ਦੇ ਹਥ ਤੇ ਪੈਰਾਂ ਦੇ ਦੋਹਾਂ ਅੰਗੂਠਿਆਂ ਵਿੱਚ ਇਹ ਫੜਨ ਦਾ ਬਲ ਹੈ, ਸੱਚ ਪੁਛੋ ਤਾਂ ਬਾਂਦਰ ਦੇ ਦੰਦਾਂ ਤੇ ਮਨੁਖ ਦਿਆਂ ਦੰਦਾਂ ਵਿੱਚ ਭੀ ਭੇਦ ਹੁੰਦਾ ਹੈ, ਮਨੁਖ ਦੇ ਦੰਦ ਲਮਾਣ ਵਿੱਚ ਕੁਝਕ ਇੱਕੋ ਜਿਡੇ ਹੁੰਦੇ ਹਨ, ਜਬਾੜੇ ਵਿੱਚ ਕੋਲੋ ਕੋਲ ਲੱਗੇ ਹੁੰਦੇ ਹਨ, ਅਰ ਉਨ੍ਹਾਂ ਵਿੱਚ ਵਿੱਥ ਨਹੀਂ ਹੁੰਦੀ, ਬਾਂਦਰ ਦੇ ਦੰਦ ਲਮਿੱਤਨ ਵਿੱਚ ਵੱਡੇ ਛੋਟੇ ਹੁੰਦੇ ਹਨ,

ਅਰ ਦਾੜ੍ਹਾਂ ਦੇ ਦੰਦਾਂ ਵਿੱਚ ਬਹੁਤ ਸਾਰੀ ਖਾਲੀ ਥਾਉਂ ਹੈ, ਇੱਕ ਭੇਦ ਇਹ ਬੀ ਹੈ, ਕਿ ਮਨੁਖ ਦੀ ਦੇਹ ਬਾਹਲਾ ਕੱਜੀ ਹੋਈ ਨਹੀਂ ਹੁੰਦੀ, ਬਾਂਦਰ ਦਾ ਖੈਹੜਾ ਛਡੋ, ਹੋਰਨਾਂ ਜਨੌਰਾਂ ਨੂੰ ਲਓ, ਤਾਂ ਉਨ੍ਹਾਂ ਦੇ ਸ਼ਰੀਰ ਤੇ ਆਦਮੀ ਦੇ ਸਰੀਰ ਵਿੱਚ ਕੁਝ ਹੋਰ ਵਧੀਕ ਭੇਦ ਮਲੂਮ ਹੋਊ, ਪਰ ਇਸਥੋਂ ਇਹ ਗੱਲ ਸਿੱਧ ਨਹੀਂ ਹੁੰਦੀ ਕਿ ਮਨੁਖ ਹੋਰਨਾਂ ਜੀਵਾਂ ਨੂੰ ਕਿਕੁਰ ਕਾਬੂ ਕਰ ਲੈਂਦਾ ਹੈ, ਅਰ ਆਪਣੇ ਆਗਿਆ ਕਾਰੀ ਕਰ ਲੈਂਦਾ ਹੈ ॥

ਅਸਲ ਗੱਲ ਇਹ ਹੈ ਕਿ ਆਦਮੀ ਦੀ ਇਹ ਸ਼ਕਤਿ ਕਿਸੇ ਸਰੀਰਕ ਵਾਧੇ ਕਰਕੇ ਨਹੀਂ ਹੈ, ਸਗੋਂ ਆਦਮੀ ਸੋਚ ਸੱਕਦਾ ਹੈ, ਅਰ ਗੱਲ ਕੱਥ ਕਰ ਸੱਕਦਾ ਹੈ, ਜਿਸਦਾ ਫਲ਼ ਇਹ ਹੁੰਦਾ ਹੈ, ਕਿ ਭਾਂਤ ੨ ਦੀਆਂ ਡੌਲਾਂ ਕਢਦਾ ਹੈ, ਆਪਣੀ-ਆਂ ਡੌਲਾਂ ਹੋਰਨਾਂ ਨੂੰ ਦੱਸਦਾ ਹੈ, ਇਕੁਰ ਆਪਣੇ ਨਾਲ ਹੋਰ ਢੇਰ ਸਾਰੇ ਆਦਮੀਆਂ ਨੂੰ ਕੱਠਿਆਂ ਕਰਕੇ ਕੰਮ ਚਾਹੁੰਦਾ ਹੈ, ਅਜਿਹੀ ਸੁੰਦਰਤਾਈ ਨਾਲ ਕਰ ਲੈਂਦਾ ਹੈ, ਕਿ ਹੋਰ ਕਿਸੇ ਜੀਵ ਥੋਂ ਨਹੀਂ ਹੋ ਸੱਕਦਾ, ਦੇਖੋ ਹਾਥੀ ਇੱਡਾ ਵੱਡਾ ਜਨੌਰ ਹੈ, ਪਰ ਬਹੁਤ ਸਾਰੇ ਆਦਮੀ ਮਿਲਕੇ ਇਸ ਨੂੰ ਫੜ ਲੈਂਦੇ ਹਨ, ਕੁਝ ਚਿਰ ਲਾਲੇ ਹਾਥੀ ਹੁਰੀ ਤਾਂ ਹੱਥ ਪੈਰ ਬਥੇਰਾ ਮਾਰਕੇ ਭੁੜਕਦੇ ਹਨ, ਛੇਕੜ ਵਿਚਾਰੇ ਨੂੰ ਨਿਹਚਾ ਹੋ ਜਾਂਦਾ ਹੈ, ਕਿ

ਨਿਮ੍ਰਤਾ ਦੇ ਬਾਝ ਕੋਈ ਵਾਹ ਨਹੀਂ ਚਲਦੀ, ਜਦ ਇਹ ਗੱਲ ਦਿਲ ਵਿੱਚ ਬੈਠੀ, ਤਾਂ ਜੋ ਆਦਮੀ ਚਾਹੁੰਦਾ ਹੈ ਉਹੋ ਕਰਨ ਲੱਗ ਪੈਂਦਾ ਹੈ। ਗਊ, ਬੈਲ, ਊਠ, ਘੋੜੇ ਆਦਿਕ ਬੀ ਪਹਲੇ ਬਨੈਲੇ ਪਸੂ ਹੀ ਸਨ, ਇੱਸੇ ਤਰ੍ਹਾਂ ਹੀ ਆਦਮੀ ਨੇ ਉਨ੍ਹਾਂ ਨੂੰ ਫੜ ਕੇ ਆਪਣੇ ਵੱਸ ਕਰ ਲੀਤਾ, ਅਰ ਹੁਣ ਓਹ ਇਸਦੇ ਅਜਿਹੇ ਵੰਸ ਦਾਸ ਬਣ ਗਏ ਹਨ, ਕਿ ਰਤਾ ਭਰ ਬੀ ਜੰਗਲੀ ਅਰ ਆਕੀ ਪੁਣਾ ਬਾਕੀ ਨਹੀਂ ਰਿਹਾ, ਹੋਰਨਾਂ ਜਨੌਰਾਂ ਵਿੱਚ ਆਦਮੀ ਵਰਗੀ ਸੋਚਣ ਦੀ ਸ਼ਕਤਿ ਨਹੀਂ ਹੈ, ਜਿਹਾਕੁ ਸੁਣਨ ਵਿੱਚ ਆਇਆ ਹੈ, ਕਿ ਇੱਕ ਬਾਂਦਰ ਅਗ ਦੇ ਸਾਮਣੇ ਬੈਠਾ ਅੱਗ ਸੇਕ ਰਿਹਾ ਸੀ, ਪਰ ਲੱਕੜਾਂ ਅੱਗ ਵਿੱਚ ਨਾ ਪਾਈਆਂ, ਅਰ ਅੱਗ ਬੁਝ ਗਈ, ਇੰਨਾ ਨਾ ਸੋਚ ਸੱਕਿਆ ਕਿ ਲਕੜ ਪਾਇਆਂ ਅੱਗ ਬਲਦੀ ਰੰਹਦੀ ਹੈ, ਆਦਮੀ ਸੇੱਕਣ ਬੈਠਦਾਂ ਤਾਂ ਇਹ ਗੱਲ ਨਾ ਹੁੰਦੀ, ਇਹੋ ਭੇਦ ਆਦਮੀਆਂ ਅਤੇ ਪਸੂਆਂ ਵਿਖੇ ਹੈ॥

ਆਦਮੀ ਕਿਹੇ ੨ ਮਨਸੂਬੇ ਬੰਨਦਾ ਹੈ, ਅਤੇ ਉਨ੍ਹਾਂ ਦੇ ਪੂਰਿਆਂ ਕਰਨ ਲਈ ਕੀ ਕੀ ਚਤੁਰਾਈਆਂ ਕੱਢਦਾ ਹੈ, ਆਪਣੇ ਵਾਧੇ ਤੇ ਭਲਿਆਈ ਲਈ ਚੰਗੀ ਥੋਂ ਚੰਗੀ ਡੌਲ ਸੋਚ ਸੱਕਦਾ ਹੈ, ਆਪਣੀਆਂ ਸਮਗ੍ਰੀਆਂ ਨੂੰ ਵਧਾ ਸੱਕਦਾ ਹੈ, ਹੋਰਨਾਂ

ਨੂੰ ਲਾਭ ਪਹੁੰਚਾ ਸੱਕਦਾ ਹੈ, ਆਪਣੀ ਬੁਧਿ ਦ੍ਵਾਰਾ ਆਪਣੇ ਸੁਖ ਚੈਨ ਦੀਆਂ ਕਈ ਚਾਲਾਂ ਚਲ ਸੱਕਦਾ ਹੈ, ਜੋ ਜਨੌਰ ਕਦੀ ਨਹੀਂ ਬਣਾ ਸੱਕਦੇ, ਅੱਗ ਬਾਲ ਸੱਕਦਾ ਹੈ, ਭੋਜਨ ਪਕਾ ਸੱਕਦਾ ਹੈ, ਵੱਡੇ ੨ ਘਰ ਉਸਾਰ ਸੱਕਦਾ ਹੈ, ਪੁਲ, ਕਿਲੇ, ਮੰਦਰ, ਮਸੀਤਾਂ, ਉਸਾਰ ਸੱਕਦਾ ਹੈ, ਰੇਲ, ਸੜਕਾਂ, ਨਹਰਾਂ ਬਣਾ ਸੱਕਦਾ ਹੈ, ਗੱਲ ਕੀ ਜੋ ਜੋ ਕੰਮ ਆਦਮੀ ਦੁਨੀਆਂ ਵਿੱਚ ਕਰ ਸੱਕਦਾ ਹੈ, ਉਨਾਂ ਦਾ ਕੁਝ ਅੰਤ ਨਹੀਂ ਆ ਸੱਕਦਾ, ਬਾ-ਹੁਲੇ ਕੰਮ ਦੇ ਕਰਨ ਲਈ ਆਦਮੀ ਨੇ ਹਥਿਆਰ ਬਣਾਏ ਹਨ, ਅਤ ਹੱਥਾਂ ਦੀ ਥਾਂ ਉਨਾਂ ਥੋਂ ਕੰਮ ਲੈਂਦਾ ਹੈ, ਕਿਸੇ ਜਨੌਰ ਨੂੰ ਬੀ ਸੁਣਿਆ ਜੇ ਕਿ ਹਥਿਆਰਾਂ ਥੋਂ ਕੰਮ ਲੈਂਦਾ ਹੋਵੇ, ਕਲਾਂ ਅਥਵਾ ਹਥਿਆਰਾਂ ਨਾਲ ਆਦਮੀ ਸੀਉਂਦਾ ਹੈ, ਰਸੋਈ ਪਕਾ-ਉਂਦਾ, ਜਹਾਜ ਰੇਲ ਗਡੀ ਆਦਿਕ ਬਣਾਉਂਦਾ ਹੈ, ਜਹਾਜਾਂ ਪੁਰ ਚੜ੍ਹ ਕੇ ਸਮੁੰਦਰ ਪੁਰ ਛਾਲਾਂ ਮਾਰਦਾ ਫਿਰਦਾ ਹੈ, ਰੇਲਾਂ ਵਿੱਚ ਬੈਠਕੇ ਦੇਸ ਦੇਸਾਂਤਰਾਂ ਦੀਆਂ ਸੈਲਾਂ ਕਰਦਾ ਹੈ, ਸਗੋਂ ਉਡਨ ਕਟੋਲਿਆਂ ਵਿੱਚ ਬੈਠਕੇ ਅਕਾਸ ਦੀ ਹਵਾ ਬੀ ਭੱਖਦਾ ਹੈ, ਇਹ ਸਾਰੀਆਂ ਗੱਲਾਂ ਇਸਦਾ ਕਾਰਣ ਹਨ, ਕਿ ਮਨੁੱਖ ਸੋਚ ਸੱਕਦਾ ਹੈ, ਅਰ ਗੱਲ ਬਾਤ ਕਰ ਸੱਕਦਾ ਹੈ, ਜੇ ਇੰਉ ਨਾ ਹੁੰਦਾ ਤਾਂ ਆਦਮੀ ਤੇ ਪਸ਼ੂ ਵਿੱਚ ਕੁਝ ਬੀ ਫ਼ਰਕ ਨਾ ਹੁੰਦਾ॥

## ਚੁਹੱਥੇ ਜਨੌਰ

ਬਾਂਦਰ ਚੁਹੱਥੇ ਜਨੌਰ ਸਦਾਉਂਦੇ ਹਨ, ਅਰ ਇਸ ਨਾਉਂ ਦਾ ਕਾਰਣ ਇਹ ਹੈ, ਕਿ ਇਨ੍ਹਾਂ ਦੇ ਪਿਛਲੇ ਤੇ ਅਗਲੇ ਪੈਰਾਂ ਦੀ ਬਣਤ ਆਦਮੀ ਦੇ ਹੱਥਾਂ ਵਰਗੀ ਹੁੰਦੀ ਹੈ ॥

ਆਦਮੀ ਦੇ ਹੱਥਾਂ ਵਿੱਚ ਇਹ ਸਮਰਥਾ ਹੈ, ਕਿ ਉਂਗਲਾਂ ਤੇ ਅੰਗੂਠਿਆਂ ਨੂੰ ਇੱਕੋ ਜਿੰਨੀ ਵਿੱਥ ਪੁਰ ਫੈਲਾ ਸੱਕਦਾ ਹੈ, ਅਰ ਕਿਸੇ ਗੋਲ ਚੀਜ ਨੂੰ (ਜਿਹਾਕੁ ਸੰਗਤਰਾ ਆਦਿ) ਫੜ ਸੱਕਦਾ ਹੈ, ਬਾਂਦਰ ਦੇ ਚੌਹਾਂ ਹਥਾਂ ਵਿੱਚ ਬੀ ਫੜਨ ਦੀ ਸਮਰਥਾ ਹੈ, ਪਰ ਇੰਨਾਂ ਭੇਦ ਹੈ ਕਿ ਉਂਗਲਾਂ ਨੂੰ ਬਹੁਤ ਫੈਲਾ ਨਹੀਂ ਸੱਕਦਾ, ਜਿਹਾਕੁ ਜਦ ਸੰਗਤਰਾ ਫੜਦਾ ਹੈ, ਤਾਂ ਉਸਦੇ ਇੱਕ ਪਾਸੇ ਤਾਂ ਕੋਲੋ ਕੋਲ ਚਾਰ ਉਂਗਲਾਂ ਰੱਖਦਾ ਹੈ, ਅਰ ਦੂਜੇ ਪਾਸੇ ਅੰਗੂਠਾ, ਬਾਂਦਰ ਦੇ ਦੰਦ ਬੀ ਆਦਮੀ ਦੇ ਦੰਦਾਂ ਨਾਲੋਂ ਲਮਿੱਤਣ ਵਿੱਚ ਵੱਡੇ ਛੋਟੇ ਹੁੰਦੇ ਹਨ, ਅਤੇ ਦਾੜ੍ਹਾਂ ਤੇ ਦੰਦਾਂ ਦੇ ਗਭੇ ਬਹੁਤ ਸਾਰੀ ਥਾਂ ਖਾਲੀ ਹੁੰਦੀ ਹੈ। ਬਾਂਦਰ ਦਾ ਸਰੀਰ ਬੀ ਵਾਲਾਂ ਨਾਲ ਢੱਕਿਆ ਹੁੰਦਾ ਹੈ।

ਚੁਹੱਥੇ ਜਨੌਰਾਂ ਦੀਆਂ ਬਹੁਤ ਸਾਰੀਆਂ ਜਾਤਾਂ ਹਨ। ਪਰ ਬਹੁਤੀਆਂ ਉਘੀਆਂ ਇਹ ਹਨ, ਬਨਮਾਣੂ, ਬਬੂਨ, ਪੁ-ਰਾਣੀ ਦੁਨੀਆਂ ਦੇ ਬਾਂਦਰ, ਨਵੀਂ ਦੁਨਿਆਂ ਦੇ ਬਾਂਦਰ।

ਏਹ ਸਾਰੇ ਜਨੌਰ ਦੁਨੀਆਂ ਦੇ ਤੱਤਿਆਂ ਦੇਸਾਂ ਵਿੱਚ ਲਭਦੇ ਹਨ, ਅਰ ਢਾਣੀਆਂ ਦੀਆਂ ਢਾਣੀਆਂ ਕੱਠੇ ਹੋਕੇ ਬਣਾਂ ਵਿੱਚ ਰੰਹਦੇ ਹਨ। ਪਰ ਉੱਥੇ ਡਾਢੀ ਚਪਲਤਾ ਨਾਲ ਬ੍ਰਿੱਛਾਂ ਪੁਰ ਕੁਦਦੇ ਤੇ ਟਪੋਸੀਆਂ ਮਾਰਦੇ ਹਨ। ਇਨ੍ਹਾਂ ਦੀਆਂ ਕਈ ਜਾਤਾਂ ਫਲ ਹੀ ਖਾਂਦੀਆਂ ਹਨ, ਪਰ ਬਾਜੀਆਂ ਕੀੜੇ ਬੀ ਖਾਂਦੀਆਂ ਹਨ। ਅਰ ਬਾਜੇ ਬਬੂਨ ਨਿੱਕੇ ਮੋਟੇ ਜਨੌਰ ਬੀ ਖਾ ਜਾਂਦੇ ਹਨ।

ਬਨਮਾਣੂਆਂ ਦੀ ਪੂਛ ਨਹੀ ਹੁੰਦੀ, ਅਰ ਹੋਰ ਕਈਆਂ ਗੱਲਾਂ ਵਿੱਚ ਮਨੁਖ ਨਾਲ ਅਜਿਹੇ ਮਿਲਦੇ ਹਨ,ਕਿ ਹੋਰ ਕੋਈ ਜਨੌਰ ਨਹੀਂ ਮਿਲਦਾ, ਇਨ੍ਹਾਂ ਦੀਆਂ ਪਿਛਲੀਆਂ ਲੱਤਾਂ ਨਿੱਕੀ-ਆਂ ਹੁੰਦੀਆਂ ਹਨ, ਭਾਂਵੇ ਖੜੋਕੇ ਤੁਰ ਸੱਕਦੇ ਹਨ, ਪਰ ਕੋਝੇ ਲੱਗਦੇ ਹਨ, ਆਪਣੀ ਭਾਉਣੀ ਨਾਲ ਤਾਂ ਘਟ ਵਧ ਹੀ ਖੜੇ ਹੋਕੇ ਤੁਰਦੇ ਹਨ, ਬਨਮਾਣੂਆਂ ਵਿੱਚੋਂ ਸਭ ਥੋਂ ਵੱਡਾ ਗੁਰੀਲਾ ਹੈ। ਜੋ ਅਫਰੀਕਾ ਵਿੱਚ ਹੁੰਦਾ ਹੈ ਸਾਰੇ ਬਨਮਾਣੂਆਂ ਵਿੱਚੋਂ ਇਸ ਦਾ ਰੰਗ ਰੂਪ ਮਨੁਖ ਨਾਲ ਬਹੁਤ ਮਿਲਦਾ ਹੈ। ਪੂਰੀ ਡੀਲ ਦਾ ਗੁਰੀਲਾ ਪੰਜ ਫੁਟ ਥੋਂ ਕੁਝ ਵਧੀਕ ਉਚਾ ਹੁੰਦਾ ਹੈ, ਪਰ ਅਜਿਹਾ ਬਲਵਾਨ, ਅਜਿਹੀ ਡਰਾਉਣੀ ਸੂਰਤ, ਆਵਾਜ ਅਜਿਹੀ ਗੂੰਜਦੀ ਅਰ ਭਆਣਕ ਕਿ ਕਿਸੇ ਜੰਗਲੀ ਜਨੌਰ:

ਦਾ ਕੀ ਕਦਰ ਹੈ, ਕਿ ਇਸ ਪੁਰ ਹੱਲਾ ਕਰੇ। ਅਫਰੀਕਾ ਵਾਸ ਇਸ ਥੋਂ ਬਹੁਤ ਡਰਦੇ ਹਨ, ਅਤੇ ਇਸ ਦੇ ਬਲ ਤੇ ਲਹੂ ਦੇ ਤਿਹਾਪੁਣੇ ਦੀਆਂ ਅਚਰਜ ਅਚਰਜ ਕਹਾਣੀਆਂ ਸੁਣਾਉਂਦੇ ਹਨ।

ਵੱਡੀ ਡੀਲ ਦੇ ਬਨਮਾਣੂਆਂ ਦੀ ਇੱਕ ਹੋਰ ਜਾਤ ਔਰੰਗ ਔਤਾਨ ਹੈ, ਜੋ ਰੂਪ ਰੰਗ ਵਿੱਚ ਗੁਰੀਲੇ ਨਾਲ ਬਹੁਤ ਮਿਲਦੀ ਜੁਲਦੀ ਹੈ, ਔਰੰਗ ਔਤਾਨ ਵੱਡਾ ਗਰੀਬ ਤੇ ਨਮ੍ਰ ਹੁੰਦਾ ਹੈ, ਅਰ ਵੱਡਾ ਸੌਖਾ ਗਿੱਝ ਸੱਕਦਾ ਹੈ, ਅਰ ਝਬਦੇ ਆ-ਪਣੇ ਸੁਵਾਮੀ ਨਾਲ ਹਿਲ ਜਾਂਦਾ ਹੈ, ਮਿਠਿਆਈ ਤੇ ਕਾਹਵੇ ਦਾ ਪ੍ਰੇਮੀ ਹੋ ਜਾਂਦਾ ਹੈ, ਇੱਕ ਔਰੰਗ ਔਤਾਨ ਦੇ ਬੱਚੇ ਦੀ ਕਹਾਣੀ ਪ੍ਰਸਿੱਧ ਹੈ, ਕਿ ਉਸ ਨੂੰ ਮਾਲਕ ਨੈ ਇੱਕ ਦਿਨ ਇੱਕ ਹੱਟੀ ਥੋਂ ਕਾਹਵਾ ਪਿਲਵਾਇਆ, ਬਾਂਦਰ ਹੁਰਾਂ ਨੂੰ ਅਜਿਹਾ ਭਾਇਆ ਕਿ ਨਿਤ ਨਿਤ ਹਟੀ ਪੁਰ ਜਾਕੇ ਇੱਕ ਪਿਆਲਾ ਪੀਣ ਲੱਗੇ, ਅਰ ਮਾਲਕ ਵਿਚਾਰੇ ਨੂੰ ਸਾਰਾ ਮੁੱਲ ਭਰਨਾ ਪਿਆ।

ਬਨਮਾਣੂ ਹੋਰ ਬੀ ਕਈਆਂ ਪ੍ਰਕਾਰਾਂ ਦੇ ਹੁੰਦੇ ਹਨ, ਪਰ ਪੰਜਾਬ ਤੇ ਹਿੰਦੁਸਤਾਨ ਵਿੱਚ ਅਜ ਕਲ ਇਨ੍ਹਾਂ ਦੀ ਕੋਈ ਜਾਤ ਨਹੀਂ ਲਭਦੀ, ਹਾਂ, ਕਿਧਰੇ ੨ ਉਨ੍ਹਾਂ ਦੀਆਂ ਹੱਡੀਆਂ ਦੇ ਪਿੰਜਰ ਲਭਦੇ ਹਨ, ਜਿਨ੍ਹਾਂ ਥੋਂ ਮਲੂਮ ਹੁੰਦਾ ਹੈ ਕਿ ਪਹਲੇ ਇਸ ਦੇਸ

ਵਿੱਚ ਬੀ ਬਣਮਾਣੂ ਹੁੰਦੇ ਸਨ ਅਜ ਕਲ ਤਾਂ ਇੰਉ ਹੁੰਦਾ ਹੈ, ਕਿ ਕਦੀ ੨ ਤਮਾਸ਼ਾ ਕਰਨ ਵਾਲੇ ਪੂਰਬ ਵੱਲੋਂ ਬਨਮਾਣੂ ਫੜ ਲਿਆਉਂਦੇ ਹਨ, ਅਰ ਇੱਥੇ ਆਕੇ ਪੈਸਾ ਆਦਮੀ ਪਰਤੀ ਲਾ ਕੇ ਦੱਸਦੇ ਹਨ ॥

ਬਬੂਨ ਬਹੁਤਾ ਦੱਖਣੀ ਅਫਰੀਕਾ ਵਿੱਚ ਹੱਥ ਲੱਗਦੇ ਹਨ, ਇਨ੍ਹਾਂ ਦੀ ਪੂਛ ਬ੍ਰਿੱਛ ਦੀ ਟੁੰਡੀ ਟਾਹਣੀ ਵਰਗੀ ਹੁੰਦੀ ਹੈ, ਚੌਹਾਂ ਪੈਰਾਂ ਨਾਲ ਵੱਡੀ ਚਤਰਾਈ ਤੇ ਫੁਰਤੀ ਨਾਲ ਨੱਠਦੇ ਹਨ, ਏਹ ਡਾਢੇ ਚਿੜ ਚਿੜੇ ਤੇ ਖੂਨੀ ਹੁੰਦੇ ਹਨ, ਇਨ੍ਹਾਂ ਦੇ ਸਿਰ ਆਦਮੀ ਦੇ ਸਿਰ ਨਾਲ ਅਜਿਹੇ ਨਹੀਂ ਮਿਲਦੇ, ਜਿਹੇ ਬਾਂਦਰ ਤੇ ਬਨਮਾਣੂ ਦੇ ਸਿਰ ਨਾਲ ਮਿਲਦੇ ਹਨ, ਸਗੋਂ ਇਨ੍ਹਾਂ ਦਾ ਲੰਮਾਂ ਤੇ ਚੌੜਾ ਮੂੰਹ, ਕੁਝ ੨ ਕੁੱਤੇ ਦੇ ਮੂੰਹ ਨਾਲ ਮਿਲਦਾ ਮਲੂਮ ਹੁੰਦਾ ਹੈ, ਬਾਜੇ ਬਬੂਨ ਜੋ ਸਿੱਧੇ ਖੜੋਂਦੇ ਹਨ, ਤਾਂ ਆਦਮੀ ਦੀ ਦੇਹ ਦੇ ਲਗ ਭਗ ਹੁੰਦੇ ਹਨ, ਇਹ ਪੱਕੇ ਚੋਰ ਹੁੰਦੇ ਹਨ, ਭਾਂਵੇ ਡੀਲ ਡੌਲ ਇੱਡੀ ਵੱਡੀ ਅਰ ਭਦੀ ਹੁੰਦੀ ਹੈ, ਪਰ ਇਸ ਹੋਸ਼ਿਆਰੀ ਨਾਲ ਦਬੇ ਪੈਰੀਂ ਆਉਂਦੇ ਜਾਂਦੇ ਹਨ, ਕਿ ਨਾ ਘਾਹ ਦਾ ਤੀੱਲਾ ਹਿਲਦਾ ਹੈ, ਨਾ ਸੁਕੀ ਟਾਹਣੀ ਖੜ-ਕਦੀ ਹੈ, ਅਰ ਹੁਸ਼ਿਆਰ ਥੋਂ ਹੁਸ਼ਿਆਰ ਚੌਕੀਦਾਰ ਨੂੰ ਇਨ੍ਹਾਂ ਦੇ ਆਉਣ ਜਾਣ ਦੀ ਖਬਰ ਨਹੀਂ ਹੋਣੀ ਪਾਉਂਦੀ, ਇਨ੍ਹਾਂ

ਸਭਨਾਂ ਵਿਚੋਂ ਵੱਡਾ ਮੁੰਦਰਲ ਹੈ, ਜਿਸਥੋਂ ਵਧੀਕ ਕੋਝਾ ਜਨੌਰ ਦੁਨੀਆਂ ਵਿੱਚ ਕੋਈ ਨਾ ਹੋਊ, ਚੁਹੱਥੇ ਜਨੌਰਾਂ ਵਿੱਚ ਜੋ ਪੂਛ ਦੇ ਹਿਠਾਹਾਂ ਕਰੜੀ ਉਭਰੀ ਹੋਈ ਖੱਲ ਹੁੰਦੀ ਹੈ, ਉਹ ਇਸ ਵਿੱਚ ਡਾਢੇ ਊਦੇ ਰੰਗ ਦੀ ਹੁੰਦੀ ਹੈ, ਬੂਥੀ ਪੁਰ ਨੀਲੇ ਰੰਗ ਦਾ ਨੱਕ ਤੇ ਲਾਲ ਮੂੰਹ ਹੁੰਦਾ ਹੈ, ਅਰ ਵੱਡੀਆਂ ਵੱਡੀਆਂ ਗੱਲ੍ਹਾਂ ਪੁਰ ਨੀਲੀਆਂ ਤੇ ਲਾਲ ਲੀਹਾਂ ਹੁੰਦੀਆਂ ਹਨ ॥

ਬਾਂਦਰ ਏਸ਼ੀਆ ਅਰ ਅਫਰੀਕਾ ਵਿੱਚ ਲਭਦੇ ਹਨ, ਇੱਕ ਪ੍ਰਕਾਰ ਦੇ ਬਾਂਦਰ ਯੂਰਪ ਵਿੱਚ ਬੀ ਹੁੰਦੇ ਹਨ, ਪਰ ਅਚਰਜ ਹੈ ਕਿ ਜਿੱਥੇ ਉਹ ਹੁੰਦੇ ਹਨ ਉਹ ਛੋਟੀ ਜਿਹੀ ਥਾਂਉ ਹੈ, ਅਰਥਾਤ ਜਬਰਾਲਟਰ ॥

ਬਾਹਲੇ ਬਾਂਦਰਾਂ ਦੇ ਮੂੰਹ ਵਿੱਚ ਅੰਦਰ ਵਾਰ ਥੈਲੀਆਂ ਜਿਹੀਆਂ ਲੱਗੀਆਂ ਹੁੰਦੀਆਂ ਹਨ, ਜਦ ਗ੍ਰਾਹੀਆਂ ਲੰਘਾ-ਨੀਆਂ ਨਹੀਂ ਚਾਹੁੰਦੇ, ਤਾਂ ਉਨ੍ਹਾਂ ਵਿੱਚ ਭਰ ਲੈਂਦੇ ਹਨ, ਇਹੋ ਕਾਰਣ ਹੈ, ਕਿ ਓਹ ਡਾਢੀ ਕਾਹਲੀ ੨ ਖਾਂਦੇ ਪਏ ਦਿਸਦੇ ਹਨ, ਅਸਲ ਵਿੱਚ ਖਾਂਦੇ ਨਹੀਂ, ਥੈਲੀਆਂ ਵਿੱਚ ਭਰੀ ਜਾਂਦੇ ਹਨ, ਅਰ ਵੇਹਲੇ ਵੇਲੇ ਕਢ ੨ ਕੇ ਖਾਂਦੇ ਹਨ ॥

ਹਿੰਦੁਸਤਾਨ ਦੇ ਸਧਾਰਨ ਬਾਂਦਰਾਂ ਨੂੰ ਇੱਥੋਂ ਦੇ ਲੋਕ ਜਾਣਦੇ ਹਨ, ਹਿੰਦੂ ਇਸਨੂੰ ਪਵਿਤ੍ਰ ਜਾਣਦੇ ਹਨ, ਇਨ੍ਹਾਂ

ਬਾਂਦਰਾਂ ਦਾ ਹਾਲ ਤੁਸੀਂ ਗੁਰਮੁਖੀ ਦੀ ਤੀਜੀ ਪੋਥੀ ਵਿੱਚ ਪੜ੍ਹ ਚੁਕੇ ਹੋ, ਲੰਗੂਰ ਬੀ ਇੱਕ ਪ੍ਰਕਾਰ ਦਾ ਬਾਂਦਰ ਹੈ, ਨਿਰਾ ਹਿੰਦੁਸਤਾਨ ਵਿੱਚ ਹੀ ਹੁੰਦਾ ਹੈ, ਇਸ ਦਾ ਮੂੰਹ ਕਾਲਾ ਤੇ ਪੂਛ ਬਹੁਤ ਲੰਮੀ ਹੁੰਦੀ ਹੈ, ਗੱਲ੍ਹਾਂ ਵਿਚ ਥੈਲੀਆਂ ਨਹੀਂ ਹੁੰਦੀਆਂ ॥

ਲੰਗੂਰ ਹਿੰਦੁਸਤਾਨ ਦੀਆਂ ਬਾਹਲੀਆਂ ਥਾਵਾਂ ਵਿੱਚ ਮਿਲਦਾ ਹੈ, ਪਰ ਪੰਜਾਬ ਵਿਚ ਬਾਹਲੀ ਥਾਂਈ ਨਹੀਂ ਮਿਲਦਾ, ਹਾਂ ਇਕ ਪ੍ਰਕਾਰ ਦਾ ਲੰਗੂਰ ਪੰਜਾਬ ਦੇ ਉੱਤਰੀ ਪਹਾੜਾਂ ਵਿੱਚ ਅਰ ਹਿਮਾਲਾ ਦੇ ਹੋਰਨਾਂ ਭਾਗਾਂ ਵਿੱਚ ਲਭਦਾ ਹੈ, ਬਾਜੀ ਥਾਂਈ ਲੰਗੂਰ ਨੂੰ ਹਨੂਮਾਨ ਆਖਦੇ ਹਨ, ਦਿੱਲੀ ਵੱਲ ਕਦੀ ੨ ਸਧਾਰਣ ਬਾਂਦਰਾਂ ਨੂੰ ਬੀ ਹਨੂਮਾਨ ਕਹ ਦਿੰਦੇ ਹਨ ॥

ਲੰਗੂਰ ਹੇੜਾਂ ਦੇ ਹੇੜ ਕੱਠੇ ਹੋਕੇ ਸੰਘਣਿਆਂ ਬਣਾਂ ਵਿੱਚ ਰੈਂਹਦੇ ਹਨ, ਅਰ ਬ੍ਰਿੱਛਾਂ ਪੁਰ ਇੱਕ ਟਾਹਣੀ ਥੋਂ ਦੂਜੀ ਟਾਹਣੀ ਪੁਰ ਟਪੋਸੀਆਂ ਮਾਰਦੇ ਫਿਰਦੇ ਹਨ, ਪੈਰ ਜੋੜ ਕੇ ਤਾਂ ਕਦੀ ੨ ਤੀਹ ਤੀਹ ਫੁਟ ਦੀ ਬੀ ਛਾਲ ਕਢ ਮਾਰਦੇ ਹਨ ॥

ਬਨਮਾਣੂ, ਬਬੂਨ, ਤੇ ਬਾਂਦਰ, ਸਾਰੇ ਪੁਰਾਨੀ ਦੁਨੀਆਂ ਅਰਥਾਤ ਏਸ਼ੀਆ, ਯੂਰਪ, ਅਫਰੀਕਾ ਦੇ ਵਸਣੀਕ ਹਨ, ਹੁਣ ਅਸੀਂ ਤੁਹਾਨੂੰ ਹੋਰ ਚੁਹੱਥੇ ਜਨੌਰਾਂ ਦਾ ਸਮਾਚਾਰ ਦੱਸਦੇ ਹਾਂ, ਜੋ ਅਮਰੀਕਾ ਵਿੱਚ ਲਭਦੇ ਹਨ, ਇਹ ਨਵੀਂ ਦੁਨੀਆ

ਦੇ ਬਾਂਦਰ ਅਖਾਉਂਦੇ ਹਨ, ਤੁਹਾਨੂੰ ਮਲੂਮ ਹੋਊ ਕਿ ਅਮਰੀਕਾ ਨੂੰ ਬਹੁਧਾ ਨਵੀਂ ਦੁਨੀਆਂ ਸਦਦੇ ਹਨ, ਕਿਉਂ ਜੋ ਯੂਰਪ ਵਾਸੀ, ਏਸ਼ੀਆ ਅਫਰੀਕਾ ਨੂੰ ਤਾਂ ਚਿਰ ਥੋਂ ਜਾਣਦੇ ਹਨ, ਪਰ ਅਮ-ਰੀਕਾ ਥੋੜੇ ਚਿਰ ਥੋਂ ਉਜਾਗਰ ਹੋਇਆ ਹੈ ॥

ਨਵੀਂ ਦੁਨੀਆਂ ਦਿਆਂ ਬਾਂਦਰਾਂ ਦੀਆਂ ਗਲ੍ਹਾਂ ਵਿੱਚ ਥੈਲੀਆਂ ਨਹੀਂ ਹੁੰਦੀਆਂ, ਅਰ ਇੱਕ ਹੋਰ ਅਚਰਜ ਦੀ ਗੱਲ ਇਹ ਹੈ, ਕਿ ਉਨ੍ਹਾਂ ਦੀ ਪੂਛ ਡਾਢੀ ਪਤਲੀ ਤੇ ਲੰਮੀ ਹੁੰਦੀ ਹੈ, ਅਰ ਉਸ ਨਾਲ਼ ਹਰ ਇੱਕ ਵਸਤ ਨੂੰ ਫੜ ਸੱਕਦੇ ਹੈਨ, ਬ੍ਰਿੱਛਾਂ ਦੀਆਂ ਟਾਹਣੀਆਂ ਨਾਲ ਇਸਨੂੰ ਲਪੇਟ ਕੇ ਲਮਕ ਪੈਂਦੇ ਹਨ, ਅਰ ਝੂਟਦੇ ੨ ਇੱਕ ਥਾਂਵੋਂ ਦੂਜੀ ਥਾਂਉ ਪਹੁੰਚ ਜਾਂਦੇ ਹਨ, ਮਾਨੋ ਪੂਛ ਪਾਸੋਂ ਹੱਥ ਦਾ ਹੀ ਕੰਮ ਲੈਂਦੇ ਹਨ, ਤੁਸੀਂ ਅਚੰਭਾ ਕਰੋਗੇ ਕਿ ਚਾਰ ਹੱਥ ਤਾਂ ਇਨ੍ਹਾਂ ਦੇ ਪਹਲਾਂ ਹੀ ਹਨ, ਇੱਕ ਹੋਰ ਹੱਥ ਦੀ ਕੀ ਲੋੜ ਸੀ, ਪਰ ਜੇ ਵਿਚਾਰ ਨਾਲ ਦੇਖੋ ਤਾਂ ਮਲੂਮ ਹੋ ਜਾਊ ਕਿ ਇਨ੍ਹਾਂ ਦੇ ਹੱਥਾਂ ਵਿੱਚ ਅੰਗੂਠੇ ਨਹੀਂ ਹਨ, ਜੇ ਅਗਲੇ ਹੱਥਾਂ ਵਿੱਚ ਹਨ ਤਾਂ ਬਹੁਤ ਨਿੱਕੇ ੨ ਹਨ, ਇਸ ਲਈ ਹੱਥ ਬਾਹਲਾ ਕੰਮ ਨਹੀਂ ਦਿੰਦੇ, ਇਸ ਲੋੜ ਦੇ ਪੂਰਾ ਕਰਨ ਲਈ ਦਿਆਲ ਈਸ੍ਵਰ ਨੇ ਉਨ੍ਹਾਂ ਦੀ ਪੂਛ ਨੂੰ ਹੱਥ ਵਰਗੀ ਹੀ ਫੜਨ ਦੀ ਸਮਰਥਾ ਦਿੱਤੀ ਹੈ ॥

ਮਕੜੀ ਬਾਂਦਰ ਆਪਣੀ ਪੂਛ ਥੋਂ ਅਚਰਜ ੨ ਕੰਮ ਲੈਂਦਾ ਹੈ ਇਸਦਾ ਇਹ ਨਾਉਂ ਇਸ ਲਈ ਪੈ ਗਿਆ ਹੈ, ਕਿ ਲੱਤਾਂ ਬਹੁਤ ਪਤਲੀਆਂ ੨ ਅਰ ਦੇਹ ਮੱਕੜੀ ਵਰਗਾ ਹੁੰਦਾ ਹੈ, ਪੂਛ ਦੀ ਨੋਕ ਪੁਰ ਵਾਲ ਨਹੀਂ ਹੁੰਦੇ, ਇਸ ਵਿੱਚ ਸਪਰਸ ਜਾਂ ਛੋਹਣ ਦੀ ਸ਼ਕਤਿ ਡਾਢੀ ਤਿਖੀ ਹੁੰਦੀ ਹੈ, ਟੋਹਕੇ ਚੀਜ ਨੂੰ ਇਹ ਲਭ ਲੈਂਦੀ ਹੈ, ਜਿਕੁਰ ਦੇਖਕੇ ਅਰ ਬ੍ਰਿੱਛ ਦੀਆਂ ਟਾਹ-ਣੀਆਂ ਪੁਰ ਇਕੁਰ ਹਿਲਦੀ ਜੁਲਦੀ ਫਿਰਦੀ ਹੈ, ਕਿ ਮਾਨੋ ਉਸ ਵਿੱਚ ਅੱਖਾਂ ਲੱਗੀਆਂ ਹੋਈਆਂ ਹਨ, ਜਦ ਬਾਂਦਰ ਦੇਖਦਾ ਹੈ, ਕਿ ਕਿਸੇ ਆਲ੍ਹਣੇ ਵਿੱਚ ਆਂਡੇ ਪਏ ਹਨ, ਜਾਂ ਕੋਈ ਹੋਰ ਉੱਤਮ ਵਸਤ ਹੈ ਅਰ ਥਾਂਉ ਅਜਿਹੀ ਭੀੜੀ ਹੈ ਕਿ ਹੱਥ ਨਹੀਂ ਪਹੁੰਚਦਾ ਤਾਂ ਪੂਛਦੀ ਪਤਲੀ ਨੋਕ ਉੱਥੇ ਪਾਕੇ ਕੱਢ ਲੈਂਦਾ ਹੈ।

## ਕ੍ਰਿਮ ਭੱਖੀ ਜਾਂ ਕੀੜੇ ਖਾਣ ਵਾਲੇ ਜਨੌਰ

ਗੁਰਮੁਖੀ ਦੀ ਤੀਜੀ ਤੇ ਚੌਥੀ ਪੋਥੀ ਵਿੱਚ ਤੁਸੀਂ ਪੜ੍ਹ ਚੁੱਕੇ ਹੋ, ਜੋ ਫਲ-ਭੱਖੀ ਅਰ ਮਾਸਾਹਾਰੀ ਜਨੌਰਾਂ ਥੋਂ ਕ੍ਰਿਮ-ਭੱਖੀ ਅਥਵਾ ਕੀੜੇ ਖਾਣ ਵਾਲੇ ਜਨੌਰ ਸੁਖਾਲੇ ਹੀ ਪਛਾਣੇ ਜਾਂਦੇ ਹਨ, ਭਲਾ ਕਿਕੁਰ ? ਦੰਦਾਂ ਦੇ ਦ੍ਵਾਰਾ ॥

ਅੰਨ੍ਹਾਂ ਚੂਹਾ, ਛਛੂੰਦਰ, ਜੰਗਲੀ ਚੂਹਾ, (ਜਾਂ ਕੰਡਹਰਾ) ਕ੍ਰਿਮ-ਭੱਖੀ ਜਨੌਰਾਂ ਦੀਆਂ ਸਾਫ ਤੇ ਚੌੜੀਆਂ ਦਾੜ੍ਹਾਂ ਹੁੰਦੀਆਂ ਹਨ, ਅਰ ਉਨ੍ਹਾਂ ਨਾਲ ਓਹ ਆਪਣਾ ਭੋਜਨ ਇਉਂ ਚਿੱਥਦੇ ਹਨ, ਜਿਕੁਰ ਚੱਕੀ ਵਿੱਚ ਅਨਾਜ, ਇਨ੍ਹਾਂ ਦੀਆਂ ਉਕਰ ਨਹੀਂ ਸਗੋਂ ਇਨ੍ਹਾਂ ਪੁਰ ਤਿੱਖੀਆਂ ਤੇ ਕਰੜੀਆਂ ਨੋਕਾਂ ਨਿਕਲੀਆਂ ਹੁੰਦੀਆਂ ਹਨ, ਅਰ ਇਹ ਨੋਕਾਂ ਚਪਲ ਕੀੜਿਆਂ ਦੇ ਵਢਣ ਟੁੱਕਣ ਵਿੱਚ ਵੱਡਾ ਕੰਮ ਦਿੰਦੀਆਂ ਹਨ, ਇਸਦੇ ਸਾਹਮਣੇ ਦੇ ਦੰਦ ਬੀ ਤਿੱਖੇ ਅਰ ਨੋਕ ਦਾਰ ਹੁੰਦੇ ਹਨ, ਕਿ ਕੀੜਿਆਂ ਦੀ ਖੱਲੜੀ ਵਿੱਚ ਝਟ ਚੁਭ ਜਾਣ, ਅਰ ਉਨਾਂ ਨੂੰ ਝਟ ਫੜ ਲੈਣ॥

ਇਹ ਬੀ ਪੜ੍ਹ ਚੁਕੇ ਹੋ ਕਿ ਕ੍ਰਿਮ-ਭੱਖੀ ਜਨੌਰ ਪੈਰਾਂ ਦੀਆਂ ਤਲੀਆਂ ਦੇ ਭਾਰ ਜਾਂਦੇ ਹਨ, ਬਹੁਧਾ ਓਹ ਸਾਰਾ ਦਿਨ ਧਰਤੀ ਵਿੱਚ ਖੁੱਡਾਂ ਦੇ ਅੰਦਰ ਰੈਂਹਦੇ ਹਨ, ਅਰ ਨਿਰੇ ਰਾਤ ਨੂੰ ਬਾਹਰ ਨਿਕਲਦੇ ਹਨ ਅਰ ਠੰਡੇ ਦੇਸਾਂ ਵਿੱਚ ਸਾਰਾ ਸਿਆਲ ਸੁਤੇ ਰੈਂਹਦੇ ਹਨ, ਅਰ ਬਸੰਤ ਰੁਤ ਵਿੱਚ ਜਾਗਦੇ ਹਨ, ਉਨ੍ਹਾਂ ਵਿੱਚੋਂ ਬਾਹਲੇ ਨਿੱਕੇ ੨ ਤੇ ਡਰਾਕਲ ਜਨੌਰ ਹੁੰਦੇ ਹਨ, ਜੋ ਕਿਸੇ ਨੂੰ ਦੁਖ ਨਹੀਂ ਦਿੰਦੇ॥

ਕ੍ਰਿਮ ਭੱਖੀ ਜਨੌਰਾਂ ਵਿੱਚੋਂ ਅੰਨਾ ਚੂਹਾ ਸਭ ਨਾਲੋਂ ਝਧੀਕ ਅਨੋਖਾ ਹੈ, ਕਿਉਂ ਜੋ ਜਿਕੁਰ ਇਹ ਧਰਤੀ ਦੇ ਅੰਦਰ

ਰੰਹਦਾ ਹੈ, ਉਕਰ ਹੀ ਕਿਰਪਾਲੁ ਪਰਮਾਤਮਾ ਨੈ ਇਸ ਨੂੰ ਪਦਾਰਥ ਬੀ ਡਾਢੇ ਅਚਰਜ ਦਿੱਤੇ ਹਨ,ਪਰ ਇਨ੍ਹਾਂ ਪਦਾਰਥਾਂ ਨੂੰ ਤੁਸੀ ਤਦ ਹੀ ਸਮਝੋਗੇ, ਕਿ ਇਸ ਜਨੌਰ ਦੀਆਂ ਕੁਝ ਵਾਦੀਆਂ ਤੁਹਾਨੂੰ ਦੱਸੀਆਂ ਜਾਣ ਕਿੰਉਂ ਜੋ ਪੂਰਬੀ ਹਿਮਾਲ ਥੋਂ ਬਾਝ ਉਹ ਹੋਰ ਕਿਸੇ ਥਾਂਉ ਹਿੰਦੁਸਤਾਨ ਵਿੱਚ ਨਹੀਂ ਮਿ- ਲਦਾ।

ਅਨ੍ਹਾਂ ਚੂਹਾ ਧਰਤੀ ਪੁੱਟਣ ਵਾਲਾ ਜਨੌਰ ਹੈ, ਹਨੇਰੀ- ਆਂ ਖੁੱਡਾਂ ਵਿੱਚ ਭੋਂ ਦੇ ਅੰਦਰ ਰੰਹਦਾ ਹੈ,ਅਰ ਉੱਥੇ ਹੀ ਆਪਨੇ ਭੋਜਨ ਦੀ ਭਾਲ ਕਰਦਾ ਹੈ, ਜਮੀਨ ਦੇ ਊਪਰ ਘਟ ਵਧ ਹੀ ਦਿਖਾਈ ਦਿੰਦਾ ਹੈ । ਇਸ ਪ੍ਰਕਾਰ ਦੇ ਜੀਵਨ ਬਤੀਤ ਕਰਨ ਲਈ ਇਹ ਜਰੂਰ ਲੋੜੀਦਾ ਸੀ ਕਿ ਇਸ ਵਿੱਚ ਧਰਤੀ ਪੁੱਟਣ ਦਾ ਬਲ ਹੁੰਦਾ, ਇਸ ਲਈ ਇਸ ਦੇ ਅਗਲੇ ਪੰਜੇ ਇਸ ਡੌਲਾ ਦੇ ਹਨ, ਇਨ੍ਹਾਂ ਦਾ ਰੂਪ ਹੱਥਾਂ ਵਰਗਾ ਹੈ, ਵੱਡੇ ੨ ਚੌੜੇ ੨ ਬਲਵਾਨ, ਮੋਟੀ ਖੱਲ ਨਾਲ ਕਜੇ ਹੋਏ ਹੁੰਦੇ ਹਨ, ਪਰ ਖੱਲ ਪੁਰ ਵਾਲ ਨਹੀਂ ਹੁੰਦੇ, ਪੰਜਿਆਂ ਵਿਚ ਚੌੜੇ ੨ ਮੁੜੇ ਹੋਏ ਨੌਹ ਹੁੰਦੇ ਹਨ, ਇਹ ਪੰਜੇ ਸਰੀਰ ਵਿਚ ਇਕੁਰ ਲਗੇ ਹੋਏ ਹੁੰਦੇ ਹਨ, ਕਿ ਅੰਨਾਂ ਚੂਹਾ ਭੋਂ ਪੁਟਦਾ ਹੈ, ਤਾਂ ਮਿਟੀ ਨੂੰ ਦੋਹੀਂ ਪਾਸੀਂ ਸਿਟਦਾ ਜਾਂਦਾ ਹੈ, ਅਰ ਖੁੱਡ ਅੜਨਾਂ ਨਹੀਂ ਪਾਉਂਦੀ ॥

ਦੂਜੇ ਕਿੰਉ ਜੋ ਇਸਨੂੰ ਭੀੜੀਆਂ ਖੁੱਡਾਂ ਵਿੱਚ ਰਹਣਾ ਪੈਂਦਾ ਹੈ ਇਸ ਗਲ ਦੀ ਬੀ ਲੋੜ ਸੀ, ਕਿ ਪਿੰਡਾ ਗੋਲ ਹੋਵੇ, ਅਰ ਸਿਰ ਤੇ ਮੋਢਿਆਂ ਦਾ ਘੇਰਾ ਦੇਹ ਦੇ ਪਿਛਲੇ ਭਾਗ ਥੋਂ ਵਧੀਕ ਹੋਵੇ, ਭਈ ਜਿੱਥੇ ਇਸਦਾ ਸਿਰ ਸਮਾਏ, ਉੱਥੇ ਸਾਰੀ ਦੇਹ ਸੌਖੀ ਹੀ ਜਾ ਸੱਕੇ, ਅੰਨ੍ਹੇ ਚੂਹੇ ਦਾ ਨਿਰਾ ਪੁਰਾ ਇਹੋ ਹੀ ਹਾਲ ਹੈ, ਇਸਥੋਂ ਬਾਝ ਇਸ ਦੀ ਸੰਘਣੀ ਕੋਮਲ ਸਮੂਰ ਅਜਿਹੀ ਹੈ, ਕਿ ਹਰ ਪਾਸੇ ਵਾਲ ਮੁੜਕੇ ਸਾਫ ਰਹ ਸੱਕਦੇ ਹਨ, ਬਾਹਲੇ ਜਨੌਰਾਂ ਦੀ ਸਮੂਰ ਵਿੱਚ ਇਹ ਗੱਲ ਨਹੀਂ ਹੁੰਦੀ, ਵਾਲ ਮੁੜ ਕੇ ਇੱਕੋ ਹੀ ਪਾਸੇ ਸਾਫ ਹੁੰਦੇ ਹਨ, ਦੂਜੇ ਪਾਸੇ ਕਰਣਾ ਚਾਹੁਣ ਤਾਂ ਖੜੇ ਹੋ ਜਾਂਦੇ ਹਨ॥

ਅੰਨ੍ਹੇ ਚੂਹੇ ਨੂੰ ਇਸਥੋਂ ਇਹ ਲਾਭ ਹੈ ਕਿ ਆਪਣੀਆ ਸੌੜੀਆਂ ਖੁੱਡਾਂ ਵਿੱਚ ਅੱਗੇ ਪਿੱਛੇ ਹਰ ਪਾਸੇ ਦੌੜ ਸੱਕਦਾ ਹੈ, ਅਰ ਕਿਸੇ ਪਾਸਿਓਂ ਇਸਨੂੰ ਪਿੱਠ ਦੇ ਰਗੜੇ ਜਾਣ ਕਰਕੇ ਇਸ ਨੂੰ ਨਹੀਂ ਹੁੰਦਾ॥

ਇਹ ਗੱਲ ਸਪਸ਼ਟ ਹੈ ਕਿ ਭੀੜੀਆਂ ਤੇ ਹਨੇਰੀਆਂ ਖੁੱਡਾਂ ਵਿਚ ਦ੍ਰਿਸ਼ਟਿ ਦੀ ਕੋਈ ਬਹੁਤੀ ਲੋੜ ਨਹੀਂ, ਇਸ ਲਈ ਅੰਨ੍ਹੇ ਚੂਹੇ ਦੀਆਂ ਅੱਖਾਂ ਬਹੁਤ ਨਿੱਕੀਆਂ ੨ ਅਰ ਤ੍ਵਚਾ ਤੇ ਸਮੂਰ ਵਿੱਚ ਅਜਿਹੀਆਂ ਲੁਕੀਆਂ ਹੋਈਆਂ ਹੁੰਦੀਆਂ ਹਨ, ਕਿ ਔਖੀਆਂ ਹੀ ਦਿੱਸਦੀਆਂ ਹਨ, ਇੰਉ ਸਮਝ ਲਓ ਕਿ ਭਾਵੇਂ

ਅੰਨ੍ਹੇ ਚੂਹੇ ਦੀਆਂ ਅੱਖਾਂ ਤਾਂ ਹਨ, ਪਰ ਅੰਨ੍ਹਾ ਜਿਹਾ ਹੀ ਹੈ, ਇਹ ਬਾਹਲਾ ਅਜਿਹੇ ਕੀੜੇ ਖਾਂਦਾ ਹੈ, ਜੋ ਧਰਤੀ ਦੇ ਅੰਦਰ ਰੰਹਦੇ ਹਨ, ਇਨ੍ਹਾਂ ਦੇ ਢੂੰਢਣ ਲਈ ਇਸ ਵਿੱਚ ਸੁਣਨ ਦੀ ਸ਼ਕਤੀ ਵੱਡੀ ਤਿੱਖੀ ਹੈ, ਇੱਥੋਂ ਤੀਕ ਕਿ ਅੰਗ੍ਰੇਜ਼ੀ ਵਿੱਚ ਕਹਾਉਤ ਹੈ, ਕਿ "ਅਜਿਹਾ ਚੁੱਪ ਚੁਪਾਤਾ ਜਾਵੀਂ ਜੋ ਅੰਨ੍ਹਾ ਚੂਹਾ ਬੀ ਨਾ ਸੁਣੇ" ਪਰ ਜੇ ਅੰਨ੍ਹੇ ਚੂਹੇ ਦੇ ਕੰਨ ਨੂੰ ਬਾਹਰੋਂ ਦੇਖੋ ਤਾਂ ਕੁਝ ਵੱਡਾ ਨਹੀਂ ਹੈ, ਨਾ ਸੌਖਾ ਹੀ ਨਜਰ ਆਉਂਦਾ ਹੈ, ਸਗੋਂ ਇੱਕ ਨਿੱਕਾ ਜਿਹਾ ਛੇਕ ਮਲੂਮ ਹੁੰਦਾ ਹੈ, ਅਰ ਇਸਨੂੰ ਜਦ ਉਹ ਚਾਹੇ ਬੰਦ ਕਰ ਸਕਦਾ ਹੈ, ਜਿਸ ਦਾ ਤਾਤਪਰਜ ਇਹ ਹੈ ਕਿ ਮਿੱਟੀ ਅੰਦਰ ਨਾ ਆ ਪਵੇ ॥

ਇਸਦੀ ਸੁੰਘਣ ਦੀ ਸ਼ਕਤੀ ਵਡੀ ਤਿੱਖੀ ਹੈ, ਧਰਤੀ ਦੇ ਅੰਦਰ ਹੀ ਅੰਦਰ ਸ਼ਿਕਾਰ ਦੀ ਮੁਸ਼ਕ ਸੁੰਘ ਲੈਂਦਾ ਹੈ, ਇਸਥੋਂ ਬਿਨਾ ਸਪਰਸ ਅਥਵਾ ਛੁਹਣ ਦੀ ਸ਼ਕਤੀ ਬੀ ਡਾਢੀ ਤਿੱਖੀ ਹੈ, ਗੱਲ ਕੀ ਸੱਚੇ ਕਰਤਾਰ ਨੇ ਇਸ ਨੂੰ ਹੋਰ ਸਭ ਗਿਆਨ ਇੰਦ੍ਰਯ ਡਾਢੇ ਤਿਖੇ ਦਾਨ ਕੀਤੇ ਹਨ, ਦ੍ਰਿਸ਼੍ਟ ਨਾ ਹੋਣ ਦਾ ਬਦ-ਲਾ ਇੰਉ ਪੂਰਾ ਕਰ ਦਿੱਤਾ ਹੈ ॥

ਇਸਦਾ ਪਿੰਜਰ ਬੀ ਇਕੁਰ ਜੀਵਨ ਬਤੀਤ ਕਰਨ ਦੇ ਢਬ ਦਾ ਹੈ, ਅਗਲਾ ਭਾਗ ਵੱਡਾ ਤੇ ਤਕੜਾ ਹੈ, ਭਈ ਪੁੱਟਣ

ਦੇ ਕੰਮ ਨੂੰ ਤਕੜਿਆਂ ਪੱਠਿਆਂ ਨਾਲ ਚੰਗੀ ਤਰ੍ਹਾਂ ਸਹਾਰ ਸੱਕੇ, ਪਿਛਲਾ ਭਾਗ ਨਿਰਬਲ ਤੇ ਪਤਲਾ ਹੈ, ਛੇਕ ਕੱਢਣ ਲਈ ਖੋਪਰੀ ਲੰਮੀ ਤੇ ਚੌੜੀ ਹੈ, ਅਰ ਨੱਕ ਕਰੜਾ ਤੇ ਹੱਡੀ ਦਾਰ ਹੈ, ਗੱਲ ਕੀ ਅੰਨ੍ਹੇ ਚੂਹੇ ਨੂੰ ਵੇਖਕੇ ਕਿਰਪਾਲੂ ਪਰਮੇਸਰ ਦੀ ਕਾਰੀ ਗਰੀ ਦਿੱਸਦੀ ਹੈ, ਕਿ ਜਿਸ ਜਨੌਰ ਨੇ ਜਿਸ ਪ੍ਰਕਾਰ ਦਾ ਜੀਵਨ ਬਤੀਤ ਕਰਨਾ ਹੁੰਦਾ ਹੈ, ਉਸਨੂੰ ਸਮਿਆਨ ਬੀ ਉਹੋ ਜਿਹੇ ਬਖਸ਼ ਦਿੰਦਾ ਹੈ ॥

ਇਸ ਨਿਕੇ ਜਿਹੇ ਜਨੌਰ ਦੀ ਮਿਹਨਤ ਤੇ ਪੁਰਖਾਰਥ ਵੇਖਣ ਦੇ ਜੋਗ ਹੈ, ਜਦ ਪੁੱਟਦਾ ਹੈ ਤਾਂ ਧਰਤੀ ਪੁਰ ਮਿੱਟੀ ਦੇ ਨਿੱਕੇ ੨ ਢੇਰ ਲਗਦੇ ਜਾਂਦੇ ਹਨ, ਇੱਕ ਰਾਤ ਵਿੱਚ ਇਹੋ ਜਿਹੇ ਬਹੁਤ ਢੇਰ ਲਾ ਦਿੰਦਾ ਹੈ, ਅਰ ਉਨ੍ਹਾਂ ਥੋਂ ਮਲੂਮ ਹੁੰਦਾ ਹੈ ਕਿ ਪੁਟਦਾ ਹੋਇਆ ਕਿਥੋਂ ਤੀਕ ਪਹੁੰਚ ਗਿਆ ਹੈ, ਜਦ ਥੱਕ ਜਾਂਦਾ ਹੈ ਤਾਂ ਆਪਣੇ ਵਿਸਰਾਮ ਦੀ ਥਾਂਉ ਪੁਰ ਜਿੱਥੇ ਪਤਰ ਤੇ ਘਾਹ ਦਾ ਵਿਛੌਣਾ ਹੁੰਦਾ ਹੈ, ਜਾਕੇ ਸੌਂ ਜਾਂਦਾ ਹੈ, ਅਰ ਅਰਾਮ ਕਰਕੇ ਫੇਰ ਮਿਹਨਤ ਕਰਨ ਲੱਗ ਪੈਂਦਾ ਹੈ, ਬਹੁਤ ਸਾਰਿਆਂ ਬਾਲ ਨੂੰ ਅੰਨ੍ਹੇ ਚੂਹੇ ਦੇ ਉਦਾਹਰਨ ਪੁਰ ਤੁਰਨਾ ਚਾਹੀਦਾ ਹੈ, ਜੋ ਨਾ ਜੰਮਕੇ ਪੜ੍ਹਦੇ ਹਨ, ਨਾ ਜੰਮਕੇ ਖੇਡਦੇ ਹਨ, ਸਗੋਂ ਹਰ ਕੰਮ ਨੂੰ ਅਧੂਰਾ ਹੀ ਛੱਡ ਦਿੰਦੇ ਹਨ ॥

ਅੰਨ੍ਹਾਂ ਚੂਹਾ ਜਮੀਨ ਦੇ ਅੰਦਰ ਆਪਣੀ ਰੱਛਾ ਦਾ ਅਸ-ਥਾਨ ਵੱਡੀ ਚਤਰਾਈ ਨਾਲ ਬਣਾਉਂਦਾ ਹੈ, ਇਸ ਵਿੱਚ ਇੱਕ ਤਾਂ ਵੱਡਾ ਕੋਠਾ ਹੁੰਦਾ ਹੈ, ਅਰ ਬਹੁਤੇ ਰਸਤੇ ਦੋ ਗੋਲ ਸੁਰੰਗਾਂ ਵਿੱਚ ਜਾਂਦੇ ਹਨ, ਇਥੋਂ ਹਰ ਪਾਸੇ ਨੂੰ ਕਈ ਰਸਤੇ ਜਾਂਦੇ ਹਨ, ਜੇ ਵੈਰੀ ਇੱਕ ਰਸਤਿਓਂ ਹੱਲਾ ਕਰੇ ਜਾਂ ਘੇਰ ਲਵੇ, ਤਾਂ ਅੰਨ੍ਹਾਂ ਚੂਹਾ ਪਹਲੇ ਵੱਡੇ ਕੋਠੇ ਵਿੱਚ ਪਹੁੰਚਦਾ ਹੈ, ਅਰ ਉੱਥੋਂ ਹੋਰ ਰਸਤਿਆਂ ਥਾਣੀ ਨੱਸ ਜਾਂਦਾ ਹੈ, ਭਾਂਵੇ ਅੰਨ੍ਹਾਂ ਚੂਹਾ ਛੀ ਇੰਚ ਲੰਮਾ ਹੁੰਦਾ ਹੈ, ਪਰ ਲੜਨ ਵਿੱਚ ਵੱਡਾ ਖੂਨੀ ਹੈ, ਜਦ ਵੈਰੀ ਪੁਰ ਜਿੱਤ ਪਾਉਂਦਾ ਹੈ, ਤਾਂ ਝਈ ਲੈਕੇ ਉਸਨੂੰ ਪਾੜ ਸਿਟਦਾ ਹੈ, ਅਰ ਘਾਉ ਵਿੱਚ ਮੂੰਹ ਪਾਕੇ ਲਹੂ ਪੀ ਜਾਂਦਾ ਹੈ ॥

ਚਕਚੂੰਦਰ (ਜਾਂ ਛਛੂੰਦਰ) ਤੇ ਜੰਗਲੀ ਚੂਹੇ ਦਾ ਹਾਲ ਤੁਸੀਂ ਤੀਜੀ ਤੇ ਚੌਥੀ ਪੋਥੀ ਵਿੱਚ ਪੜ੍ਹਿਆ ਹੈ, ਕਈ ਭਾਂਤ ਦੀਆਂ ਚਕਚੂੰਦਰਾਂ ਨਦੀ ਦੇ ਕੰਢੇ ਰੈਂਹਦੀਆਂ ਹਨ, ਅਰ ਪਾਣੀ ਵਿੱਚ ਬਾਹਲਾ ਸਮਾ ਬਤੀਤ ਕਰਦੀਆਂ ਹਨ, ਇਨ੍ਹਾਂ ਸਭਨਾਂ ਦੀਆਂ ਬੂਥੀਆਂ ਹਿੰਦੁਸਤਾਨ ਦੀਆਂ ਸਧਾਰਨ ਚਕਚੂੰਦਰਾਂ ਵਾਙੂ ਹੁੰਦੀਆਂ ਹਨ, ਅਰ ਇਨ੍ਹਾਂ ਦਿਆਂ ਕਈਆਂ ਭਾਂਤਾਂ ਵਿੱਚੋਂ ਉਹੋ ਜਿਹੀ ਦੁਰਗੰਧ ਬੀ ਆਉਂਦੀ ਹੈ ॥

ਦੁਨੀਆਂ ਵਿੱਚ ਨਿੱਕੇ ਥੋਂ ਨਿੱਕੇ ਚੁਪਾਏ ਢੂੰਢੋਗੇ ਤਾਂ ਚਕਚੂੰਦਰਾਂ ਵਿੱਚੋਂ ਪਾਓਗੇ, ਨਿਪਾਲ ਦੀ ਨਿੱਕੀ ਚਕਚੂੰਦਰ ਨਿਰੀ ਡੇਢ ਇੰਚ ਲੰਮੀ ਹੁੰਦੀ ਹੈ, ਬ੍ਰਿੱਛੀ ਚਕਚੂੰਦਰ ਬ੍ਰਿੱਛਾਂ ਪੁਰ ਰੰਹਦੀ ਹੈ, ਅਰ ਹੋਰਨਾਂ ਚਕਚੂੰਦਰਾਂ ਨਾਲੋਂ ਉਨ੍ਹਾਂ ਦੀਆਂ ਅੱਖਾਂ ਵੱਡੀਆਂ ਤੇ ਟੰਗਾਂ ਲੰਮੀਆਂ ਹੁੰਦੀਆਂ ਹਨ, ਗੱਲ ਕੀ ਜਿਸ ਪ੍ਰਕਾਰ ਦਾ ਓਹ ਜੀਵਨ ਬਤੀਤ ਕਰਦੀਆਂ ਹਨ, ਉਸੇ ਤਰ੍ਹਾਂ ਦਾ ਸਰੀਰ ਹੈ, ਬ੍ਰਿੱਛਾਂ ਪੁਰ ਇੱਕ ਟਾਹਣੀ ਥੋਂ ਦੂਜੀ ਪੁਰ ਛਾਲਾਂ ਮਾਰਦੀਆਂ ਫਿਰਦੀਆਂ ਹਨ, ਅਰ ਫਲ ਤੇ ਕੀੜੇ ਦੋਵੇਂ ਖਾਂਦੀ-ਆਂ ਹਨ ॥

ਕੰਡਹਰਿਆਂ ਜਾਂ ਜੰਗਲੀ ਚੂਹਿਆਂ ਨੂੰ ਤੁਸੀਂ ਜਾਣਦੇ ਹੋ, ਗੋਲ ਮੋਲ ਦੰਦੇਦਾਰ ਖਿੱਦੂ ਜਿਹੇ ਬਣ ਜਾਂਦੇ ਹਨ, ਤਾਂ ਕਿਹੇ ਅਦਭੁਤ ਮਲੂਮ ਹੁੰਦੇ ਹਨ, ਪਰ ਇੱਕ ਪ੍ਰਕਾਰ ਦੇ ਜੰਗਲੀ ਚੂਹੇ ਅਜਿਹੇ ਹੁੰਦੇ ਹਨ, ਕਿ ਭਾਵੇਂ ਹੋਰਨਾਂ ਗੱਲਾਂ ਵਿੱਚ ਜੰਗਲੀ ਚੂਹਿਆਂ ਨਾਲ ਰਲਦੇ ਹਨ, ਪਰ ਗੋਲ ਮੋਲ ਨਹੀਂ ਬਣ ਸੱਕਦੇ ॥

## ਖੰਭ ਹੱਥੇ ਜਨੌਰ।

ਭਲਾ ਰਤਾ ਸੋਚ ਕੇ ਦੱਸੋ ਤਾਂ ਸਹੀ, ਤੁਸੀਂ ਕਿਸੇ ਖੰਭ ਹੱਥੇ ਜਨੌਰ ਨੂੰ ਬੀ ਜਾਨਦੇ ਹੋ, ਅਰਥਾਤ ਜਿਨ੍ਹਾਂ ਦੇ ਹੱਥ ਪੰਖੀਆਂ

ਦੇ ਖੰਭਾਂ ਜਾਂ ਬਾਜ਼ੂਆਂ ਵਰਗੇ ਹੁੰਦੇ ਹਨ, ਜੇ ਤੁਸੀਂ ਨਹੀਂ ਦੱਸ ਸੱਕਦੇ ਤਾਂ ਭਾਵੇਂ ਜੋ ਤੁਸਾਂ ਤੀਜੀ ਪੋਥੀ ਵਿੱਚ ਚਮਗਿੱਦੜ ਦਾ ਵਰਣਨ ਪੜ੍ਹਿਆ ਸੀ ਭੁਲਾ ਬੈਠੇ ਹੋ। ਉੱਥੇ ਤੁਸਾਂ ਪੜ੍ਹਿਆ ਸੀ, ਕਿ ਇਸਦੇ ਖੰਭ ਅਸਲ ਵਿੱਚ ਹੱਥ ਹਨ, ਉਂਗਲੀਆਂ ਵੱਡੀਆਂ ੨ ਹਨ, ਅਰ ਇਨ੍ਹਾਂ ਪੁਰ ਕੂਲੀ ਝਿੱਲੀ ਇਕੁਰ ਖਿਲਰੀ ਹੋਈ ਹੈ, ਜਿਕੁਰ ਛਤਰੀ ਦੀਆਂ ਸੀਖਾਂ ਪੁਰ ਕਪੜਾ ਲੱਗਿਆ ਹੁੰਦਾ ਹੈ।

ਗੱਲ ਕੀ ਚਮਗਿੱਦੜ ਖੰਭ ਹੱਥੇ ਜਨੌਰ ਹਨ, ਇਨ੍ਹਾਂ ਦੀਆਂ ਕਈ ਭਾਂਤਾ ਹਨ, ਕੋਈ ਛੋਟੀਆਂ ਕੋਈ ਵੱਡੀਆਂ, ਪਰ ਰੰਗ ਰੂਪ ਵਿੱਚ ਸਬ ਅਜਿਹੀਆਂ ਮਿਲਦੀਆਂ ਹਨ, ਕਿ ਜਿਸ ਸੌਖ ਨਾਲ ਓਹ ਪਛਾਣੀਆਂ ਜਾਂਦੀਆਂ ਹਨ, ਹੋਰ ਕਿਸੇ ਪ੍ਰਕਾਰ ਦੇ ਜਨੌਰ ਨਹੀਂ ਪਛਾਣੇ ਜਾਂਦੇ, ਜਿਹਾਕੁ ਕ੍ਰਿਮ-ਭੱਛੀ ਜਨੌਰਾਂ ਦੇ ਪਹਲਾਂ ਦੰਦ ਧਿਆਨ ਨਾਲ ਦੇਖ ਲਓਗੇ, ਤਦ ਕਿਤੇ ਕਹ ਸੱਕੋਗੇ, ਕਿ ਕ੍ਰਿਮ ਭੱਖੀ ਜਨੌਰ ਹਨ, ਪਰ ਚਮਗਿੱਦੜ ਸਦਾ ਇੱਕ ਵਾਰੀ ਦੇਖਣ ਨਾਲ ਹੀ ਪਛਾਣਿਆ ਜਾ ਸੱਕਦਾ ਹੈ।

ਚਮਗਿੱਦੜ ਨੂੰ ਉੱਡਦਿਆਂ ਦੇਖੋ ਤਾਂ ਅਜਿਹਾ ਮਲੂਮ ਹੁੰਦਾ ਹੈ,ਕਿ ਕੋਈ ਪੰਛੀ ਹੈ, ਇਨ੍ਹਾਂ ਦੇ ਪਿੰਡੇ ਨੂੰ ਦੇਖੋ ਤਾਂ ਚੂਹੇ ਨਾਲ ਮਿਲਦੇ ਹਨ, ਉਹੋ ਜਿਹੀਆਂ ਬੂਥਿਆਂ ਨਿੱਕਿਆਂ ੨

ਚਮਕਦੀਆਂ ਅੱਖਾਂ ਗੋਲ ੨ ਕੰਨ, ਛੋਟੇ ੨ ਲੂੰ, ਹੱਡੀਆਂ ਤੇ ਪਿੰਜਰ ਬਾਂਦਰਾਂ ਨਾਲ ਮਿਲਦੇ ਹਨ।

ਪਰ ਜੇ ਇਸਦੇ ਹੱਥਾਂ ਨੂੰ ਇੱਕ ਵਾਰੀ ਦੇਖ ਲਓਗੇ, ਤਾਂ ਕਦੀ ਧੋਖਾ ਨਾ ਖਾਓਗੇ।

ਆਓ ਇਨ੍ਹਾਂ ਨੂੰ ਧਿਆਨ ਦੇਕੇ ਵੇਖੀਏ, ਹੱਥਾਂ ਦੀਆਂ ਚਾਰੇ ਉਂਗਲਾਂ ਬਹੁਤ ਹੀ ਵੱਡੀਆਂ ਹਨ, ਅਰ ਸਭ ਥੋਂ ਵਧਕੇ ਵਿੱਚਲੀ ਉਂਗਲ ਤਾਂ ਇਡੀ ਹੈ, ਕਿ ਸਾਰਾ ਸਰੀਰ ਅਰ ਸਿਰ ਰਲਾਕੇ ਬੀ ਇੰਨਾਂ ਵੱਡਾ ਨਹੀਂ, ਝਿੱਲੀ ਚੌਂਹ ਉਂਗਲਾਂ ਪੁਰ ਫੈਲੀ ਹੋਈ ਹੈ, ਅਰ ਪੰਜਵੀਂ ਉਂਗਲ ਅਥਵਾ ਅੰਗੂਠਾ ਖੁਲ੍ਹਿਆ ਹੋਇਆ ਹੈ, ਇਸ ਵਿੱਚ ਇੱਕ ਵੱਡਾ ਲੰਮਾ ਮੁੜਿਆ ਹੋਇਆ ਕੰਡੇ ਦੇ ਸਰੂਪ ਦਾ ਨੌਂਹ ਹੈ, ਜਿਸਦੇ ਆਸ੍ਰੇ ਓਹ ਬ੍ਰਿੱਛਾਂ ਨਾਲ ਪਲਮ ਸੱਕਦਾ ਹੈ, ਪੈਰ ਨਿੱਕੇ ੨ ਤੇ ਨਿਰਬਲ ਹਨ, ਇਨ੍ਹਾਂ ਵਿੱਚ ਪੰਜ ਉਂਗਲਾਂ ਹਨ, ਉਂਗਲਾਂ ਵਿੱਚ ਕੰਡੇ ਵਰਗੇ ਨੌਂਹ ਹਨ, ਪੈਰਾਂ ਦੀਆਂ ਉਂਗਲਾਂ ਪੁਰ ਬੀ ਝਿੱਲੀ ਨਹੀਂ ਹੈ, ਪਰ ਟੰਗਾਂ ਥੋਂ ਪੂਛ ਤੀਕ ਅਰ ਵੱਖੀਆਂ ਥੋਂ ਚੀਚੀ ਤੀਕ ਝਿੱਲੀ ਹੀ ਝਿੱਲੀ ਫੈਲੀ ਹੋਈ ਹੈ॥

ਚਮਗਿੱਦੜ ਨੂੰ ਠੰਡ ਬਹੁਤ ਅਕਾਉਂਦੀ ਹੈ, ਉੱਤਰੀ ਦੇਸਾਂ ਵਿੱਚ ਸਾਰਾ ਸਿਆਲ ਇੰਉ ਸੁਤੇ ਰੰਹਦੇ ਹਨ, ਕਿ ਮਾਨੋ

ਮੋਏ ਪਏ ਹਨ, ਨਾ ਖਾਂਦੇ ਹਨ ਨਾ ਸਾਹ ਲੈਂਦੇ ਹਨ, ਇਸ ਨੀਂਦ ਥੋਂ ਬਸੰਤ ਰੁਤ ਦੀ ਗਰਮੀ ਹੀ ਇਨ੍ਹਾਂ ਨੂੰ ਜਗਾਉਂਦੀ ਹੈ ॥

ਇੰਗਲਸਤਾਨ ਵਿੱਚ ਬਾਲ ਕੀ ੨ ਕਰਦੇ ਹਨ, ਕਿ ਜਿੱਥੇ ਇਸ ਮੋਏ ਜਿਹੇ ਚਮਗਿੱਦੜ ਨੂੰ ਦੇਖਿਆ ਅਰ ਹੱਥ ਵਿੱਚ ਲੈਕੇ ਮਲਿਆਂ ਦਲਿਆਂ ਗਰਮੀ ਪਹੁੰਚਦੀ ਹੈ, ਤਾਂ ਵਿਚਾਰਾ ਜਨੌਰ ਸਮਝਦਾ ਹੈ, ਕਿ ਬਸੰਤ ਰੁਤ ਆਈ, ਅਰ ਰਤਾ ੨ ਹੱਥ ਪੈਰ ਹਿਲਾਉਣ ਲੱਗਦਾ ਹੈ, ਇਸਨੂੰ ਅੱਗ ਕੋਲ ਰੱਖੋ ਤਾਂ ਬੀ ਜਾਗ ਉੱਠਦਾ ਹੈ,ਪਰ ਜਦ ਠੰਡੀ ਬਾਂਉ ਲੈ ਆਓ ਫੇਰ ਉਸੇ ਤਰ੍ਹਾਂ ਸੌਂ ਰੈਹਦਾ ਹੈ ॥

ਬਾਜੇ ਚਮਗਿਦੜ ਨਿਰੇ ਫਲ ਖਾਂਦੇ ਹਨ, ਪਰ ਬਾਹਲੇ ਕੀੜਿਆਂ ਦਾ ਸ਼ਿਕਾਰ ਕਰਦੇ ਹਨ, ਇਨ੍ਹਾਂ ਨੂੰ ਤੁਸੀਂ ਸੰਧਿਆ ਵੇਲੇ ਇਕੁਰ ਉੱਡਦਿਆਂ ਦੇਖਦੇ ਹੋ, ਕਿ ਅਵਾਜ ਤੱਕ ਨਹੀਂ ਹੁੰਦੀ, ਫਲ ਖਾਣ ਵਾਲੇ ਚਮਗਿੱਦੜ ਕੀੜੇ ਖਾਣ ਵਾਲਿਆਂ ਚਮਗਿੱਦੜਾਂ ਨਾਲੋਂ ਬਾਹਲਾ ਵੱਡੇ ਬੀ ਹੁੰਦੇ ਹਨ, ਅਰ ਇਨ੍ਹਾਂ ਦੀਆਂ ਵਾਦੀਆਂ ਬੀ ਵੱਖਰੀਆਂ ਹੀ ਹੁੰਦੀਆਂ ਹਨ, ਏਹ ਗਰਮ ਦੇਸਾਂ ਵਿੱਚ ਹੁੰਦੇ ਹਨ, ਇਨ੍ਹਾਂ ਵਿੱਚੋਂ ਇੱਕ ਭਾਂਤ ਜਿਸਨੂੰ ਬੜ ਬਗਲ ਕਹਿੰਦੇ ਹਨ, ਹਿੰਦੁਸਤਾਨ ਵਿੱਚ ਬਹੁਤ ਲਭਦਾ ਹੈ, ਇਨ੍ਹਾਂ ਦੀ ਦੇਹ ਇੱਕ ਫੁਟ ਲੰਮੀ ਹੁੰਦੀ ਹੈ, ਪਰ ਬਾਜ਼ੂ ਖਿਲਰਦੇ

ਹਨ, ਤਾਂ ਚਾਰ ਫੁਟ ਥਾਂਉ ਵਿੱਚ ਮਲਦੇ ਹਨ, ਦਿਨ ਨੂੰ ਇੱਕ ਬ੍ਰਿੱਛ ਪੁਰ ਸੈਂਕੜੇ ਸਿਰ ਹੇਠ ਤੇ ਟੰਗਾਂ ਉਪਰ ਕਰਕੇ ਲਮਕ ਰੰਹਦੇ ਹਨ, ਅਰ ਜਦ ਤੀਕ ਇਨ੍ਹਾਂ ਨੂੰ ਉਡਾ ਹੀ ਨਾ ਦਿੱਤਾ ਜਾਵੇ, ਫਿਰ ਘਿਰ ਕੇ ਰੋਜ ਉੱਥੇ ਹੀ ਆ ਜਾਂਦੇ ਹਨ, ਸੰਝ ਨੂੰ ਨਿਕਲਦਾ ਹੈ, ਕਦੀ ਇਕੱਲਾ ਕਦੀ ਦੋ ਰਲਕੇ ਰਾਤ ਨੂੰ ਫਿਰਣ ਜਾਂਦੇ ਹਨ ॥

ਇੱਕ ਰਾਤ ਵਿੱਚ ਦੂਰ ੨ ਦਾ ਪੈਂਡਾ ਮੁਕਾਉਂਦੇ ਹਨ, ਜਿਸ ਬਾਗ ਦੇ ਫਲ ਪੱਕੇ ਹੋਣ ਉੱਥੇ ਪਹੁੰਚਦੇ ਹਨ, ਹਜੀਰ, ਆੜੂ, ਅੰਬ, ਤੇ ਬੇਰਾਂ ਦੇ ਫਲਾਂ ਪੁਰ ਉਤਰਦੇ ਹਨ, ਗੱਲ ਕੀ ਕੋਈ ਫਲ ਹੋਵੇ ਇਨ੍ਹਾਂ ਥੋਂ ਨਹੀਂ ਬੱਚਦਾ, ਪਰ ਅਚਰਜ ਹੈ ਕਿ ਸੰਗਤਰੇ ਨਹੀਂ ਖਾਂਦੇ, ਇਧਰ ਪਰਭਾਤੀ ਚਾਣਨਾ ਨਿਕਲਣ ਲੱਗਾ, ਇਧਰ ਇਨ੍ਹਾਂ ਨੇ ਆਪਣੀ ਰਸੋਈ ਮੁਕਾਈ, ਅਰ ਸੂਰਜ ਇਨ੍ਹਾਂ ਦੀਆਂ ਹਨੇਰੇ ਦੀਆਂ ਪ੍ਰੇਮੀ ਅੱਖਾਂ ਨੂੰ ਘਬਰਾਉਣ ਲਈ ਅਜੇ ਨਿੱਕਲਦਾ ਹੀ ਨਹੀਂ ਕਿ ਓਹ ਆਪਣੀ ਛਾਂਉ ਦਾਰ ਟਾਹਣੀਆਂ ਵਿੱਚ ਆ ਲਟਕਦੇ ਹਨ, ਪਰ ਸਾਰੀ ਟਾਹਣੀ ਦੇ ਮਿਲ ਜਾਣ ਥੋਂ ਪਹਲੋਂ ਢੇਰ ਚਿਰ ਤੀਕ ਚੀਂ ਚੀਂ ਹੁੰਦੀ ਰੰਹਦੀ ਹੈ, ਜੇ ਦਿਨੇ ਇਨ੍ਹਾਂ ਨੂੰ ਕੋਈ ਅਕਾਵੇ ਤਾਂ ਜਦ ਤੀਕ ਉਹ ਚਲਿਆ ਨਾ ਜਾਵੇ ਇਕੁਰ ਚੀਕਦੇ ਤੇ ਰਾਮ ਰੌਲਾ ਪਾਉਂਦੇ ਹਨ, ਕਿ ਸੁਣਨ ਵਾਲੇ ਦੇ ਕੰਨਾਂ ਦੇ ਕੀੜੇ ਖਾ ਜਾਂਦੇ ਹਨ ॥

ਬੜ ਬਗਲ ਦੀ ਮਦੀਨ ਇੱਕ ਸੂਏ ਇੱਕ ਬੱਚਾ ਦਿੰਦੀ ਹੈ, ਅਰ ਜਿੱਥੇ ਜਾਂਦੀ ਹੈ, ਉਹ ਬੀ ਛਾਤੀ ਨਾਲ ਚੰਬੜਿਆ ਹੋਇਆ ਨਾਲ ਜਾਂਦਾ ਹੈ, ਬੜ ਬਗਲ ਦੀ ਖੱਲ ਕੂਲੀ ਅਰ ਸੋਹਣੇ ਭੂਰੇ ਰੰਗ ਦੀ ਹੁੰਦੀ ਹੈ, ਪਰ ਕਿਸੇ ਕੰਮ ਨਹੀਂ ਆਉਂਦੀ, ਹਾਂ ਹਿੰਦੁਸਤਾਨ ਦੇ ਬਾਜੀ ਥਾਂਈ ਇਸਦਾ ਮਾਸ ਖਾਂਦੇ ਹਨ, ਅਰ ਉਸਨੂੰ ਬੜਾ ਸੁਆਦੀ ਗਿਣਦੇ ਹਨ ॥

ਕੀੜੇ ਖਾਣ ਵਾਲੇ ਚਮਗਿੱਦੜਾਂ ਵਿੱਚੋਂ ਰੁਧਰ ਪਾਯੀ ਚਮਗਿੱਦੜ ਬਾਜਿਆਂ ਦੇਸਾਂ ਵਿੱਚ ਬਾਹਲਾ ਪ੍ਰਸਿੱਧ ਹੈ, ਪਹਲੇ ਇਸ ਵੱਲੋਂ ਲੋਕ ਇਹ ਸਮਝਦੇ ਸਨ, ਕਿ ਸੁਤੇ ਪਏ ਮਨੁਖਾਂ ਤੇ ਪਸੂਆਂ ਦਾ ਲਹੂ ਪੀ ਜਾਂਦੇ ਹਨ, ਅਰ ਓਹ ਮਰ ਜਾਂਦੇ ਹਨ, ਹੁਣ ਤੀਕ ਕਈ ਗੁਆਰ ਇਸ ਗੱਲ ਨੂੰ ਮੰਨਦੇ ਅਰ ਉਸ ਥੋਂ ਡਰਦੇ ਹਨ, ਇਹ ਗੱਲ ਇੰਉ ਉਜਾਗਰ ਹੈ, ਕਿ ਓਹ ਰਾਤ ਨੂੰ ਚੁਪ ਚੁਪਾਤਾ ਘਰਾਂ ਵਿੱਚ ਆ ਵੜਦਾ ਹੈ, ਜਿਸਨੂੰ ਘੂਕ ਸੁੱਤਾ ਦੇਖਦਾ ਹੈ, ਉਸਦੇ ਪੈਰਾਂ ਨੂੰ ਹਵਾ ਵਿੱਚ ਖੜੇ ੨ ਪਰਾਂ ਨਾਲ ਪੱਖਾ ਝਲਦਾ ਹੈ, ਕਿ ਠੰਡੀ ਪੌਣ ਨਾਲ ਉਹ ਹੋਰ ਬੀ ਮੁਰਦਾ ਹੋ ਜਾਵੇ, ਫੇਰ ਆਪਣੇ ਸੂਲੀ ਵਰਗੇ ਦੰਦਾਂ ਨਾਲ ਸੁੱਤੇ ਪਏ ਦੇ ਪੈਰ ਦੇ ਅੰਗੂਠੇ ਵਿੱਚ ਛੇਕ ਕੱਢ ਕੇ ਲਹੂ ਪੀਂਦਾ ਹੈ ਜਦ ਢਿਡ ਭਰ ਜਾਂਦਾ ਹੈ, ਤਾਂ ਬਾਹਰ ਜਾਕੇ ਉਪਰਛਲ ਕਰ ਦਿੰਦਾ ਹੈ,

ਅਰ ਫੇਰ ਆਕੇ ਚੂਸਣ ਲੱਗਦਾ ਹੈ, ਗੱਲ ਕਾਹਦੀ ਇਕੁਰ ਚੂਸਦਾ ਤੇ ਉਪਰ ਛਲ ਕਰਦਾ ਰੰਹਦਾ ਹੈ, ਇੱਥੋਂ ਤੀਕ ਕਿ ਬਹੁਤ ਲਹੂ ਨਿਕਲ ਜਾਣ ਕਰਕੇ ਮਨੁਖ ਮਰ ਜਾਂਦਾ ਹੈ ॥

ਭਾਂਵੇ ਇਸ ਗੱਲ ਵਿੱਚ ਲੂਣ ਬਾਹਲਾ ਥਪਿਆ ਹੋਇਆ ਹੈ, ਪਰ ਨਿਰੀ ਪੁਰੀ ਗੱਪ ਬੀ ਨਹੀਂ ਹੈ, ਕੁਝ ੨ ਸੱਚ ਬੀ ਹੈ, ਅਰਥਾਤ ਰੁਧਰ ਪਾਯੀ ਚਮਗਿੱਦੜ ਸੁੱਤੇ ਪਏ ਜਨੌਰਾਂ ਦਾ ਲਹੂ ਪੀ ਜਾਂਦਾ ਹੈ, ਅਰ ਬਾਜੇ ਵੇਲੇ ਮਨੁਖ ਨੂੰ ਬੀ ਨਹੀਂ ਛਡ-ਦਾ, ਇਸਦੇ ਵੱਢਣ ਨਾਲ ਥੋੜਾ ਬਹੁਤ ਖੇਦ ਤਾਂ ਜਰੂਰ ਹੁੰਦਾ ਹੈ, ਪਰੰਤੂ ਜਾਨ ਦਾ ਜਾਨ ਰਤਾ ਬੀ ਨਹੀਂ ਹੁੰਦਾ, ਇਸ ਪ੍ਰਕਾਰ ਦੇ ਵੱਡੇ ਚਮਗਿੱਦੜ ਦੱਖਣੀ ਅਮਰੀਕਾ ਵਿੱਚ ਬਾਹਲੇ ਹੁੰਦੇ ਹਨ, ਪਰ ਉੱਥੇ ਨਾ ਕੋਈ ਇਨ੍ਹਾਂ ਥੋਂ ਡਰਦਾ ਤੇ ਨਾ ਇਨ੍ਹਾਂ ਨੂੰ ਕੋਈ ਗਥਰਾਂਦਾ ਹੈ ॥

ਰੁਧਰ ਪਾਯੀ ਚਮਗਿੱਦੜਾਂ ਦੇ ਨੱਕ ਦੇ ਸਿਰੇ ਪੁਰ ਖੱਲੜੀ ਦਾ ਇੱਕ ਪੱਤ੍ਰਾ ਜਿਹਾ ਲੱਗਾ ਹੁੰਦਾ ਹੈ, ਇਸ ਨਾਲ ਉਨ੍ਹਾਂ ਦੀ ਸੂਰਤ ਅਜਿਹੀ ਮਲੂਮ ਹੁੰਦੀ ਹੈ, ਕਿ ਦੇਖਿਆਂ ਹਾਸਾ ਆਉਂਦਾ ਹੈ, ਵੱਡ ਕੰਨੇ ਰੁਧਰ ਪਾਯੀ ਚਮਗਿੱਦੜ ਹਿੰਦੁਸ-ਤਾਨ ਦੇ ਹਰ ਥਾਈਂ ਮਿਲਦੇ ਹਨ, ਅਰ ਖੋਲਿਆਂ ਮੰਦਰਾਂ ਕੰਦਰਾਂ ਤੇ ਘਰਾਂ ਦੀਆਂ ਛੱਤਾਂ ਵਿੱਚ ਰੰਹਦੇ ਹਨ, ਇੱਕ ਹੋਰ

ਪ੍ਰਕਾਰ ਦਾ ਨਿੱਕਾ ਜਿਹਾ ਕ੍ਰਿਮ ਭਖੀ ਚਮਗਿੱਦੜ ਜਿਸਦੇ ਨੱਕ ਪੁਰ ਲੱਲੜੀ ਦਾ ਪੱਤ੍ਰਾ ਨਹੀਂ ਹੁੰਦਾ, ਘਰਾਂ ਦੇ ਛੱਤੀਰਾਂ ਨਾਲ ਲਟਕਦਾ ਹੋਇਆ ਬਾਹਲਾ ਦਿਖਾਈ ਦਿੰਦਾ ਹੈ ॥

ਕਿਉਂ ਜੋ ਨਿਰੇ ਹਿੰਦੁਸਤਾਨ ਵਿੱਚ ਹੀ ਪੰਜਾਹ ਪ੍ਰਕਾਰ ਦੇ ਚਮਗਿੱਦੜ ਹੁੰਦੇ ਹਨ, ਇੱਥੇ ਹਰ ਇੱਕ ਦਾ ਵਰਨਣ ਕਰ-ਨਾ ਤਾਂ ਔਖਾ ਹੈ, ਪਰ ਇੰਨਾਂ ਚੇਤੇ ਰੱਖੋ ਕਿ ਇਨ੍ਹਾਂ ਅਡ ੨ ਭਾਂਤਾਂ ਵਿੱਚ ਫਰਕ ਬਹੁਤ ਘਟ ਹੈ, ਵੱਡੀਆਂ ਭਾਂਤਾਂ ਊਹੋ ਦੋ ਹਨ, ਜੋ ਅਸੀਂ ਤੁਹਾਨੂੰ ਦੱਸ ਚੁਕੇ ਹਾਂ, ਅਰਥਾਤ ਫਲਾ ਹਾਰੀ ਚਮ-ਗਿੱਦੜ ਤੇ ਕ੍ਰਿਮ ਭੱਖੀ ਚਮਗਿੱਦੜ ॥

## ਕੁਤਰਨ ਵਾਲੇ ਜਨੌਰ

ਤੁਸੀਂ ਪੜ੍ਹ ਚੁਕੇ ਹੋ, ਕਿ ਸਹਿਆ, ਗਾਲ੍ਹੜ, ਚੂਹੇ ਚੂਹੀ-ਆਂ ਆਦਿਕ ਕੁਤਰਨ ਵਾਲੇ ਜਨੌਰ ਹਨ, ਅਰ ਉਨ੍ਹਾਂ ਦੇ ਅਗ-ਲੇ ਦੰਦ ਇੱਕ ਵੱਖਰੀ ਡੌਲ ਦੇ ਹਨ, ਅਰ ਇਹ ਬੀ ਪੜ੍ਹ ਚੁਕੇ ਹੋ ਕਿ ਕਈ ਹੋਰ ਜਨੌਰ ਜੋ ਅੱਖਾਂ ਅੱਗੋਂ ਲੰਘਦੇ ਰੰਹਦੇ ਹਨ, ਅਰ ਕੁਤਰਨ ਵਾਲਿਆਂ ਜਨੌਰਾਂ ਦੀ ਭਾਂਤ ਵਿੱਚ ਗਿਣੇ ਜਾਂਦੇ ਹਨ ॥

ਗਿਣਤੀ ਕਰਨ ਥੋਂ ਮਲੂਮ ਹੁੰਦਾ ਹੈ, ਕਿ ਦੁਨੀਆਂ ਵਿੱਚ ਜਿੰਨੇ ਦੁਧ ਪਿਆਉਣ ਵਾਲੇ ਜਨੌਰ ਹਨ, ਉਨ੍ਹਾਂ ਵਿੱਚੋਂ ਤਿਹਾਈ ਦੇ ਲਗ ਭਗ ਕੁਤਰਨ ਵਾਲੇ ਹਨ, ਇਨ੍ਹਾਂ ਦੀਆਂ ਇੰਨੀਆਂ ਭਾਂਤਾਂ ਹਨ, ਕਿ ਉਨ੍ਹਾਂ ਸਭਨਾਂ ਦਾ ਵਰਣਨ ਕਰਨਾਂ ਤਾਂ ਕਿਧਰੇ ਰਿਹਾ, ਨਿਰੀਆਂ ਹਿੰਦੁਸਤਾਨ ਦੀਆਂ ਭਾਂਤਾ ਦਾ ਹੀ ਵਰਣਨ ਕਰਨਾ ਅਤਿ ਕਠਿਨ ਹੈ, ਇਸ ਲਈ ਅਸੀਂ ਉਨ੍ਹਾਂ ਹੀ ਥੋੜੀਆਂ ਜਿਹੀਆਂ ਭਾਂਤਾਂ ਦਾ ਵਰਣਨ ਕਰਦੇ ਹਾਂ, ਕਿ ਜਿਨਾਂ ਦਾ ਸਮਾ-ਚਾਰ ਰਤਾ ਅਦਭੁਤ ਹੈ, ਇਹ ਗੱਲ ਬੀ ਚੇਤੇ ਰੱਖਣੀ ਚਾਹੀਦੀ ਹੈ, ਕਿ ਅਡ ੨ ਭਾਂਤ ਦੇ ਕੁਤਰਨ ਵਾਲੇ ਜਨੌਰਾਂ ਵਿੱਚ ਕਿੰਨਾ ਹੀ ਭੇਦ ਕਿਉਂ ਨਾ ਹੋਵੇ, ਪਰ ਇੱਕ ਗੱਲ ਵਿੱਚ ਸਾਰੇ ਮਿਲਦੇ ਹਨ, ਉਹ ਇਹ ਹੈ, ਕਿ ਜਦ ਤੀਕ ਇਹ ਜਨੌਰ ਜੀ-ਉਂਦੇ ਰੈਂਹਦੇ ਹਨ, ਇਨ੍ਹਾਂ ਦੇ ਅਗਲੇ ਦੰਦ ਸਦਾ ਵਧਦੇ ਰੈਂਹਦੇ ਹਨ ॥

ਅਰ ਪਰਮੇਸਰ ਨੈ ਇਨ੍ਹਾਂ ਨੂੰ ਅਜਿਹਾ ਬਣਾਇਆ ਹੈ, ਕਿ ਇਨ੍ਹਾਂ ਦੀ ਧਾਰ ਸਦਾ ਤਿੱਖੀ ਰੈਂਹਦੀ ਹੈ, ਅਰ ਇਨ੍ਹਾਂ ਥੋਂ ਜਿੰਨਾ ਵਧੀਕ ਕੰਮ ਲੈਂਦੇ ਹਨ, ਉਂਨੇ ਹੀ ਵਧੀਕ ਤਿੱਖੇ ਹੁੰਦੇ ਹਨ, ਇਸਦੇ ਉਲਟ ਦੁੱਧ ਪਿਆਉਣ ਵਾਲੇ ਜਨੌਰਾਂ ਦੇ ਦੰਦ ਬਹੁਤ ਵਰਤੀਣ ਕਰਕੇ ਘਸ ੨ ਕੇ ਖੁੰਡੇ ਹੋ ਜਾਂਦੇ ਹਨ, ਸਭਨਾਂ

ਕੁਤਰਨ ਵਾਲਿਆਂ ਜਨੌਰਾਂ ਦਾ ਡੀਲ ਨਿੱਕਾ ਹੁੰਦਾ ਹੈ, ਇੱਨ੍ਹਾਂ ਵਿੱਚੋਂ ਇਸ ਦੇਸ ਵਿੱਚ ਸੇਹ ਸਭ ਨਾਲੋਂ ਵੱਡੀ ਹੁੰਦੀ ਹੈ, ਇੱਥੇ ਉਹ ਦੋ ਢਾਈ ਫੁਟ ਲੰਮੀ ਹੁੰਦੀ ਹੈ, ਬਾਹਲੇ ਕੁਤਰਨ ਵਾਲੇ ਜਨੌਰ ਨਿੱਕੇ ੨ ਅਰ ਨਿਮਾਣੇ ਹੁੰਦੇ ਹਨ, ਇਸ ਲਈ ਕੁੱਤੇ, ਬਿੱਲੀ, ਨਿਉਲ, ਅਰ ਹੋਰ ਛੋਟੇ ੨ ਮਾਂਸਾਹਾਰੀ ਜਨੌਰ ਇਨ੍ਹਾਂ ਦਾ ਸ਼ਿਕਾਰ ਸੁਖਾਲਿਆਂ ਹੀ ਕਰ ਲੈਂਦੇ ਹਨ, ਸ਼ਿਕਾਰੀ ਪੰਛੀ ਜਿਹਾਕੁ ਉੱਲੂ, ਚੀਲ, ਬਾਜ ਆਦਿਕ ਬੀ ਇਨ੍ਹਾਂ ਨਾਲ ਸਦਾ ਲੜਦੇ ਰੰਹਦੇ ਹਨ, ਅਰ ਹਰ ਵਰ੍ਹੇ ਇਨ੍ਹਾਂ ਵਿੱਚੋਂ ਢੇਰ ਸਾਰਿਆਂ ਨੂੰ ਮਾਰ ਦਿੰਦੇ ਹਨ, ਗੱਲ ਕੀ ਇਨ੍ਹਾਂ ਵਿਚਾਰਿਆਂ ਦੇ ਇੰਨੇ ਵੈਰੀ ਹਨ, ਕਿ ਜੇ ਏਹ ਛੇਤੀ ੨ ਅਰ ਬਾਹਲੇ ਬੱਚੇ ਨਾ ਦਿੰਦੇ ਤਾਂ ਇਨ੍ਹਾਂ ਦਾ ਖੁਰਾ ਖੋਜ ਮਿਟ ਜਾਂਦਾ, ਈਸ਼ਰ ਦੀ ਕੁਦਰਤ ਹੈ, ਜਿੰਨੇ ਮਾਰੇ ਜਾਂਦੇ ਹਨ, ਥੋੜੇ ਚਿਰ ਪਿੱਛੋਂ ਉਸਥੋਂ ਬੀ ਵਧੀਕ ਜੰਮ ਪੈਂਦੇ ਹਨ, ਮਦੀਨ ਇੱਕ ਵਰ੍ਹੇ ਵਿੱਚ ਦੋ ਦੋ ਤਿਨ ੨ ਸਗੋਂ ਚਾਰ ੨ ਬੱਚੇ ਦਿੰਦੀ ਹੈ ਅਰ ਇੱਕ ਸੂਏ ਵਿੱਚ ਛੀ ਸੱਤ ਬੱਚੇ ਜੰਮਦੇ ਹਨ, ਇਕੁਰ ਜਿੰਨੇ ਮਾਰੇ ਜਾਂਦੇ ਹਨ, ਉਨ੍ਹਾਂ ਦੀ ਥਾਂ ਬਹੁਤੇ ਉਤਪੱਤ ਹੋ ਜਾਂਦੇ ਹਨ॥

---

## ਗਾਲ੍ਹੜ

ਹਿੰਦੁਸਤਾਨ ਦੇ ਕੁਤਰਨ ਵਾਲੇ ਜਨੌਰਾਂ ਵਿੱਚੋਂ ਸਭ ਥੋਂ ਪਹਲਾਂ ਅਸੀਂ ਗਾਲ੍ਹੜ ਦਾ ਵਰਣਨ ਕਰਾਂਗੇ, ਸਧਾਰਣ ਗਾਲ੍ਹੜ ਦਾ ਸਮਾਚਾਰ ਤੁਸੀਂ ਪੜ੍ਹ ਚੁਕੇ ਹੋ, ਕਈ ਹੋਰ ਤਰ੍ਹਾਂ ਦੇ ਗਾਲ੍ਹੜ ਬੀ ਹੁੰਦੇ ਹਨ, ਰੰਗ ਅਰ ਡੀਲ ਵਿੱਚ ਤਾਂ ਫਰਕ ਹੁੰਦਾ ਹੈ, ਪਰ ਸਭ ਗਾਲ੍ਹੜਾਂ ਦੀਆਂ ਵਾਦੀਆਂ ਤੇ ਰੂਪ ਇਕਸਾਰ ਹਨ, ਪੂਛ ਗੁੱਛੇ ਦਾਰ, ਅੱਖਾਂ ਕਾਲੀਆਂ ਤੇ ਚਮਕੀਲੀਆਂ, ਵੱਡੇ ਚਤਰ ਤੇ ਚੰਚਲ ਹੁੰਦੇ ਹਨ, ਕਲੀਆਂ, ਗਿਰੀਆਂ, ਤੇ ਮੇਵੇ ਖਾਂਦੇ ਹਨ, ਖਾਣ ਵੇਲੇ ਆਪਣੇ ਭੋਜਨ ਨੂੰ ਪੰਜੇ ਨਾਲ ਫੜਕੇ ਮੂੰਹ ਅੱਗੇ ਰੱਖਦੇ ਹਨ, ਅਰ ਸੁਆਦ ਨਾਲ ਕੁਤਰ ੨ ਕੇ ਖਾਂਦੇ ਹਨ, ਬ੍ਰਿੱਛਾਂ ਦੀਆਂ ਟਾਹਣੀਆਂ ਵਿੱਚ ਘਾਹ ਦੇ ਤੀਲੀਆਂ ਦੇ ਕੁਢਬੇ ਜਿਹੇ ਆਲ੍ਹਣੇ ਬਣਾਉਂਦੇ ਅਰ ਬਾਹਲਾ ਬ੍ਰਿੱਛਾਂ ਪੁਰ ਹੀ ਰੰਹਦੇ ਹਨ॥

ਊੱਡਨਾ ਗਾਲ੍ਹੜ ਹਿੰਦੁਸਤਾਨ ਵਿੱਚ ਕਈ ਪ੍ਰਕਾਰ ਦਾ ਹੁੰਦਾ ਹੈ, ਇਸ ਦੀ ਖੱਲ ਬਾਹਲੀ ਕੋਮਲ ਹੁੰਦੀ ਹੈ, ਅਰ ਵਾਲ਼ ਕੂਲੀਆਂ ੨ ਅੱਖਾਂ ਦੇ ਬਰਾਬਰ, ਅਗਲੀਆਂ ਤੇ ਪਿਛਲੀਆਂ ਟੰਗਾਂ ਵਿੱਚ ਲੱਲੜੀ ਇਕੁਰ ਮੜ੍ਹੀ ਹੋਈ ਹੁੰਦੀ ਹੈ, ਕਿ ਜਿਕੁਰ

ਚਮਗਿੱਦੜ ਦੀਆਂ ਉਂਗਲਾਂ ਵਿੱਚ ਝਿੱਲੀ, ਬੈਠਦਾ ਹੈ ਤਾਂ ਇਸ ਦੀ ਕੂਲੀ ਵਾਲਾਂ ਵਾਲੀ ਖੱਲੜੀ ਦੀ ਚੋਣ ਵਿੱਚੋਂ ਨਿਰੇ ਪੰਜੇ ਹੀ ਦਿੱਸਦੇ ਹਨ, ਪਰ ਜਦ ਛਾਲਾਂ ਮਾਰਦਾ ਹੈ, ਤਾਂ ਚਾਰੇ ਪੰਜੇ ਤਣੇ ਜਾਂਦੇ ਹਨ ਵ ਡੀਆਂ ੨ ਛਾਲਾਂ ਮਾਰਦਾ ਹੈ, ਅਰ ਝਿੱਲੀ ਖਿਲਾਰ ਕੇ ਇੱਕ ਟਾਹਣੀ ਥੋਂ ਦੂਜੀ ਟਾਹਣੀ ਪੁਰ, ਇਉਂ ਪੌਣ ਵਿੱਚ ਟਪੋਸੀ ਮਾਰਦਾ ਹੈ, ਕਿ ਦੇਖ ਕੇ ਬੁਧਿ ਚਕ੍ਰਿਤ ਹੁੰਦੀ ਹੈ, ਇਸ ਕਰਕੇ ਇਸਨੂੰ ਉੱਡਨਾਂ ਗਾਲ੍ਹੜ ਆਖਦੇ ਹਨ, ਅਸਲ ਵਿੱਚ ਇਹ ਪੰਛੀਆਂ ਵਾਙੂ ਨਹੀਂ ਉੱਡਦਾ, ਸਗੋਂ ਆਪਣੀ ਖਿਲਰੀ ਹੋਈ ਝਿੱਲੀ ਦੇ ਆਸਰੇ ਪੌਣ ਵਿੱਚ ਤੁਰਦਾ ਜਾਂਦਾ ਹੈ, ਤੁਸਾਂ ਦੇਖਿਆ ਹੋਊ,ਕਿ ਕਾਗਤਨੂੰ ਜਦ ਉੱਪਰ ਵੱਲ ਉੱਛਾਲਦੇ ਹਾਂ, ਤਾਂ ਉਹ ਇੱਕੋ ਵਾਰੀ ਧਰਤੀ ਪੁਰ ਨਹੀਂ ਆ ਪੈਂਦਾ, ਸਗੋਂ ਪੌਣ ਵਿੱਚ ਉੱਡਦਾ ਰਹਿੰਦਾ ਹੈ,ਇਸ ਤਰ੍ਹਾਂ ਉੱਡਨੇ ਗਾਲ੍ਹੜ ਦੇ ਪੈਰਾਂ ਦੀ ਝਿੱਲੀ ਛਾਲ ਮਾਰਨ ਵੇਲੇ ਬਹੁਤ ਤਣੀ ਜਾਂਦੀ ਹੈ, ਉਹ ਬੀ ਪੌਣ ਵਿੱਚ ਤਰਦਾ ਜਾਂਦਾ ਹੈ, ਅਰ ਉਸਨੂੰ ਡਿੱਗਣ ਦਾ ਡਰ ਨਹੀਂ ਹੁੰਦਾ॥

ਚੂਹਾ—ਤੁਸੀਂ ਪੜ੍ਹ ਚੁਕੇ ਹੋ ਕਿ ਚੂਹੇ ਚੂਹੀਆਂ ਕੁਤਰਨ ਵਾਲੇ ਜਨੌਰ ਹਨ, ਜੇ ਬਾਣੀਆਂ ਕਿਰਸਾਣਾਂ ਥੋਂ ਪੁੱਛੋਗੇ ਤਾਂ ਮਲੂਮ ਹੋ ਜਾਏਗਾ, ਕਿ ਉਨ੍ਹਾਂ ਦੇ ਅਨਾਜ ਦਾ ਕਿੱਡਾ ਨੁਕਸਾਨ

ਕਰਦੇ ਹਨ, ਖੇਤਾਂ ਦੇ ਚੂਹੇ ਡਾਢੇ ਖਚਰੇ ਹੁੰਦੇ ਹਨ, ਆਪਣੀਆਂ ਖੁੱਡਾਂ ਵਿੱਚ ਅਨਾਜ ਭਰ ਲੈਂਦੇ ਹਨ, ਅਰ ਕਈ ਵਾਰੀ ਇਨ੍ਹਾਂ ਦੀਆਂ ਰੁੱਡਾਂ ਵਿੱਚੋਂ ਅਧ ਅਧ ਸੇਰ ਅਨਾਜ ਿਕਲਦਾ ਹੈ, ਦੱਖਣ ਵਿੱਚ ਗਰੀਬ ਤੇ ਮੁਥਾਜ ਲੋਕ ਬਾਜੇ ਵੇਲੇ ਇਸ ਥੋਂ ਲਾਭ ਲੈਂਦੇ ਹਨ, ਕਾਲ ਵਿੱਚ ਇਨ੍ਹਾਂ ਦੀਆਂ ਖੁੱਡਾਂ ਵਿੱਚੋਂ ਅਨਾਜ ਢੂੰਡ ਕੇ ਲੈ ਆਉਂਦੇ ਹਨ, ਅਰ ਇਸ ਪੁਰ ਨਿਰਬਾਹ ਕਰਦੇ ਹਨ ॥

ਇੰਗਲਿਸਤਾਨ ਵਿੱਚ ਖੇਤਾਂ ਦੇ ਚੂਹੇ ਇਨ੍ਹਾਂ ਥੋਂ ਬੀ ਵਧੀਕ ਜਾਨ ਕਰਦੇ ਹਨ, ਅਰ ਇਨਾਂ ਦੀਆਂ ਖੁੱਡਾਂ ਵਿੱਚੋਂ ਬੀ ਬਹੁਤ ਸਾਰਾ ਅਨਾਜ ਨਿਕਲਦਾ ਹੁੰਦਾ ਹੈ, ਕਿਰਸਾਣ ਬੀ ਇਸ ਗੱਲ ਦੇ ਚੰਗੇ ਭੇਤੀ ਹਨ, ਜਿੱਥੇ ਚੂਹੇ ਨਜਰ ਪਏ, ਉਨਾਂ ਦੀਆਂ ਖੁੱਡਾਂ ਦੀ ਭਾਲ ਕਰ ਲੈਂਦੇ ਹਨ ॥

ਘੀਸ ਜਾਂ ਹਰਨ ਮੂਸਾ ਰੂਪ ਵਿੱਚ ਸਧਾਰਣ ਚੂਹੇ ਨਾਲ ਬਾਹੁਲਾ ਮਿਲਦਾ ਹੈ, ਪਿਛਲੀਆਂ ਟੰਗਾਂ ਬਹੁਤ ਲੰਮੀਆਂ ਹੁੰਦੀਆਂ ਹਨ, ਇਸ ਲਈ ਛੇਤੀ ੨ ਲੰਮੀਆਂ ਲੰਮੀਆਂ ਛਾਲਾਂ ਮਾਰਦਾ ਹੈ, ਇਸਨੂੰ ਕੁਦਕਨਾ ਚੂਹਾ ਬੀ ਆਖਦੇ ਹਨ ॥

ਇਸ ਪ੍ਰਕਾਰ ਦੇ ਚੂਹੇ ਰੇਤਲੀ ਭੋਂ ਵਿੱਚ ਪੁਟ ੨ ਕੇ ਇੰਨੀਆਂ ਖੱਡਾਂ ਬਣਾ ਲੈਂਦੇ ਹਨ, ਕਿ ਧਰਤੀ ਅੰਦਰੋਂ ਡਾਢੀ

ਬੋਥੀ ਹੋ ਜਾਂਦੀ ਹੈ, ਘੋੜੇ ਦੇ ਸਵਾਰ ਨੂੰ ਈਹੋ ਜਿਹੀਆਂ ਥਾਵਾਂ ਪੁਰ ਪੈਂਡਾ ਕਰਨਾ ਵੱਡਾ ਔਖਾ ਹੈ, ਕਿਉ ਜੋ ਘੋੜੇ ਦੇ ਪੈਰ ਭੋਂ ਵਿੱਚ ਖੁੱਭ ਜਾਂਦੇ ਹਨ, ਅਰ ਸਵਾਰ ਤੇ ਘੋੜਾ ਦੋਵੇਂ ਡਿੱਗ ਪੈਂਦੇ ਹਨ, ਇਸ ਪ੍ਰਕਾਰ ਦੇ ਚੂਹੇ ਜੜ੍ਹਾਂ, ਘਾਹ, ਅਰ ਦਾਣੇ ਖਾਂਦੇ ਹਨ, ਕੰਹਦੇ ਹਨ ਕਿ ਮਦੀਨ ਇੱਕ ਸੂਏ ਵਿੱਚ ਸੋਲਾਂ ਬੱਚੇ ਦਿੰਦੀਆਂ ਹਨ, ਅਰ ਇਸ ਲਈ ਕੁਝ ਅਚਰਜ ਨਹੀਂ ਕਿ ਉਹ ਹਿੰਦੂਸਤਾਨ ਵਿੱਚ ਇਸ ਆਖਰ ਮਾਰ ਦੇ ਲਝਦੇ ਹਨ ॥

ਚੂਹਿਆਂ ਦਾ ਸੁਭਾਵ ਚਿੜ ਚਿੜਾ ਹੁੰਦਾ ਹੈ, ਪਰ ਜੇ ਗਿਝਾਓ ਤਾਂ ਗਿਝ ਜਾਂਦੇ ਹਨ, ਕਿ ਆਪਣੇ ਲਚਾਰ ਤੇ ਦੁਖੀ ਸਾਥੀਆਂ ਪੁਰ ਵੱਡੀ ਦਇਆ ਕਰਦੇ ਹਨ, ਇੱਕ ਅੰਨੇ ਚੂਹੇ ਦੀ ਵਾਰਤਾ ਕਰਦੇ ਹਨ, ਕਿ ਦੋ ਜੁਆਨ ਚੂਹੇ ਇਸਨੂੰ ਭੋਜਨ ਖੁਆਇਆ ਕਰਦੇ ਸਨ ॥

ਹੁਣ ਅਸੀਂ ਸਗਾਥੀ ਦਾ ਵਰਣਨ ਕਰਦੇ ਹਾਂ, ਜੋ ਕੁਤ-ਰਨ ਵਾਲੇ ਜਨੌਰਾਂ ਵਿਚੋਂ ਸਭ ਥੋਂ ਅਚਰਜ ਹੈ, ਅਚਰਜ ਕਾਰੀਗਰੀ ਤੇ ਮੇਹਨਤ ਨਾਲ ਘਰ ਬਣਾਉਂਦਾ ਹੈ, ਇਹ ਜਨੌਰ ਕੋਈ ਤਿੰਨ ਫੁੱਟ ਲੰਮਾ ਹੁੰਦਾ ਹੈ, ਪੂਛ ਚੌੜੀ ਤੇ ਇੱਕ ਫੁੱਟ ਦੇ ਲਗ ਭਗ ਲੰਮੀ ਹੁੰਦੀ ਹੈ, ਅਰ ਸਾਰੇ ਸਰੀਰ ਪੁਰ ਭੂਸਲੇ

ਜਿਹੇ ਰੰਗ ਦੀ ਸਮੂਰ ਹੁੰਦੀ ਹੈ, ਲੋਕ ਇਸਦੀ ਵੱਡੀ ਭਾਲ ਕਰਦੇ ਹਨ, ਸਗੋਂ ਕਈਆਂ ਆਦਮੀਆਂ ਦੀ ਕਾਰ ਤਾਂ ਇਹੀ ਹੈ, ਕਿ ਓਹ ਸਮੂਰ ਅਰ ਇੱਕ ਹੋਰ ਸੁਗੰਧ ਵਾਲੀ ਵਸਤ ਲਈ ਇਨ੍ਹਾਂ ਨੂੰ ਫੜ ਲਿਆਉਂਦੇ ਹਨ, ਇਹ ਸੁਗੰਧਿਤ ਵਸਤ ਪੂਛ ਦੇ ਕੋਲ ਦੀ ਥੈਲੀਆਂ ਦੇ ਵਿਚ ਹੁੰਦੀ ਹੈ, ਵੱਡੀ ਅਮੋਲਕ ਹੁੰਦੀ ਹੈ, ਦਵਾ-ਵਾਂ ਵਿੱਚ ਪੈਂਦੀ ਹੈ, ਅਰ ਕੋਈ ਹੋਰਣੀ ਕੰਮੀ ਬੀ ਆਉਂਦੀ ਹੈ, ਉਸਨੂੰ ਜੰਦ ਬੇਦੁਸਤਰ ਆਖਦੇ ਹਨ ॥

ਸਗਾਬੀ ਦੇ ਟੋਲਿਆਂ ਦੇ ਟੋਲੇ ਝੀਲਾਂ ਤੇ ਨਦੀਆਂ ਦੇ ਕੰਢੇ ਆਪਣੀ ਵਸਤੀਆਂ ਬਣਾਉਂਦੇ ਅਰ ਇਕੱਠੇ ਰੰਹਦੇ ਹਨ, ਘਰ ਪਿੱਛੋਂ ਬਣਾਉਂਦੇ ਹਨ, ਪਹਲੇ ਸਾਰੇ ਰਲਕੇ ਬੰਨ ਮਾਰਦੇ ਹਨ, ਕਿ ਬਾਰਾਂ ਮਹੀਨੇ ਪਾਣੀ ਰਹੇ, ਇਹ ਬੰਨ ਅਸਲ ਵਿੱਚ ਬ੍ਰਿੱਛਾਂ ਦੀ ਟਾਹਣੀਆਂ ਅਰ ਗਾਰੇ ਤੇ ਪੱਥਰਾਂ ਦੀ ਕੰਧ ਹੁੰਦੀ ਹੈ, ਹੇਠੋਂ ਦਸ ਯਾਰਾਂ ਫੁੱਟ ਚੌੜੀ, ਅਰ ਉੱਤੋਂ ਦੋ ਜਾਂ ਤਿੰਨ ਫੁੱਟ ਲੰਮੀ ਹੁੰਦੀ ਹੈ, ਜੇ ਕਦੀ ਨਦੀ ਡਾਢੀ ਤਿਖੀ ਅਤੇ ਚੌੜੀ ਹੁੰਦੀ ਹੈ, ਤਾਂ ਇਸ ਥੋਂ ਬੀ ਵਧੀਕ, ਧਿਆਨ ਨਾਲ ਸੋਚੋ ਇਸ ਬੰਨ ਦੇ ਬਨਣ ਲਈ ਇਨਾਂ ਵਿਚਾਰੀਆਂ ਨਿਕੀਆਂ ੨ ਜਾਨਾਂ ਨੂੰ ਨਿਕੀਆਂ ਟਾਹਣੀਆਂ ਤੇ ਡੰਡੀਆਂ ਵਢਣੀਆਂ ਪੈਂਦੀਆਂ ਹੋਣ-ਗੀਆਂ ? ਇੱਕ ਵਸਤੀ ਵਿੱਚ ਗੁਂਬਜ ਵਰਗੇ ਗੋਲ ੨ ਢੇਰ

ਸਾਰੇ ਘਰ ਅਡ ੨ ਹੁੰਦੇ ਹਨ, ਇਨ੍ਹਾਂ ਟਾਹਣੀਆਂ ਤੇ ਗਾਰੇ ਆਦਿਕ ਪੱਥਰਾਂ ਥੋਂ ਬਣਾਉਂਦੇ ਹਨ, ਇੱਕ ਘਰ ਵਿਚ ਪੰਜ ੨ ਛੀ ਛੀ ਸਗਾਬੀ ਰੰਹਦੇ ਹਨ, ਇਹ ਘਰ ਅੰਦਰ ਵਲੋਂ ਸਤ ਫੁਟ ਚੌੜੇ ਅਰ ਤਿਨ ਫੁਟ ਉਚੇ ਹੁੰਦੇ ਹਨ, ਅਰ ਕੰਧਾਂ ਇਡੀਆਂ ਚੌੜੀਆਂ ਹੁੰਦੀਆਂ ਹਨ, ਕਿ ਗੁੰਬਜ ਦੇ ਬਾਹਰਲਿਓਂ ਪਾਸਿਓਂ ਮਿਣੀਏ ਤਾਂ ਉਚਾਈ ਅਠ ਫੁਟ ਹੁੰਦੀ ਹੈ, ਅਰ ਚੁੜਾਈ ੨੦ ਫੁਟ, ਕੁਰਸੀ ਪਾਣੀ ਨਾਲੋਂ ਉਚੀ ਹੁੰਦੀ ਹੈ, ਇਸ ਲਈ ਘਰ ਅੰਦਰੋਂ ਸੁੱਕੇ ਅਰ ਸੁਖਦਾਇਕ ਹੁੰਦੇ ਹਨ, ਅੰਦਰ ਜਾਣ ਦਾ ਨਿਰਾ ਇਕ ਰਸਤਾ ਰਖਦੇ ਹਨ, ਅਰ ਉਸ ਦਾ ਮੂਹ ਪਾਣੀ ਦੇ ਤਾਲ ਨਾਂਲੋਂ ਤਿੱਨ ਫੁਟ ਨੀਵਾਂ ਹੁੰਦਾ ਹੈ, ਇਹ ਗੱਲ ਹੋਈ, ਦੂਜੇ ਕੰਧਾਂ ਪਕੀਆਂ ਹੁੰਦੀਆਂ ਹਨ, ਇਸ ਲਈ ਕੋਈ ਵੈਰੀ ਹੱਲਾ ਨਹੀਂ ਕਰ ਸਕਦਾ, ਪਰ ਇਨ੍ਹਾਂ ਨੂੰ ਆਉਣ ਜਾਣ ਵਿਚ ਕੁਝ ਔਖ ਨਹੀਂ ਹੁੰਦਾ॥

ਸਗਾਬੀ ਬਾਹਲੇ ਓੱਤਰੀ ਅਮਰੀਕਾ ਵਿਚ ਹੁੰਦੇ ਹਨ, ਜਿੱਥੇ ਠੰਡ ਡਾਢੀ ਕਰੜੀ ਹੁੰਦੀ ਹੈ, ਅਰ ਪਾਲਾ ਇਡੇ ਕਹਰ ਦਾ ਪੈਂਦਾ ਹੈ, ਕਿ ਵਗਦਾ ਪਾਣੀ ਬੀ ਜੇ ਬਹੁਤ ਡੂੰਘਾ ਨਾ ਹੋਵੇ ਤਾਂ ਉਪਰੋਂ ਹੇਠ ਤੀਕ ਜੰਮਕੇ ਬਰਫ ਬਣ ਜਾਂਦਾ ਹੈ, ਇਨ੍ਹਾਂ ਦੇ ਘਰਾਂ ਦੇ ਦੁਆਲੇ ਜੋ ਪਾਣੀ ਹੈ, ਜੇ ਉਹ ਬੀ ਇੱਸੇ ਤਰ੍ਹਾਂ ਜੰਮ

ਜਾਂਦਾ ਤਾਂ ਏਹ ਵਿਚਾਰੇ ਬਾਹਰ ਨਾ ਨਿਕਲ ਸੱਕਦੇ, ਅਰ ਮਾਰੇ ਭੁਖ ਦੇ ਮਰ ਜਾਂਦੇ, ਪਰ ਅਜਿਹੀ ਬਿਪਤਾ ਕਦੀ ਨਹੀਂ ਪੈਂਦੀ, ਬੰਨ ਬਨਣ ਨਾਲ ਇਨ੍ਹਾਂ ਦੇ ਘਰਾਂ ਦੇ ਪਾਸ ਪਾਣੀ ਸਦਾ ਇਡਾ ਡੂੰਘਾ ਰੰਹਦਾ ਹੈ, ਕਿ ਇਸ ਪ੍ਰਕਾਰ ਜੰਮ ਨਹੀਂ ਸਕਦਾ, ਬੰਨ ਬਨਾਉਂਦੇ ਬੀ ਅਜਿਹੀ ਕਾਰੀਗਰੀ ਨਾਲ ਹਨ, ਜਿਸ ਤਰ੍ਹਾਂ ਕਿਸੇ ਚੰਗੇ ਸਿਆਣੇ ਚਤੁਰ ਰਾਜ ਨੇ ਬਣਾਇਆ ਹੋਵੇ, ਵਸਤੀ ਦੀ ਥਾਂ ਉਨਾਂ ਨਦੀਆਂ ਤੇ ਝੀਲਾਂ ਦੇ ਤੀਰ ਪੁਰ ਪਸਿੰਦ ਕਰਦੇ ਹਨ, ਜਿਥੇ ਬ੍ਰਿਛ ਢੇਰ ਸਾਰੇ ਹੋਣ, ਇਸਦਾ ਇਹ ਗੁਣ ਹੈ ਕਿ ਬ੍ਰਿਛਾਂ ਦੀਆਂ ਟਾਹਣੀਆਂ ਤੇ ਮੁੰਡਾ ਨੂੰ ਅਜਿਹੀ ਡੌਲ ਨਾਲ ਕੱਟ ਸੱਕਦੇ ਹਨ, ਕਿ ਓਹ ਪਾਣੀ ਦੇ ਕੰਢੇ ਜਾ ਡਿਗਦੇ ਹਨ, ਜਿਥੇ ਉਨ੍ਹਾਂਨੂੰ ਲਿਆਉਣਾ ਚਾਹੁੰਦੇ ਹਨ, ਉਥੇ ਖਿੱਚਕੇ ਲੈ ਜਾਣ ਵਿਚਘਟ ਔਖ ਹੁੰਦਾ ਹੈ, ਵਡੀਆਂ ਹੋਈਆਂ ਬ੍ਰਿਛਾਂ ਦੀਆਂ ਟਾਹਣੀਆਂ ਪਹਲਾਂ ਵਖ ਕਰਦੇ ਹਨ, ਫੇਰ ਮੁੰਢ ਦੇ ਟੋਟੇ ਕਰਦੇ ਹਨ, ਸੱਕ ਤਾਂ ਲਾਹ ਕੇ ਸਿਆਲ ਦੇ ਖਾਣ ਲਈ ਰਖ ਲੈਂਦੇ ਹਨ, ਅਰ ਕਾਠ ਦੇ ਟੋਟਿਆਂ ਨੂੰ ਭਾਰੇ ਪਥਰਾਂ ਨਾਲ ਨਦੀ ਦੀ ਤਹ ਪੁਰ ਬਿਠਾ ਦਿੰਦੇ ਹਨ, ਅਰ ਛੇੱਕਾਂ ਨੂੰ ਗਾਰੇ ਨਾਲ ਭਰ ਦਿੰਦੇ ਹਨ ਇਸ ਵਿਰ-ਤੰਤ ਥੋਂ ਤੁਹਾਨੂੰ ਮਲੂਮ ਹੋ ਗਿਆ ਹੋਊ ਕਿ ਸਚ ਮੁਚ ਇਹ ਵਡੇ ਹੁਸ਼ਿਆਰ ਜਨੌਰ ਹਨ, ਅਰ ਆਪਣੇ ਘਰ ਵੜੀ ਕਾਰੀ

ਗਰੀ ਨਾਲ ਬਣਾਉਂਦੇ ਹਨ, ਅਚੰਭਾ ਇਹ ਹੈ ਕਿ ਦੰਦਾਂ ਤੇ ਪੰਜਿਆਂ ਬਾਝ ਹੋਰ ਕੋਈ ਹਥਿਆਰ ਇਨਾਂ ਦੇ ਕੋਲ ਨਹੀਂ॥

ਸੇਹ ਇਕ ਅਚਰਜ ਕੁਤਰਨ ਵਾਲਾ ਜਨੌਰ ਹੈ, ਇਸ ਦੀ ਦੇਹ ਪੁਰ ਤਿਖੇ ਨੋਕਾਂ ਵਾਲੇ ਕੰਡੇ ਹੁੰਦੇ ਹਨ, ਜੇ ਕੋਈ ਛੇੜੇ ਤਾਂ ਉਨਾਂ ਨੂੰ ਖੜਾ ਕਰ ਲੈਂਦਾ ਹੈ, ਰੂਪ ਵਿਚ ਕੰਡਹਰੇ ਨਾਲ ਮਿਲਦਾ ਹੈ, ਪਰ ਕੰਡੇ ਉਸ ਨਾਲੋਂ ਚੌਣੇ ਲੰਮੇ ਹਨ, ਅਰ ਇਨ ਦਾ ਫੱਟ ਬਹੁਤ ਡੂੰਘਾ ਲਗਦਾ ਹੈ, ਕੰਡਹਰੇ ਵਾਙੂ ਖਿਦੋ ਜਿਹਾ ਬਣ ਜਾਂਦਾ ਹੈ, ਅਰ ਜੋ ਜਨੌਰ ਹੱਲਾ ਕਰਦਾ ਹੈ, ਉਸਦਾ ਟਾਕਰਾ ਕਰਦਾ ਹੈ, ਸੱਪ ਹੱਲਾ ਕਰੇ ਤਾਂ ਆਪਣੇ ਕੰਡਿਆਂ ਨਾਲ ਉਸਦੀ ਬੁਰੀ ਖਬਰ ਲੈਂਦਾ ਹੈ, ਕਿ ਉਹ ਨੱਸਕੇ ਆਪਣੀ ਜਾਨ ਬਚਾਉਣੀ ਹੀ ਦੁਰਲਭ ਸਮਝਦਾ ਹੈ, ਸੇਹ ਦੁਨੀਆਂ ਦੇ ਢੇਰ ਦੇਸਾਂ ਵਿਚ ਲਝਦਾ ਹੈ, ਹਿੰਦੁਸਤਾਨ, ਫਾਰਸ, ਅਫਰੀਕਾ, ਅਮਰੀਕਾ ਵਿਚ ਬਹੁਤ ਹੀ ਹੁੰਦਾ ਹੈ, ਉਤਰੀ ਅਮਰੀਕਾ ਦੇ ਅਸਲੀ ਵਸਨੀਕ ਇਸਦਾ ਮਾਸ ਖਾਂਦੇ ਹਨ, ਅਰ ਕੰਡਿਆਂ ਥੋਂ ਕਈ ਕੰਮ ਲੈਂਦੇ ਹਨ, ਗਹਣੇ ਪਾਉਣ ਲਈ, ਨਕ ਕੰਨ ਇਨ੍ਹਾਂ ਨਾਲ ਹੀ ਵਿੰਨ੍ਹਦੇ ਹਨ, ਅਰ ਸਮੂਰਾਂ ਵਿਚ ਝਾਲਰ ਵਾਙੂ ਲਾਉਂਦੇ ਹਨ, ਸੇਹ ਪਹਾੜਾਂ ਦੀਆਂ ਢਾਲਵਿਆਂ ਥਾਵਾਂ, ਤਲਾਵਾਂ ਦੇ ਕੰਢਿਆਂ, ਪੁਰਾਣੀ ਕੱਚੀ ਕੰਧਾਂ ਵਿਚ ਘੁਰਾ ਬਣਾਕੇ ਰੰਹਦਾ ਹੈ,

ਵਿਨੇ ਤਾਂ ਅੰਦਰ ਸੁੱਤਾ ਰੰਹਦਾ ਹੈ, ਅਰ ਰਾਤ ਨੂੰ ਭੋਜਨ ਦੀ ਭਾਲ ਵਿਚ ਨਿਕਲਦਾ ਹੈ, ਇਸਦਾ ਭੋਜਨ ਬਹੁਧਾ ਜੜ੍ਹਾਂ, ਫਲ ਤੇ ਪੜ੍ਹ ਹਨ ॥

ਹੁਣ ਆਓ ਤੁਹਾਨੂੰ ਸਹੇ ਅਰ ਸਹੇ ਦੀ ਭਾਂਤ ਦੇ ਇਕ ਹੋਰ ਜਨੌਰ ਦਾ ਹਾਲ ਸੁਣਾਈਏ, ਜਿਸਨੂੰ ਇਥੋਂ ਦੇ ਲੋਕ ਵਲਾਇਤੀ ਸਹਿਆ ਆਖਦੇ ਹਨ, ਅਰ ਅੰਗ੍ਰੇਜ਼ੀ ਵਿਚ ਰੈਬਟ ਸਦਦੇ ਹਨ, ਸਹੇ ਦਾ ਵਰਤੰਤ ਤਾਂ ਤੁਸੀ ਪੜ੍ਹ ਚੁਕੇ ਹੋ, ਹੁਣ ਇਹ ਦਸਦੇ ਹਾਂ ਕਿ ਸਹੇ ਤੇ ਰੈਬਟ ਵਿਚ ਕੀ ਭੇਦ ਹੈ, ਰੈਬਟ ਸਹੇ ਥੋਂ ਨਿੱਕਾ ਹੁੰਦਾ ਹੈ ਅਰ ਇਸ ਵਾਙੂ ਤਿੱਖਾ ਨੱਸਦਾ ਬੀ ਨਹੀਂ, ਰੈਬਟ ਮਿਲਾਪੜੇ ਬਹੁਤ ਹੁੰਦੇ ਹਨ, ਝੁੰਡਾਂ ਦੇ ਝੁੰਡ ਇਕੋ ਘੇਰੇ ਵਿਚ ਘੁਰਣੇ ਬਣਾਕੇ ਰੰਹਦੇ ਹਨ ਦਿਨ ਨੂੰ ਗਰਮੀ ਵੇਲੇ ਅੰਦਰ ਬੈਠੇ ਰੰਹਦੇ ਹਨ, ਅਰ ਸੰਝ ਸਵੇਰ ਖਾਣ ਲਈ ਬਾਹਰ ਨਿਕਲਦੇ,ਅਰ ਸਹੇ ਇਕੱਲਿਆਂ ਰਹਣ ਨੂੰ ਵਡਾ ਪਸੰਦ ਕਰਦੇ ਹਨ, ਡਰ ਦੇ ਵੇਲੇ ਰੈਬਟ ਤਾਂ ਆਪਣੇ ਘੁਰਣੇ ਵਿਚ ਜਾ ਲੁਕਦੇ ਹਨ, ਪਰ ਸਹਿਆ ਘਰ ਛਡ ਕੇ ਬਾਹਰ ਨੂੰ ਨੱਸਦਾ ਹੈ, ਸਹੇ ਨਾਲੋਂ ਰੈਬਟ ਸੁਖਾਲੇ ਹੀ ਹਿਲ ਸੱਕਦੇ ਹਨ, ਅੰਗ੍ਰੇਜ਼ਾਂ ਦੇ ਬੱਚੇ ਇਨਾਂ ਨੂੰ ਵਡੀ ਚਾਹ ਨਾਲ ਪਾਲਦੇ ਹਨ, ਅਰ ਬਾਹਲਾ ਪਿਆਰ ਕਰਦੇ ਹਨ, ਕਈ ਪਾਲਵੇਂ ਰੈਬਟਾਂ ਦੇ ਕੰਨ ਲੰਮੇ

ਹੁੰਦੇ ਹਨ, ਖੜੇ ਨਹੀਂ ਰਹ ਸਕਦੇ, ਸਿਰ ਦੇ ਦੋਹੀਂ ਪਾਸੀਂ ਲਮ-
ਕਦੇ ਹਨ, ਰੈਬਟ ਬੱਚੇ ਦੇਣ ਲਈ ਬਹੁਤ ਪ੍ਰਸਿੱਧ ਹੈ,ਇਕ ਵਰ੍ਹੇ
ਵਿਚ ਕਿੰਨੇ ਹੀ ਬਚੇ ਹੋ ਜਾਂਦੇ ਹਨ, ਬਾਹਲਾ ਇੰਉ ਹੁੰਦਾ ਹੈ, ਕਿ
ਮਦੀਨ ਵਰ੍ਹੇ ਵਿਚ ਸੱਤ ੨ ਸੂਏ ਦਿੰਦੀ ਹੈ, ਅਰ ਹਰ ਸੂਏ ਛੀ
ਛੀ ਜਾਂ ਸੱਤ ਸੱਤ ਬੱਚੇ ਜੰਮਦੇ ਹਨ, ਅੰਗ੍ਰੇਜ਼ ਰੈਬਟ ਦੇ ਮਾਸ
ਨੂੰ ਬਾਹਲਾ ਪਸੰਦ ਕਰਦੇ ਹਨ, ਸਹੇ ਤਾਂ ਯੂਰਪ ਅਰ ਏਸ਼ੀਆ
ਦੇ ਬਾਹਲੇ ਦੇਸਾਂ ਵਿੱਚ ਲਝਦੇ ਹਨ, ਪਰ ਰੈਬਟ ਨੂੰ ਵਿਚਲੇ
ਮੇਲ ਦਾ ਜਲ ਪੌਣ ਚਾਹੀਏ, ਯੂਰਪ ਦੇ ਦਖਣ ਏਸ਼ੀਆ
ਅਫਰੀਕਾ ਦਿਆਂ ਕਈਆਂ ਦੇਸਾਂ ਵਿਚ ਹੁੰਦੇ ਹਨ ਹਿੰਦੁਸਤਾਨ
ਵਿਚ ਜੰਗਲੀ ਰੈਬਟ ਨਹੀਂ ਮਿਲਦੇ, ਹਾਂ ਕਿਧਰੇ ੨ ਲੋਕਾਂ ਨੇ
ਉਨ੍ਹਾਂ ਨੂੰ ਪਾਲਿਆ ਹੋਇਆ ਹੈ, ਸਹੇ ਦਾ ਰੰਗ ਮਿੱਟੀ ਵਰਗਾ
ਭੂਸਲਾ ਹੁੰਦਾ ਹੈ, ਪਰ ਜਿਨਾਂ ਦੇਸਾਂ ਵਿਚ ਠੰਡ ਬਾਹਲੀ ਪੈਂਦੀ
ਹੈ, ਉਥੇ ਇਨਾਂ ਦੀ ਪੋਸਤੀਨ ਦਾ ਰੰਗ ਉਨ੍ਹਾਲ ਵਿਚ ਖਾਕੀ
ਅਰ ਸਿਆਲ ਵਿਚ ਬਰਫ ਵਰਗਾ ਚਿੱਟਾ ਹੁੰਦਾ ਹੈ, ਜੰਗਲੀ
ਰੈਬਟ ਦਾ ਰੰਗ ਭੂਰਾ ਹੁੰਦਾ ਹੈ, ਅਰ ਪਾਲਵੇਂ ਅਡ ੨ ਰੰਗਾਂ ਦੇ
ਹੁੰਦੇ ਹਨ, ਅਰ ਬਾਹਲਾ ਚਿਤ੍ਰ ਮਿਤ੍ਰੇ ਹੁੰਦੇ ਹਨ, ਇਹ ਬੀ ਚੇਤੇ
ਰਖੋ ਕਿ ਸਹੇ ਤੇ ਰੈਬਟ ਪਾਣੀ ਪੀਣ ਦੀ ਬਹੁਤ ਲੋੜ ਨਹੀਂ
ਰਖਦੇ ॥

ਕੁਤਰਨ ਵਾਲੇ ਜਨੌਰਾਂ ਵਿਚੋਂ ਅਸੀਂ ਹੁਣ ਨਿਰਾ ਗਨੀ ਪੈਗਦਾ ਵਰਣਨ ਕਰਦੇ ਹਾਂ,ਅੰਗ੍ਰੇਜਾਂਦੇ ਬੱਚੇ ਇਨ੍ਹਾਂ ਨਾਲ ਵਡਾ ਪਿਆਰ ਕਰਦੇ ਹਨ, ਇਸਦਾ ਡੀਲ ਨਿੱਕਾ ਅਰ ਰੂਪ ਭੈੜ ਭੁਛੁਨਾ ਜਿਹਾ ਹੁੰਦਾ ਹੈ, ਵਾਲ ਨਿੱਕੇ ੨ ਪਰ ਸੰਘਣੇ, ਪੂਛ ਹੈ ਹੀ ਨਹੀਂ, ਰੰਗ ਬਾਹਲਾ ਚਿੱਟਾ ਹੁੰਦਾ ਹੈ, ਅਰ ਦੇਹ ਪੁਰ ਪੀਲੇ ਜਾਂ ਕਾਲੇ ਰੰਗ ਦੇ ਟਿਮਕਣੇ ਹੁੰਦੇ ਹਨ, ਇਹ ਨਿੱਕਾ ਜਿਹਾ ਜਨੌਰ ਡਾਢਾ ਸਾਫ ਤੇ ਸੁਥਰਾ ਹੈ ਇਹ ਕਦੀ ਨਿਚੱਲਾ ਨਹੀਂ ਬੈਠਦਾ, ਹਾਂ ਸੌਂ ਰਹੇ ਤਾਂ ਕੋਈ ਜੋਰ ਨਹੀਂ, ਇਸਦੀ ਅਵਾਜ਼ ਮਹੀਨ ਜਿਹੀ ਹੁੰਦੀ ਹੈ, ਕੁਝ ੨ ਸੂਰ ਨਾਲ ਮਿਲਦੀ ਹੈ ਅਰ ਹੋਰ ਕਿਸੇ ਗਲ ਵਿਚ ਇਹ ਸੂਰ ਨਾਲ ਨਹੀਂ ਮਿਲਦਾ, ਅਸਲ ਵਿਚ ਦੱਖਣੀ ਅਮਰੀਕਾ ਦਾ ਰਹਣ ਵਾਲਾ ਹੈ, ਪਰ ਹੁਣ ਯੂਰਪ ਵਿਚ ਬੀ ਹਰ ਥਾਂ ਲਝਦਾ ਹੈ ॥

ਹੁਣ ਤੁਹਾਨੂੰ ਚੰਗੀ ਤਰ੍ਹਾਂ ਮਲੂਮ ਹੋ ਗਿਆ ਹੋਊ ਕਿ ਕੁਤਰਨ ਵਾਲੇ ਜਨੌਰ ਭਾਵੇਂ ਨਿਕੇ ਤੇ ਨਿਰਬਲ ਹੋਣ, ਪਰ ਉਨਾਂ ਵਿਚੋਂ ਕਈ ਅਜਿਹੇ ਚਤੁਰ ਹਨ ਕਿ ਬੁੱਧਿ ਉਨਾਂ ਨੂੰ ਦੇਖ ਕੇ ਚਕ੍ਰਿਤ ਹੁੰਦੀ ਹੈ, ਅਰ ਸਾਰਿਆਂ ਦਾ ਹਾਲ ਕਿਸੇ ਨਾ ਕਿਸੇ ਗੱਲੇ ਮਨੋਹਰ ਹੈ ॥

---

# ਮਾਂਸਾਹਾਰੀ ਜਨੌਰ

ਮਾਂਸਾਹਾਰੀ ਜਨੌਰਾਂ ਦੇ ਨਾਉਂ ਥੋਂ ਇਹ ਨਾ ਸਮਝੋ ਕਿ ਓਹ ਬਿਨਾ ਮਾਂਸ ਦੇ ਹੋਰ ਕੁਝ ਖਾਂਦੇ ਹੀ ਨਹੀਂ, ਕੁੱਤਾ ਤੇ ਰਿੱਛ ਦੋਵੇਂ ਮਾਂਸਾਹਾਰੀ ਹਨ, ਪਰ ਕੁੱਤੇ ਨੂੰ ਰੋਟੀ ਦਾ ਟੁੱਕਰ ਪਾਓ, ਝਟ ਖਾ ਲੈਂਦਾ ਹੈ, ਇੱਕੁਰ ਰਿੱਛ ਬੀ ਬ੍ਰਿਛਾਂ ਦੀਆਂ ਜੜ੍ਹਾਂ ਤੇ ਫਲਾਂ ਨਾਲ ਢਿਡ ਭਰ ਲੈਂਦਾ ਹੈ, ਹਾਂ ਕਈ ਜਨੌਰ ਨਿਰਾ ਮਾਂਸ ਹੀ ਖਾਂਦੇ ਹਨ, ਜਿਹਾਕੁ ਸ਼ੀਂਹ, ਚਿੱਤ੍ਰਾ, ਤੇਂਦੂਆ, ਆਦਿਕ ॥

ਮਾਂਸਾਹਾਰੀ ਜਨੌਰ ਸ਼ਿਕਾਰੀ ਹੁੰਦੇ ਹਨ, ਅਰਥਾਤ ਸ਼ਿਕਾਰ ਨੂੰ ਫੜ ਕੇ ਮਾਰਦੇ ਹਨ, ਅਰ ਖਾਂਦੇ ਹਨ, ਇਸ ਲਈ ਈਸ਼ਰ ਨੇ ਉਨ੍ਹਾਂ ਦੇ ਦੰਦ ਅਰ ਪੰਜੇ ਦੋਵੇਂ ਇਸ ਡੌਲ ਦੇ ਬਣਾਏ ਹਨ, ਕਿ ਉਨ੍ਹਾਂ ਨਾਲ ਸ਼ਿਕਾਰ ਨੂੰ ਫੜ ਬੀ ਲੈਣ ਤੇ ਚੀਰ ਪਾੜ ਬੀ ਲੈਣ, ਦੰਦ ਤਿੰਨ ਤਰ੍ਹਾਂ ਦੇ ਹੁੰਦੇ ਹਨ, ਅੱਗੇ ਛੀ ਛੀ ਵਢਣ ਵਾਲੇ ਤਿੱਖੇ ਦੰਦ ਹੁੰਦੇ ਹਨ, ਇਨ੍ਹਾਂ ਦੇ ਪਿੱਛੇ ਦੋ ਦੋ ਕੁਚਲੀਆਂ ਹੁੰਦੀਆਂ ਹਨ, ਵਡੀਆਂ ਤੇ ਲੰਮੀਆਂ ੨ ਡਾਢੀਆਂ ਪੱਕੀਆਂ ਤੇ ਜਰਾਕੁ ਅਗੇ ਨਿਕਲੀਆਂ ਹੋਈਆਂ ਕਿ ਸ਼ਿਕਾਰ ਪੁਰ ਪਹਲੇ ਇਨ੍ਹਾਂ ਦਾ ਹੀ ਵਾਰ ਹੋਵੇ, ਇਨ੍ਹਾਂ ਦੇ ਪਿੱਛੇ ਦਾੜ੍ਹ ਹੁੰਦੀਆਂ ਹਨ ਜਦ ਮੂੰਹ ਖੋਲਦੇ ਹਨ, ਜਾਂ ਕੁਝ ਖਾਂਦੇ ਹਨ, ਤਾਂ

ਜਬੜੇ ਨਿਰੇ ਹੇਠਾਂ ਉਪਰ ਨੂੰ ਹਿਲਦੇ ਹਨ, ਇਧਰ ਉਧਰ ਨਹੀਂ ਹਿਲਦੇ, ਜਿਹਾ ਤੁਸਾਂ ਕੁਤੇ ਨੂੰ ਕਈ ਵਾਰੀ ਖਾਂਦਿਆਂ ਡਿਠਾ ਹੋਊ, ਗਊ ਦੇ ਜਬਾੜੇ ਹੋਰ ਢਬ ਦੇ ਹੁੰਦੇ ਹਨ, ਏਹ ਹੇਠਾਂ ਉਪਰ ਬੀ ਹਿਲਦੇ ਹਨ, ਅਰ ਗਊ ਇਨਾਂ ਨੂੰ ਇਧਰ ਉਧਰ ਬੀ ਹਿਲਾ ਕੇ ਆਪਣੇ ਮੂੰਹ ਦੀ ਚੱਕੀ ਜਿਹੀ ਚਲਾ ਸਕਦੀ ਹੈ ॥

ਮਾਂਸਾਹਾਰੀ ਜਨੌਰਾਂ ਦੇ ਪੰਜਿਆਂ ਦੀਆਂ ਉਂਗਲੀਆਂ ਪੁਰ ਮਨੁਖ ਵਾਙੂ ਨੌਂਹ ਹੁੰਦੇ ਹਨ, ਪਰ ਮੁੜੇ ਹੋਏ ਤੇ ਬਹੁਤ ਪੱਕੇ, ਕਿ ਸ਼ਿਕਾਰਨੂੰ ਉਨ੍ਹਾਂ ਨਾਲ ਚੰਗੀ ਤਰ੍ਹਾਂ ਚੀਰ ਸੱਕਣ ਇਨ੍ਹਾਂ ਸੁਭਾਵਾਂ ਥੋਂ ਬਾਝ ਚੇਤੇ ਰਖੋ ਕਿ ਮਾਂਸਾਹਾਰੀ ਜੀਵਾਂ ਦੇ ਸੁਣਨ, ਸੁੰਘਣ, ਤੇ ਦੇਖਣ ਦੀ ਇੰਦ੍ਰੀਆਂ ਵਡਿਆਂ ਤਿੱਖੀਆਂ ਹੁੰਦੀਆਂ ਹਨ॥

ਮਾਂਸਾਹਾਰੀ ਜਨੌਰਾਂ ਦੀਆਂ ਤਿੰਨ ਵਡੀਆਂ ਸ੍ਰੇਨਿਆਂ ਹਨ, ਪਹਲੇ ਉਂਗਲਾਂ ਦੇ ਭਾਰ ਤੁਰਨ ਵਾਲੇ ਜਨੌਰ ਓਹ ਹਨ, ਕਿ ਜਦ ਤੁਰਦੇ ਹਨ ਤਾਂ ਉਂਗਲਾਂ ਧਰਤੀ ਨੂੰ ਛੂੰਦੀਆਂ ਚਲਦੀਆਂ ਹਨ, ਅਰ ਅੱਡੀ ਉਠੀ ਰੰਹਦੀ ਹੈ, ਇਸ ਭਾਂਤ ਵਿਚ ਕਈ ਜਨੌਰ ਹਨ, (੧) ਬਿੱਲੀ ਵਰਗੇ ਜਨੌਰ ਜਿਹਾਕੁ ਸ਼ੇਰ ਬਬਰ, ਸ਼ੀਂਹ, ਤੇਂਦੂਆ, ਚਿਤ੍ਰਾ, ਸਿਹਾ ਗੋਸ਼, ਬਿੱਲੀ, (੨) ਕੁੱਤੇ ਦੀ ਭਾਂਤ ਦੇ ਜਨੌਰ, ਬਘਿਆੜ, ਗਿਦੜ, ਕੁੱਤਾ, ਲੂਮੜ,

(੩) ਲਕੜਬਗਾ ਜਾਂ ਚਰਖ, (੪) ਮੁਸ਼ਕ ਬਿਲਾਈ ਦੀ ਤਰ੍ਹਾਂ ਦੇ ਜਨੌਰ, ਜਿਹਾਕੁ ਮੁਸ਼ਕ ਬਿਲਾਈ, ਬ੍ਰਿਖੜੀ ਬਿਲਾਈ, ਤੇ ਨੇਉਲ, (੫) ਵੇਜ਼ਲ ਦੀ ਭਾਂਤ ਦੇ ਜਨੌਰ, ਜਿਹਾਕੁ ਮਾਰਟਨ, ਸੀਬਲ, ਫਰਟ, ਵੇਜ਼ਲ, ਸੰਜਾਬ, ਊਦ ਬਿਲਾਈ, ਦੂਜੇ ਤਲੀ-ਆਂ ਦੇ ਭਾਰ ਤੁਰਨ ਵਾਲੇ ਓਹ ਜਨੌਰ ਹਨ ਕਿ ਤੁਰਦੇ ਹਨ ਤਾਂ ਮਨੁੱਖ ਵਾਙੂ, ਉਨ੍ਹਾਂ ਦਾ ਸਾਰਾ ਪੈਰ ਧਰਤੀ ਨੂੰ ਛੁਹੰਦਾ ਜਾਂਦਾ ਹੈ, ਜਿਹਾਕੁ ਰਿੱਛ, ਤੇ ਬਿੱਜੂ ॥

ਤੀਜੇ ਪਰਾਂ ਦੇ ਭਾਰ ਤੁਰਨ ਵਾਲੇ ਜਨੌਰ ਓਹ ਹਨ, ਜੋ ਸਮੁੰਦ੍ਰ ਵਿਚ ਰੰਹਦੇ ਹਨ, ਅਰ ਉਨ੍ਹਾਂ ਦੇ ਹਥ ਪੈਰ ਬਹੁਤ ਨਿੱਕੇ ਹੁੰਦੇ ਹਨ, ਪੈਰ ਬਾਹਲਾ ਪਿਛਾਹਾਂ ਨੂੰ ਹੁੰਦੇ ਹਨ, ਅਰ ਅਜਿਹੇ ਚੌੜੇ ੨ ਹੁੰਦੇ ਹਨ, ਕਿ ਤਰਣ ਵਿਚ ਚੱਪਿਆਂ ਦਾ ਕੰਮ ਦਿੰਦੇ ਹਨ, ਇਸ ਭਾਂਤ ਵਿੱਚ ਸੀਬਲ, ਜਾਂ ਜਲਚਰ ਵੱਛਾ ਤੇ ਦਰਿ-ਆਈ ਘੋੜੇ ਹਨ ॥

## ਬਿੱਲੀ ਦੀ ਭਾਂਤ ਦੇ ਜਨੌਰ

ਪਲੀ ਹੋਈ ਬਿੱਲੀ ਨੂੰ ਕਦੀ ਦੇਖਿਆ ਜੇ, ਕਿਸ ਅਨੰਦ ਨਾਲ ਬੈਠੀ ਆਪਣੇ ਬਲੂੰਗੜਿਆਂ ਨਾਲ ਖੇਡਦੀ ਹੈ, ਇਸ ਦੀ ਪਿੱਠ ਜਾਂ ਸਿਰ ਪੁਰ ਹੱਥ ਫੇਰੋ, ਦੇਖੋ ਕਿਹੀ ਕੋਮਲ ਬਾਣੀ ਨਾਲ

ਮਿਆਉਂ ੨ ਕਰਦੀ ਹੈ, ਕਿਸੇ ਨੂੰ ਚਿੱਤ ਚੇਤੇ ਬੀ ਨਹੀਂ ਹੋਊ ਕਿ ਇਹ ਗਰੀਬ ਜੰਤੂ ਬੀ ਸ਼ੇਰ, ਤੇਂਦੂਏ, ਤੇ ਚਿਤ੍ਰੇ ਦੇ ਭਾਈ ਚਾਰੇ ਵਿਚੋਂ ਹੈ, ਪਰ ਨਹੀਂ ਇਨ੍ਹਾਂ ਸਭਨਾਂ ਜਨੌਰਾਂ ਦਾ ਰੂਪ ਬੀ ਇਕੋ ਹੈ, ਅਰ ਵਾਦੀਆਂ ਬੀ ਮਿਲਦੀਆਂ ਹਨ ॥

ਇਨ੍ਹਾਂਪੁਰ ਮਾਂਸਾਹਾਰੀ ਸਬਦ ਦਾ ਅਰਥ ਠੀਕ ਤਰ੍ਹਾਂ ਘਟ ਸੱਕਦਾ ਹੈ ਇਨ੍ਹਾਂ ਦੀਆਂ ਕੁਚਲੀਆਂ ਵਡੀਆਂ ੨ ਹੁੰਦੀਆਂ ਹਨ, ਭਈ ਸ਼ਿਕਾਰ ਨੂੰ ਇਨ੍ਹਾਂ ਨਾਲ ਫੜ ਲੈਣ, ਦੰਦ ਕੈਂਚੀ ਵਰਗੇ ਹੁੰਦੇ ਹਨ, ਕਿ ਮਾਸ ਨੂੰ ਚੰਗੀ ਤਰ੍ਹਾਂ ਕੁਤਰ ਲੈਣ, ਨੌਂਹ ਪੱਕੇ ਤੇ ਚੀਰਣ ਪਾੜਨ ਦੇ ਢਬ ਦੇ ਹੁੰਦੇ ਹਨ, ਜਿਹਾਕੁ ਤੁਸੀਂ ਬਿੱਲੀ ਦੇ ਵਰਣਨ ਵਿਚ ਪੜ੍ਹ ਆਏ ਹੋ, ਵਡੇ ਲੰਮੇ ਮੁੜੇ ਹੋਏ ਤੇ ਤਿਖੇ ਹੁੰਦੇ ਹਨ, ਜੇ ਕੁੱਤੇ ਵਾਙੂ ਨਿਕਲੇ ਰੰਹਦੇ ਤਾਂ ਇਨ੍ਹਾਂ ਨੂੰ ਤੁਰਨ ਵਿਚ ਡਾਢਾ ਔਖ ਹੁੰਦਾ, ਅਰ ਓਹ ਬੀ ਘਸ ੨ ਕੇ ਖੁੰਡੇ ਹੋ ਜਾਂਦੇ, ਅਰ ਸ਼ਿਕਾਰ ਦੇ ਗੌਂ ਦੇ ਨਾ ਰੰਹਦੇ, ਇਸ ਪਰਮੇਸਰ ਨੈ ਇਨ੍ਹਾਂ ਜੀਵਾਂ ਨੂੰ ਇਹ ਸਮਰਥਾ ਬਖਸ਼ੀ ਹੈ, ਕਿ ਜਦ ਚਾਹੁਣ ਉਨ੍ਹਾਂ ਨੂੰ ਪੰਜਿਆਂ ਵਿਚ ਲੁਕਾ ਲੈਣ, ਜਦ ਲੋੜ ਹੋਵੇ ਕੱਢ ਲੈਣ, ਪੈਰਾਂ ਵਿਚ ਗੱਦੀਆਂ ਬੀ ਲੱਗੀਆਂ ਹਨ, ਕਿ ਤੁਰਨ ਲਗਿਆਂ ਖੜਕਾਰ ਨਾ ਹੋਵੇ, ਚੁਪ ਚੁਪਾਤੇ ਸ਼ਿਕਾਰ ਦੇ ਪਾਸ ਜਾ ਅਪੜਦੇ ਹਨ, ਅਰ ਛਾਲ ਮਾਰ ਕੇ ਉਸ ਨੂੰ ਜਾ ਦੱਬਦੇ

ਹਨ, ਜੀਭ ਖਰਵਰੀ ਹੁੰਦੀ ਹੈ, ਕਿ ਭਈ ਹਡੀਆਂ ਉਤੋਂ ਮਾਸ ਖਰੋਚ ਲਵੇ, ਸੁੰਘਣ, ਸੁਣਨ ਤੇ ਦੇਖਣ ਦੀ ਸ਼ਕਤਿ ਬਾਹਲੀ ਤਿੱਖੀ ਹੈ, ਚੌਥੀ ਪੋਥੀ ਵਿਚ ਉੱਲੂ ਦੇ ਵਰਣਨ ਵਿਚ ਪੜ੍ਹ ਚੁੱਕੇ ਹੋ, ਕਿ ਰਾਤ ਨੂੰ ਇਸ ਦੀਆਂ ਪੁਤਲੀਆਂ ਕੀਕੁਰ ਚੌੜੀਆਂ ਹੋ ਜਾਂਦੀਆਂ ਹਨ, ਅਰ ਇਸ ਕਰਕੇ ਰਾਤ ਨੂੰ ਹੋਰਨਾਂ ਜਨੌਰਾਂ ਨਾਲੋਂ ਇਨ੍ਹਾਂ ਦੀਆਂ ਅਖਾਂ ਵਿਚ ਵਧੀਕ ਚਾਨਣ ਪਹੁੰਚਦਾ ਹੈ, ਅਰ ਓਹ ਚੰਗੀ ਤਰ੍ਹਾਂ ਦੇਖ ਸਕਦੇ ਹਨ, ਇਨ੍ਹਾਂ ਦੇ ਅੰਗ ਭਾਂਵੇ ਡਾਢੇ ਠੁੱਲੇ ਮੋਟੇ ਨਹੀਂ ਹੁੰਦੇ, ਪਰ ਅਤ ਹੀ ਬਲਵਾਨ, ਦੇਹ ਬਹੁਤ ਤਕੜੀ ਤੇ ਹਿਰਵੀਂ ਫਿਰਵੀਂ ਹੁੰਦੀ ਹੈ, ਪਾਲੀਏ ਤਾਂ ਗਿਝ ਜਾਂਦੇ ਹਨ, ਪਰ ਇਨ੍ਹਾਂ ਦਾ ਯਰਾਨਾ ਪਤੀਜਣ ਦੇ ਜੋਗ ਨਹੀਂ, ਬਹੁਧਾ ਧੋਖਾ ਹੀ ਦਿੰਦੇ ਹਨ ॥

ਹੁਣ ਅਸੀਂ ਤੁਹਾਨੂੰ ਇਨ੍ਹਾਂ ਵਿਚੋਂ ਬਾਜਿਆਂ ਜਨੌਰਾਂ ਦੇ ਕੁਝ ਵਰਤੰਤ ਸੁਣਾਉਂਦੇਹਾਂ, ਸ਼ੇਰ ਬਬਰ ਅਫ਼ਰੀਕਾ ਅਰ ਅਰਬ ਵਿਚ ਹੁੰਦਾ ਹੈ, ਰੰਗ ਰਤਾਕੁ ਪੀਲਾ ਜਿਹਾ, ਇਸ ਪੁਰ ਬਹੁਤ ਬੇ ਮਲੂਮੇ ਟਿੰਮਕਣੇ ਜੋ ਐਵੇਂ ਦਿਸਦੇ ਬੀ ਨਹੀਂ, ਨੱਕ ਥੋਂ ਪੂੰਛ ਤੀਕ ਕੋਈ ਅੱਠ ਫੁਟ ਲੰਮਾ ਹੁੰਦਾ ਹੈ, ਅਰ ਪੂੰਛ ਚਾਰ ਫੁਟ ਲੰਮੀ ਹੁੰਦੀ ਹੈ, ਗਿੱਚੀ ਪੁਰ ਵਡੇ ੨ ਵਾਲਾਂ ਦੀ ਜੱਤ, ਖੂਬ ਗੁੱਛੇ ਦਾਰ,ਰੂਪ ਥੋਂ ਪ੍ਰਤਾਪ ਪ੍ਰਗਟ ਹੁੰਦਾ ਹੈ, ਅਰ ਬਲ ਦਾ ਤਾਂ ਕੋਈ

ਅੰਤ ਹੀ ਨਹੀਂ, ਮਾਨੋ ਪੱਠੇ ਲੋਹੇ ਦੇ ਹੁੰਦੇ ਹਨ, ਹਿੰਦੁਸਤਾਨ ਵਿਚ ਬਾਜੀ ਥਾਂਈ ਬਬਰ ਸ਼ੇਰ ਹੁੰਦਾ ਹੈ, ਪਰ ਅਫਰੀਕਾ ਵਾਲੇ ਨਾਲੋਂ ਛੋਟਾ, ਇਸਦੀ ਜੱਤ ਬੀ ਛੋਟੀ ਹੁੰਦੀ ਹੈ, ਇਸਦਾ ਸ਼ਿਕਾਰ ਜਾਨ ਪੁਰ ਖੇਡਣਾ ਹੈ, ਅਫਰੀਕਾ ਦਾ ਇਕ ਸ਼ਿਕਾਰੀ ਲਿਖਦਾ ਹੈ ਕਿ ਮੈਂ ਖਲੜੀ ਲਈ ਸ਼ੇਰ ਬਬਰ ਦਾ ਸ਼ਿਕਾਰ ਕਰਦਾ ਹੁੰਦਾ ਸਾਂ, ਇਕ ਵਾਰੀ ਟੋਇਆ ਪੁੱਟ ਕੇ ਉਸ ਵਿਚ ਲੁਕ ਕੇ ਬੈਠਾ, ਕਿ ਕੋਈ ਨਿਸ਼ਾਨੇ ਹੇਠ ਆ ਜਾਵੇ, ਤਾਂ ਗੋਲੀ ਨਾਲ ਮਾਰ ਦਿਆਂ, ਪਰ ਰਾਤ ਬਹੁਤ ਬੀਤ ਗਈ ਅਰ ਕੋਈ ਬਬਰ ਸ਼ੇਰ ਨਾ ਆ-ਇਆ, ਮੈਂ ਥੱਕ ਜਾਣ ਕਰਕੇ ਸੌਂ ਗਿਆ, ਕੁਝ ਕਿਰ ਪਿਛੋਂ ਜਾਗਿਆ, ਤਾਂ ਠੀਕ ਆਪਣੇ ਕੰਨਾਂ ਵਿਚ ਇਕ ਗੂੰਜ ਦੀ ਅਵਾਜ ਸੁਣੀ, ਝਟ ਤਾੜ ਗਿਆ,ਕਿ ਸ਼ੇਰ ਬਬਰ ਖੜੋਤਾ ਮੈਨੂੰ ਸੁੰਘ ਰਿਹਾ ਹੈ, ਪਰ ਕਰਾਂ ਤਾਂ ਕੀ ਕਰਾਂ, ਜੇ ਰਤਾ ਹਿੱਲਾਂ ਤਾਂ ਮੇਰਾ ਸਿਰ ਉਸਦੇ ਮੂੰਹ ਵਿਚ, ਪਰ ਮੈਂ ਆਪਣੀ ਹੋਸ਼ ਵਿਚ ਤਕੜਾ ਰਿਹਾ, ਹੌਲੀ ਜਿਹੀ ਬੰਦੂਕ ਚਕ ਕੇ ਹਨੇਰੇ ਵਿਚ ਨਿ-ਸ਼ਾਨਾ ਕੀਤਾ, ਗੋਲੀ ਲੱਗਣੀ ਸੀ, ਕਿ ਉਸ ਨੇ ਗੱਜਣਾ ਅਰੰਭ ਕੀਤਾ, ਅਰ ਗੁੱਸੇ ਵਿਚ ਧਰਤੀ ਨੂੰ ਚਕ ਮਾਰਣ ਲਗਾ ਉਪਰੋਂ ਹਨ੍ਹੇਰੇ ਦਾ ਸਮਾ, ਮੇਰਾ ਦਿਲ ਡਰ ਨਾਲ ਕੰਬਦਾ ਜਾਵੇ, ਕੁਝ ਚਿਰ ਪਿਛੋਂ ਉਸਦੀ ਗਰਜ ਮਠੀ ਹੋਈ, ਅਰ ਫੇਰ ਚੁਪ ਹੋ

ਗਈ, ਜਦ ਚਾਨਣਾ ਹੋਇਆ, ਤਾਂ ਮੈਂ ਡਰਦਾ ੨ ਕੰਦ੍ਰਾ ਦੇ ਬਾਹਰ ਆਇਆ, ਵੇਖਾਂ ਤਾਂ ਕੁਝ ਦੂਰ ਸ਼ੇਰ ਬਬਰ ਮੋਇਆ ਪਿਆ ਹੈ, ਪਰ ਇਤਨੇ ਚਿਰ ਵਿਚ ਲਕੜ ਬਗੇ ਤੇ ਗਿਦੜ ਉਸਨੂੰ ਅਧੇ ਥੋਂ ਵਧੀਕ ਖਾ ਚੁਕੇ ਸਨ, ਅਰ ਖਲੜੀ ਮੇਰੇ ਕੰਮ ਦੀ ਨਹੀਂ ਰਹੀ ਸੀ ॥

ਸ਼ੇਰ ਦਾ ਵੇਰਵਾ ਤੁਸੀਂ ਚੌਥੀ ਪੋਥੀ ਵਿੱਚ ਪੜ੍ਹ ਚੁਕੇ ਹੋ, ਇਹ ਸ਼ੇਰ ਬਬਰ ਨਾਲੋਂ ਵਡਾ ਹੁੰਦਾ ਹੈ, ਨਾ ਇਸਦੀ ਜੱਤ ਹੁੰਦੀ ਹੈ, ਨਾ ਪੂਛ ਗੁੱਛੇ ਦਾਰ, ਰੰਗ ਡਾਢਾ ਪੀਲਾ, ਅਰ ਉਸ ਪੁਰ ਕਾਲੇ ਟਿਪਕਣੇ, ਵੇਖਣ ਵਿਚ ਡਾਢਾ ਸੁੰਦਰ ਤੇ ਬਾਂਕਾ ਹੁੰਦਾ ਹੈ, ਬਲ ਵਿੱਚ ਬੀ ਸ਼ੇਰ ਬਬਰ ਨਾਲੋਂ ਸਵਾਇਆ ਹੁੰਦਾ ਹੈ, ਇਕ ਵਾਰੀ ਦੀ ਗੱਲ ਹੈ, ਕਿ ਸ਼ੇਰ ਬਬਰ ਤੇ ਸ਼ੇਰ ਦੇ ਪਿੰਜਰੇ ਦੋਵੇਂ ਕੋਲੋ ਕੋਲ ਸਨ, ਅਰ ਵਿਚ ਲੋਹੇ ਦਾ ਜੰਗਲਾ ਸੀ, ਦੋਹਾਂ ਦਾ ਦਿਲ ਲੁਚ ਪੁਣੇ ਪੁਰ ਕੁਦਿਆ, ਅਰ ਜੰਗਲਾ ਤੋੜ ਕੇ ਲੜਨ ਲਗੇ, ਪਰ ਇਸ ਲੜਾਈ ਵਿਚ ਸ਼ੇਰ ਬਬਰ ਹਾਰ ਗਿਆ, ਅਰ ਮਾਰਿਆ ਗਿਆ ॥

ਤੇਂਦਵੇ ਦੀਆਂ ਢੇਰ ਗੱਲਾਂ ਸ਼ੇਰ ਨਾਲ ਮਿਲਦੀਆਂ ਹਨ, ਪਰ ਡੀਲ ਤੇ ਰੂਪ ਵਿਚ ਜੀਵਾਂ ਦੇ ਪਾਤਸ਼ਾਹ ਨਾਲੋਂ ਛੋਟਾ ਹੈ, ਰੰਗ ਪੀਲਾ, ਉਸ ਪੁਰ ਨੇੜੇ ੨ ਨਿਕੀਆਂ ੨ ਖਿੰਦੀਆਂ, ਗੁਛੇ

ਵਡੇ ਸੋਹਣੇ ਮਲੂਮ ਹੁੰਦੇ ਹਨ, ਸੇਰ ਵਾਂਙੂ ਵਡਾ ਘਾਤੀ ਹੈ, ਇਕ ਜਨੌਰ ਨੂੰ ਖਾਂਦਾ ਹੈ, ਤਾਂ ਤਿੰਨ ਮਾਰਦਾ ਹੈ, ਏਸ਼ੀਆ ਅਰ ਅਫਰੀਕਾ ਦਿਆਂ ਕੇਈਆਂ ਦੇਸਾਂ ਵਿਚ ਬਹੁਤ ਲਝਦਾ ਹੈ, ਇਸਨੂੰ ਅਚਰਜ ਡੌਲ ਨਾਲ ਮਾਰਦੇ ਹਨ, ਟੋਏ ਪੁਟ ੨ ਕੇ ਉਨਾਂ ਪੁਰ ਘਾਹ ਵਿਛਾਉਂਦੇ ਹਨ, ਅਰ ਉਪਰ ਮਾਂਸ ਦੇ ਟੋਟੇ ਰਖ ਦਿੰਦੇ ਹਨ, ਤੇਂਦੂਆ ਮਾਂਸ ਦੀ ਮੁਸ਼ਕ ਪੁਰ ਆਉਂਦਾ ਹੈ, ਅਰ ਟੋਏ ਵਿਚ ਡਿਗ ਪੈਂਦਾ ਹੈ, ਲੋਕ ਮਾਰ ਲੈਂਦੇ ਹਨ, ਹਿੰਦੁਸਤਾਨ ਵਿਚ ਬੀ ਬਥੇਰੇ ਤੇਂਦੂਏ ਲਝਦੇ ਹਨ, ਅਰ ਬਾਹਲੀ ਥਾਂਈ ਮਿਲਦੇ ਹਨ, ਕਈ ਪੰਜ ਫੁਟ ਲੰਮੇ ਹੁੰਦੇ ਹਨ, ਅਰ ਕਈ ਸਾਢੇ ਤਿੰਨ ਫੁਟ, ਜੋ ਬਾਹਲੀ ਥਾਂਵੀ ਲਭਦਾ ਹੈ॥

ਪੰਜਾਬ ਦੇ ਉੱਤਰ ਵੱਲ ਹਿਮਾਲਾ ਪਹਾੜ ਵਿਚ ਤੇਂਦੂਏ ਬਾਹਲੇ ਹਨ ਉਥੇ ਇਨਾਂ ਨੂੰ ਲਕੜ ਬੱਗਾ ਕੰਹਦੇ ਹਨ, ਚੇਤੇ ਰਖਣਾ ਕਿ ਲਕੜ ਬੱਗਾ ਹੋਰ ਜਨੌਰ ਹੈ, ਜੋ ਇਸ ਨਾਲੋਂ [illegible] ਹੈ, ਏਹ ਪਿੰਡਾਂ ਦੇ ਆਲੇ ਦੁਆਲੇ ਰੰਹਦੇ ਹਨ, ਅਰ ਵਛਿਆਂ, ਕੁਤਿਆਂ, ਤੇ ਨਿਕੇ ੨ ਜਨੌਰਾਂ ਨੂੰ ਚੁਕ ਲੈ ਜਾਂਦੇ ਹਨ, ਏਹੋ ਜਨੌਰਾਂ ਦੀ ਗਿੱਚੀ ਨੂੰ ਪੈਂਦੇ ਹਨ, ਇਸ ਲਈ ਪਹਾੜੀ ਲੋਕ ਆਪਣਿਆਂ ਕੁੱਤਿਆਂ ਦੇ ਗਲਾਂ ਵਿੱਚ ਲੋਹੇ ਦੇ ਪਾਟੇ ਪਾ ਦਿੰਦੇ ਹਨ, ਉਨ੍ਹਾਂ ਵਿੱਚ ਵਡੇ ੨ ਕੰਡੇ ਲਗੇ ਹੁੰਦੇ ਹਨ,

ਤੇਂਦੂਆ ਇਨ੍ਹਾਂ ਦੀ ਗਿੱਚੀ ਫੜਦਾ ਹੈ, ਤਾਂ ਕੰਡੇ ਚੁਭ ਜਾਂਦੇ ਹਨ ॥

ਚਿਤ੍ਰਾ ਬੀ ਤੇਂਦੂਏ ਦੀ ਭਾਂਤ ਵਿਚੋਂ ਹੈ, ਪਰ ਇਸ ਥੋਂ ਛੋਟਾ, ਤੁਸਾਂ ਬੀ ਡਿੱਠਾ ਹੋਊ, ਕਿ ਕਿਹਾ ਸਾਫ ਸੁਥਰਾ ਤੇ ਬਾਂਕਾ ਜਨੌਰ ਹੈ, ਅਰਬੀ ਕੁਤੇ ਵਾਙੂ ਇਸਦਾ ਲੱਕ ਪਤਲਾ ਹੁੰਦਾ ਹੈ, ਅਰ ਕਵੀ ਲੋਕ ਇਸਦਾ ਦ੍ਰਿਸ਼ਟਾਂਤ ਦਿੰਦੇ ਹੁੰਦੇ ਹਨ, ਹਿੰਦੁਸਤਾਨ ਵਿਚ ਚਿਤ੍ਰਿਆਂ ਨੂੰ ਸ਼ਿਕਾਰ ਲਈ ਸਿਖਾਉਂਦੇ ਹਨ, ਜਾਣਦੇ ਹੋ ਇਨ੍ਹਾਂ ਨੂੰ ਕਿਕੁਰ ਫੜਦੇ ਹਨ ? ਚਿਤ੍ਰਿਆਂ ਦਾ ਨੇਮ ਹੈ ਕਿ ਇਕ ਦਿਨ ਸ਼ਿਕਾਰ ਕਰਦੇ ਹਨ, ਅਰ ਢਿਡ ਤੁੱਨ ਕੇ ਭਰ ਲੈਂਦੇ ਹਨ, ਫੇਰ ਦੋ ਦਿਨ ਆਪਣੇ ਘੁਰੇ ਵਿਚ ਪਏ ਮੌਜਾਂ ਮਾਣਦੇ ਹਨ, ਤੀਜੇ ਦਿਨ ਤੜਕੇ ਹੀ ਦੋ ਤਿਨ ਇਕੱਠੇ ਹੋਕੇ ਜੰਗਲ ਵਿਚ ਕਿਸੇ ਬ੍ਰਿਛ ਦੇ ਪਾਸ ਆਉਂਦੇ ਹਨ, ਅਰ ਉਸਦੇ ਛਿੱਲੜ ਲਾਹ ੨ ਕੇ ਆਪਣੇ ਨੌਂਹ ਤਿਖੇ ਕਰਦੇ ਹਨ, ਫੇਰ ਸ਼ਿਕਾਰ ਦੀ ਭਾਲ ਵਿਚ ਨਿਕਲਦੇ ਹਨ, ਜਦ ਇਨ੍ਹਾਂ ਨੂੰ ਫੜਨਾ ਹੁੰਦਾ ਹੈ ਤਾਂ ਇਨ੍ਹਾਂ ਬ੍ਰਿਛਾਂ ਹੇਠ ਰਸੀਆਂ ਨਾਲ ਜਾਲ ਬੰਨ ਕੇ ਵਿਛਾ ਦਿੰਦੇ ਹਨ, ਚਿਤ੍ਰਿਆਂ ਦੇ ਪੈਰ ਇਨ੍ਹਾਂ ਵਿਚ ਫਸ ਜਾਂਦੇ ਹਨ, ਅਰ ਓਹ ਫੜੇ ਜਾਂਦੇ ਹਨ, ਛੀ ਮਹੀਨੇ ਤੀਕ ਇਨ੍ਹਾਂ ਦੀਆਂ ਅੱਖਾਂ ਪੁਰ ਟੋਪ ਚੜ੍ਹਾਈ ਰਖਦੇ ਹਨ, ਅਰ ਵਿਹਲ ਵੇਲੇ ਤੀਵੀਆਂ ਤੇ ਬਾਲ

ਉਨ੍ਹਾਂ ਦੇ ਕੋਲ ਬੈਠੇ ਗਲਾਂ ਤੇ ਬਾਤਾਂ ਕਰਦੇ ਹਨ, ਕਿ ਉਨ੍ਹਾਂ ਦੇ ਦਿਲ ਵਿਚੋਂ ਭੈ ਨਿਕਲ ਜਾਵੇ, ਅਰ ਮਨੁਖ ਦੀ ਅਵਾਜ ਦਾ ਸਿਆਣੂ ਹੋ ਜਾਵੇ, ਇਕੁਰ ਭੁਖਾ ਰੱਖਕੇ ਸੈਨਤਾਂ ਪੁਰ ਲੈ ਆਉਂਦੇ ਹਨ, ਸ਼ਿਕਾਰ ਦੀ ਇਹ ਡੌਲ ਹੈ, ਕਿ ਚਿਤ੍ਰੇ ਨੂੰ ਠੇਲੇ ਪੁਰ ਬਠਾ ਕੇ ਲੈ ਜਾਂਦੇ ਹਨ, ਜਦ ਸ਼ਿਕਾਰ ਦੋ ਢਾਈ ਸੌ ਗਜ ਦੀ ਵਿੱਥ ਪੁਰ ਰਹ ਜਾਂਦਾ ਹੈ, ਤਾਂ ਉਸ ਦੀਆਂ ਅਖਾਂ ਥੋਂ ਟੋਪ ਅਰ ਪਟਾਂ ਥੋਂ ਰਸੀ ਖੋਲ ਕੇ ਸ਼ਿਕਾਰ ਵਲ ਸੈਨਤ ਕਰਦੇ ਹਨ, ਉਹ ਚੁਪ ਚੁਪਾਤਾ ਠੇਲੇ ਥੋਂ ਛਾਲ ਮਾਰਦਾ ਅਰ ਸਹਜੇ੨ ਬ੍ਰਿਛਾਂ ਦੇ ਓਹਲੇ ਲੁਕਦਾ ਹੋਇਆ ਸ਼ਿਕਾਰ ਦੇ ਕੋਲ ਅਪੜਦਾ ਹੈ, ਫਿਰ ਇਕ ਦੋ ਛਾਲਾਂ ਮਾਰਕੇ ਉਸਨੂੰ ਜਾ ਦੱਬਦਾ ਹੈ, ਲੋਕ ਛੇਤੀ ਨਾਲ ਪਹੁੰਚ ਕੇ ਲਹੂ ਦਾ ਇਕ ਪਿਆਲਾ ਤਾਂ ਇਸਨੂੰ ਪਿਲਾ ਦੇਂਦੇ ਹਨ ਅਰ ਸ਼ਿਕਾਰ ਨੂੰ ਆਪ ਲੈ ਲੈਂਦੇ ਹਨ, ਚਿਤ੍ਰਾ ਬਹੁਤ ਦੂਰ ਤਕ ਤਿੱਖਾ ਨਹੀਂ ਨੱਸ ਸਕਦਾ, ਹਾਂ ਥੋੜੀ ਦੂਰ ਭਜਣਾ ਹੋਵੇ ਤਾਂ ਲੰਮੀਆਂ ੨ ਛਾਲਾਂ ਝਟ ਪਟ ਮਾਰਦਾ ਹੈ, ਇਹੋ ਕਾਰਣ ਹੈ ਕਿ ਉਹ ਸ਼ਿਕਾਰ ਦੀ ਨਜਰ ਬਚਾ ਕੇ ਤੁਰਦਾ ਹੈ, ਅਰ ਦੋ ਚਾਰ ਛਾਲਾਂ ਵਿਚ ਹੱਥ ਆਗਿਆ ਤਾਂ ਆ ਗਿਆ, ਨਹੀਂ ਤਾਂ ਇਹ ਮੂੰਹ ਵੇਖਦਾ ਹੀ ਰਹ ਜਾਂਦਾ ਹੈ, ਉਹ ਨਿਕਲ ਜਾਂਦਾ ਹੈ, ਇਸ ਵੇਲੇ ਦਿਲ ਵਧਾਉਣ ਲਈ ਸ਼ਿਕਾਰੀ ਇਨ੍ਹਾਂ ਦੀ ਬਹੁਤ ਉਪਮਾ ਕਰਦੇ

ਹਨ, ਪੁਤ੍ ! ਕੀ ਹੋਇਆ, ਇਕ ਨਿਕਲ ਗਿਆ ਤਾਂ ਸੌ ਹੋਰ ਮਾਰੋਗੇ, ਤੂੰ ਅਜਿਹਾ ਸੂਰ ਬੀਰ ਹੈਂ, ਤੇਰੇ ਪਿਉ ਦਾਦਾ ਅਜਿਹੇ ਬਲੀ ਸਨ ॥

ਸਿਆਹ ਗੋਸ਼ ਠੰਡੇ ਦੇਸਾਂ ਦਾ ਰਹਣ ਵਾਲਾ ਹੈ, ਇਸਦੇ ਕੰਨ ਖੜੇ ਅਰ ਕਾਲੇ ਹੁੰਦੇ ਹਨ, ਸੂਰਤ ਭੋਲੀ ਭਾਲੀ ਜਾਪਦੀ ਹੈ, ਪਰ ਹੈ ਮਹਾਂ ਦੁਸ਼ਟ, ਸ਼ਿਕਾਰ ਦੀ ਗਿੱਚੀ ਨੂੰ ਪੈਂਦਾ ਹੈ ਅਰ ਲਹੂ ਪੀ ਜਾਂਦਾ ਹੈ, ਇੰਨਾ ਖਾਂਦਾ ਨਹੀਂ, ਜਿੰਨੇ ਜਨੌਰ ਮਾਰਦਾ ਹੈ, ਇਹ ਬ੍ਰਿਛ ਪੁਰ ਚੜ੍ਹ ਜਾਂਦਾ ਹੈ, ਸਹੇ, ਹਰਨ, ਪੰਛੀ ਅਰ ਹੋਰ ਨਿਕੇ ੨ ਜਨੌਰਾਂ ਨੂੰ ਪਾੜ ਖਾਂਦਾ ਹੈ, ਇਸਦੇ ਨੱਸਣ ਦੀ ਡੌਲ ਅਚਰਜ ਹੈ, ਨੱਸਦਾ ਹੈ ਤਾਂ ਢਿਡ ਵਿਚ ਵਲ ਪਾ ਲੈਂਦਾ ਹੈ ਅਰ ਛਾਲਾਂ ਮਾਰਦਾ ਚੌਹਾਂ ਪੰਜਿਆਂ ਦੇ ਭਾਰ ਧਰਤੀ ਪੁਰ ਆਉਂਦਾ ਹੈ, ਇਸਦੀ ਭੂਰੀ ਸਮੂਰ ਵਡ ਮੁੱਲੀ ਹੈ, ਅਰ ਕੂਲੀ ਹੁੰਦੀ ਹੈ, ਅਰ ਕੈਨਿਡਾ ਥੋਂ ਜੋ ਉੱਤਰੀ ਅਮਰੀਕਾ ਵਿਚ ਹੈ, ਵਿਕਣ ਲਈ ਯੂਰਪ ਵਿਚ ਬਾਹਲੀ ਆਉਂਦੀ ਹੈ ॥

ਬਿੱਲੀ ਦਾ ਵੇਰਵਾ ਤੀਜੀ ਪੋਥੀ ਵਿਚ ਤੁਸੀਂ ਪੜ੍ਹ ਚੁਕੇ ਹੋ ਸਧਾਰਣ ਪਰਕਾਰ ਦੀ ਜੰਗਲੀ ਬਿੱਲੀ ਸਾਰੇ ਹਿੰਦੁਸਤਾਨ ਵਿਚ ਲਭਦੀ ਹੈ, ਤਿੱਤਰ ਸਹੇ ਆਦਿ ਦਾ ਸ਼ਿਕਾਰ ਕਰਕੇ ਖਾਂਦੀ ਹੈ, ਜੰਗਲੀ ਬਿਲੀਆਂ ਦੀਆਂ ਹੋਰ ਕਈ ਭਾਂਤਾਂ ਹਨ, ਇਨ੍ਹਾਂ

ਵਿਚੋਂ ਕਈ ਬਹੁਤ ਲੰਮੀਆਂ ਹੁੰਦੀਆਂ ਹਨ, ਹਿਲੀ ਹੋਈ ਬਿੱਲੀ ਇਡੀ ਲੰਮੀ ਨਹੀਂ ਹੁੰਦੀ, ਉਹ ਬਾਹਲਾ ਦੁਧ ਰੋਟੀ ਪੁਰ ਸੰਤੋਖ ਕਰਦੀ ਹੈ, ਹਾਂ ਮਾਂਸ ਮਿਲ ਜਾਏ ਤਾਂ ਉਸਦੀ ਈਦ ਹੈ, ਕੰਹਦੇ ਹਨ ਬਿੱਲੀ ਦੀ ਪ੍ਰੀਤ ਪੁਰ ਪ੍ਰਤੀਤ ਕਰਨੀ ਚੰਗੀ ਨਹੀਂ, ਇਸ ਨੂੰ ਆਦਮੀ ਨਾਲ ਮੋਹ ਨਹੀਂ ਹੁੰਦਾ, ਸਗੋਂ ਥਾਂਉ ਨਾਲ ਹੁੰਦਾ ਹੈ, ਪਰ ਕਈ ਬਿੱਲੀਆਂ ਬੀ ਆਦਮੀ ਨਾਲ ਹਿਲ ਜਾਂਦੀਆਂ ਹਨ, ਇਕ ਬਿੱਲੀ ਨੂੰ ਇਕ ਮਾਲਕ ਨੇ ਵੇਚ ਦਿੱਤਾ, ਗਾਹਕ ਅਖਾਂ ਪੁਰ ਪਟੀ ਬੰਨ੍ਹ ਕੇ ਉਥੋਂ ਸਠ ਕੋਹ ਆਪਣੇ ਘਰ ਲੈ ਗਿਆ, ਅਰ ਦੂਜੇ ਦਿਨ ਕਬੂਤਰ ਵਾਙੂ ਬਿੱਲੀ ਆਪਣੇ ਮਾਲਕ ਦੇ ਘਰ ਪਹੁੰਚੀ, ਵਾਧਾ ਇਹ ਕਿ ਰਸਤੇ ਵਿਚ ਨਦੀ ਬੀ ਵਗਦੀ ਸੀ ॥

## ਕੁੱਤੇ ਦੀ ਭਾਂਤ ਦੇ ਜਨੌਰ

ਕੁੱਤੇ ਦੀ ਨਿਮਕ ਹਲਾਲੀ ਉਜਾਗਰ ਹੈ, ਜੀਵਾਂ ਵਿੱਚੋਂ ਇਸਦੇ ਤੁੱਲ ਹੋਰ ਕੋਈ ਆਦਮੀ ਦਾ ਸਨੇਹੀ ਨਹੀਂ, ਆਪਣੇ ਮਾਲਕ ਪੁਰ ਮਨੋਂ ਤਨੋਂ ਵਾਰਨੇ ਜਾਂਦਾ ਹੈ, ਉਸਦੇ ਮਾਲ ਅਸ-ਬਾਬ ਦੀ ਰਾਖੀ ਕਰਦਾ ਹੈ, ਹਜਾਰਾਂ ਵੇਰ ਅਜਿਹਾ ਹੁੰਦਾ ਹੈ ਕਿ ਕੁੱਤਿਆਂ ਨੇ ਆਦਮੀਆਂ ਦੀਆਂ ਜਾਨਾਂ ਬਚਾਈਆਂ ਹਨ, ਗੱਲ

ਕੀ ਇਸਨੂੰ ਮਨੁਖ ਨਾਲ ਕੁਦਰਤੀ ਪ੍ਰੇਮ ਹੈ, ਮਾਲਕ ਨੂੰ ਵੇਖਦਾ ਹੀ ਖਿੜ ਕੇ ਬਾਗ ਬਾਗ ਹੋ ਜਾਂਦਾ ਹੈ, ਪੂਛ ਹਿਲਾਉਂਦਾ ਹੈ, ਉਛਲਦਾ ਕੁਦਦਾ ਹੈ, ਹੱਥ ਚਟਦਾ ਹੈ, ਇਸਦੇ ਪਿਆਰ ਤੇ ਤੇਹ ਨੂੰ ਦੇਖ ਕੇ ਮਨ ਨਹੀਂ ਪਤੀਜਦਾ, ਕਿ ਘਾਤੀ ਬਘਿਆੜ ਬੀ ਉਸੇ ਦੇ ਭਾਈ ਚਾਰੇ ਵਿਚੋਂ ਹੈ, ਨਿਰਾ ਬਘਿਆੜ ਹੀ ਨਹੀਂ, ਗਿੱਦੜ ਅਰ ਲੂਮੜ ਬੀ ਇੱਸੇ ਪ੍ਰਕਾਰ ਦੇ ਜਨੌਰ ਹਨ ॥

ਬਿੱਲੀ ਦੀ ਭਾਂਤ ਦੇ ਜਨੌਰ, ਅਰ ਕੁੱਤੇ ਦੀ ਭਾਂਤ ਦੇ ਜਨੌਰਾਂ ਵਿਚ ਬਾਹਲਾ ਫਰਕ ਹੈ, ਭਾਂਵੇ ਇਹ ਬੀ ਉਂਗਲਾਂ ਦੇ ਭਾਰ ਤੁਰਦੇ ਹਨ, ਪਰ ਉਹ ਗੱਲ ਨਹੀਂ ਕਿ ਨੌਹਾਂ ਨੂੰ ਜਦ ਚਾਹੁਣ ਲੁਕਾ ਲੈਣ, ਅਰ ਜਦ ਚਾਹੁਣ ਕਢ ਲੈਣ, ਇਨ੍ਹਾਂ ਦੇ ਨੌਂਹ ਨਿਕਲੇ ਰੰਹਦੇ ਹਨ, ਡਾਢੇ ਤਿਖੇ ਬੀ ਨਹੀਂ ਹੁੰਦੇ, ਅੱਖਾਂ ਦੀਆਂ ਪੁਤਲੀਆਂ ਬੀ ਰਾਤ ਨੂੰ ਅਜਿਹੀਆਂ ਨਹੀਂ ਵਧਦੀਆਂ, ਥੂਥੀ ਰਤਾ ਲੰਮੀ ਹੁੰਦੀ ਹੈ ॥

ਬਿੱਲੀ ਦੀ ਭਾਂਤ ਦੇ ਜਨੌਰਾਂ ਦੀ ਵਾਰਤਾ ਵਿਚ ਤੁਸੀ ਪੜ੍ਹ ਚੁੱਕੇ ਹੋ ਕਿ ਓਹ ਵਡੇ ਘਾਤੀ ਹੁੰਦੇ ਹਨ, ਅਰਥਾਤ ਇੰਨਾ ਖਾਂਦੇ ਨਹੀਂ, ਕਿ ਜਿਨੀਆਂ ਜਾਨਾਂ ਅਜਾਂਈ ਗਵਾਉਂਦੇ ਹਨ, ਕੁੱਤੇ ਦੀ ਭਾਂਤ ਵਿਚ ਇਹ ਗਲ ਨਹੀਂ, ਇਸ ਲਈ ਭਾਂਵੇ ਉਨ੍ਹਾਂ ਦੀ ਸੰਖਯਾ ਬਹੁਤ ਹੈ, ਅਰ ਸਭ ਮਾਂਸ ਖਾਣ ਵਾਲੇ ਹਨ,

ਪਰ ਇੰਨੀਆਂ ਜਾਨਾਂ ਦਾ ਜਾਨ ਨਹੀਂ ਕਰਦੇ, ਏਹ ਟੋਲੀਆਂ ਵਿਚ ਕਠੇ ਹੋਕੇ ਸ਼ਿਕਾਰ ਕਰਦੇ ਹਨ, ਬਾਹਲਿਆਂ ਦੀ ਸੁੰਘਣ ਦੀ ਸ਼ਕਤਿ ਦੇਖਣ ਨਾਲੋਂ ਬਾਹਲੀ ਤਿੱਖੀ ਹੁੰਦੀ ਹੈ, ਧਰਤੀ ਨੂੰ ਸੁੰਘਦੇ ੨ ਸ਼ਿਕਾਰ ਦੇ ਖੋਜ ਪੁਰ ਤੁਰਦੇ ਹਨ, ਸ਼ੇਰ ਜਾਂ ਚਿਤ੍ਰੇ ਵਾਙੂ ਚੁਪ ਚੁਪਾਤੇ ਸ਼ਿਕਾਰ ਪੁਰ ਨਹੀਂ ਪੈਂਦੇ, ਸਗੋਂ ਵੱਡੀ ਮਿਹ-ਨਤ ਤੇ ਜਤਨ ਨਾਲ ਉਨ੍ਹਾਂ ਦੇ ਪਿੱਛੇ ਮੱਜਦੇ ਹਨ, ਅਰ ਆ-ਪਣੀ ਤਿੱਖੀ ਚਾਲ ਨਾਲ ਜਾ ਫੜਦੇ ਹਨ, ਏਹ ਮੁਰਦਾਰ ਬੀ ਖਾ ਜਾਂਦੇ ਹਨ ॥

ਪਹਲੇ ਲੋਕਾਂ ਨੂੰ ਇਹ ਵਿਚਾਰ ਸੀ ਕਿ ਬਘਿਆੜ ਗਿਝ ਨਹੀਂ ਸਕਦਾ, ਪਰ ਇਹ ਖਿਆਲ ਝੂਠਾ ਹੈ, ਕਦੇ ੨ ਅਜਿਹਾ ਬੀ ਹੁੰਦਾ ਹੈ, ਕਿ ਬਘਿਆੜ ਕੁੱਤੇ ਵਾਙੂ ਗਿਝ ਗਏ ਹਨ, ਹਾਂ ਆਦਮੀ ਬਘਿਆੜ ਨੂੰ ਸਦਾ ਥੋਂ ਆਪਣਾ ਵੈਰੀ ਸਮ-ਝਦਾ ਰਿਹਾ ਹੈ, ਦੂਰੋਂ ਹੀ ਇਸ ਪੁਰ ਸੋਟਾ ਚੁਕਦਾ ਹੈ, ਉਹ ਬੀ ਦੂਰੋਂ ਹੀ ਇਸਨੂੰ ਮੱਥਾ ਟੇਕਦਾ ਹੈ ॥

ਕਿਉ ਜੋ ਬਘਿਆੜ ਦਾ ਹਾਲ ਤੁਸੀਂ ਗੁਰਮੁਖੀ ਦੀ ਤੀਜੀ ਪੋਥੀ ਵਿਚ ਪੜ੍ਹ ਚੁੱਕੇ ਹੋ, ਇੱਥੇ ਅਸੀਂ ਤੁਹਾਨੂੰ ਇੱਕ ਹੋਰ ਜਨੌਰ ਦਾ ਸਮਾਚਾਰ ਸੁਣਾਉਂਦੇ ਹਾਂ, ਕਦੀ ਰਾਤ ਨੂੰ ਗਿੱਦ-ੜਾਂ ਨੂੰ ਬੋਲਦਿਆਂ ਸੁਣਿਆ ਜੇ, ਇਸ ਬੁਰੀ ਡੌਲ ਨਾਲ

ਚੀਕਦੇ ਹਨ, ਕਿ ਨੀਂਦ ਨਹੀਂ ਪੈਂਦੀ, ਫਾਰਸੀ ਵਿਚ ਕਹਾਉਤ ਹੈ, ਕਿ ਪਹਲਾਂ ਇਕ ਗਿਦੜ ਬਾਹਰ ਨਿਕਲ ਕੇ ਆਖਦਾ ਹੈ "ਮੇਰਾ ਪਿਉ ਪਾਤਸ਼ਾਹ ਸੀ" ਫੇਰ ਸਾਰੇ ਉਸਨੂੰ ਦੰਦੀਆਂ ਚਿਘਾ ਚਿਘਾ ਕੇ ਕੰਹਦੇ ਹਨ "ਤੈਨੂੰ ਕੀ, ਤੈਨੂੰ ਕੀ" ਬਸ ਫੇਰ ਰਾਮ ਰੌਲਾ ਮਚਦਾ ਹੈ, ਕਿ ਰਬ ਚੇਤੇ ਆਉਂਦਾ ਹੈ, ਗਿੱਦੜ ਅਫਰੀਕਾ ਤੇ ਏਸ਼ੀਆ ਦੇ ਮਧ ਤੇ ਦਖਣੀ ਭਾਗਾਂ ਵਿਚ ਬਾਹਲਾ ਲਭਦਾ ਹੈ, ਕੋਈ ਤੀਹ ਇੰਚ ਲੰਮਾ ਹੁੰਦਾ ਹੈ, ਬੂਥੀ ਨੋਕ ਦਾਰ, ਪੂਛ ਗੁੱਛੇ ਦਾਰ, ਰੰਗ ਪਿਲੱਤਣ ਤੇ ਭਾ ਮਾਰਦਾ ਹੈ, ਦਿਨੇ ਉਜਾੜਾਂ ਤੇ ਬਨਾਂ ਵਿਚ ਲੁਕੇ ਰੰਹਦੇ ਹਨ, ਰਾਤੀ ਝੁੰਡਾਂ ਦੇ ਝੁੰਡ ਨਿਕਲਦੇ ਹਨ, ਰੌਲਾ ਇਸ ਲਈ ਪਾਉਂਦੇ ਹਨ, ਕਿ ਨਿਕੇ ੨ ਜਨੌਰ ਡਰ ਕੇ ਨੱਸਣ, ਅਰ ਇਨ੍ਹਾਂ ਦਾ ਸ਼ਿਕਾਰ ਬਣਨ, ਪਰ ਓਹ ਬਾਹਲਾ ਮੁਰਦਾਰ ਛਕਦੇ ਹਨ, ਕਈ ਦਿਨ ਤੀਕ ਕਾਫਲਿਆਂ ਦੇ ਪਿਛੇ ਲਗੇ ਰੰਹਦੇ ਹਨ, ਜਿਥੇ ਕੋਈ ਬਲਦ ਜਾਂ ਘੋੜਾ ਮਰਕੇ ਡਿਗਾ, ਉਹ ਇਨ੍ਹਾਂ ਦੇ ਪਿਉ ਦਾਦੇ ਦਾ ਮਾਲ ਕਦੀ ੨ ਕਬਰਾਂ ਵਿਚੋਂ ਮੁਰਦੇ ਪੁਟ ੨ ਕੇ ਬੀ ਖਾ ਜਾਂਦੇ ਹਨ, ਬਾਹਲਾ ਸ਼ੇਰ ਤੇ ਹੋਰ ਸ਼ਿਕਾਰੀ ਜਨੌਰਾਂ ਦੇ ਪਿਛੇ ਰੰਹਦੇ ਹਨ, ਓਹ ਤਾਂ ਸ਼ਿਕਾਰ ਕਰਕੇ ਥੋੜਾ ਬਾਹਲਾ ਖਾਂਦੇ ਹਨ, ਪਰ ਜਿਥੋਂ ਇਨ੍ਹਾਂ ਨੇ ਪਿਠ ਮੋੜੀ, ਬਾਕੀ ਦਾ ਭਾਗ ਇਨ੍ਹਾਂ ਦੇ ਢਹਿ ਚੜ੍ਹਿਆ, ਫਲ ਤੇ ਅਨਾਜ ਬੀ

ਖਾਂਦੇ ਹਨ, ਪੈਲੀਆਂ ਦੇ ਜੱਟ ਬੀ ਇਨ੍ਹਾਂ ਦੀ ਜਾਨ ਨੂੰ ਰੋਂਦੇ ਹਨ ॥

ਲੂਮੜੀ ਬੀ ਇੱਸੇ ਭਾਂਤ ਵਿੱਚੋਂ ਹੈ, ਇਹ ਦੀਆਂ ਨਿੱਕੀਆਂ ੨ ਟੰਗਾਂ ਹੁੰਦੀਆਂ ਹਨ, ਬੂਥੀ ਨੋਕ ਦਾਰ, ਲੰਮੀ੨ ਪਸ਼ਮ, ਗੁੱਛੇ ਦਾਰ ਪੂਛ, ਵਾਲਾਂ ਦਾ ਰੰਗ ਕਾਲਾ ਜਿਹਾ, ਪਰ ਇਨ੍ਹਾਂ ਵਿੱਚ ਕਾਲੇ ਤੇ ਚਿੱਟੇ ਵਾਲ ਬੀ ਹੁੰਦੇ ਹਨ ॥

ਹਿੰਦੁਸਤਾਨ ਦੀ ਸਧਾਰਣ ਲੂਮੜੀ ਦੋ ਫੁਟਾਂ ਥੋਂ ਘਟ ਹੀ ਲੰਮੀ ਹੁੰਦੀ ਹੈ, ਅਰ ਉਸਦੀ ਪੂਛ ਇਕ ਫੁਟ ਲੰਮੀ ਹੁੰਦੀ ਹੈ, ਜਾਂ ਕੁਝਕ ਵਧੀਕ, ਬਾਹਲਾ ਖੁਲੇ ਮੈਦਾਨਾਂ ਵਿਚ ਟੋਏ ਪੁੱਟ ੨ ਕੇ ਰੰਹਦੀ ਹੈ, ਘੁਰਣੇ ਦੇ ਵਿਚ ਕਈ ਬੂਹੇ ਰਖਦੀ ਹੈ ਕਿ ਜੇ ਵੈਰੀ ਇਕ ਰਾਹ ਰੋਕ ਲਵੇ, ਤਾਂ ਦੂਜੇ ਰਾਹੋਂ ਨੱਸ ਜਾਵੇ, ਹਰ ਚੀਜ ਖਾਂਦੀ ਹੈ, ਨਿੱਕੇ ਮੋਟੇ ਪੰਛੀ, ਚੂਹੇ, ਚੂਹੀਆਂ, ਫਲ ਆਦਿਕ ॥

ਅੰਗ੍ਰੇਜਾਂ ਦੇ ਦੇਸ ਇਨ੍ਹਾਂ ਦਾ ਸ਼ਿਕਾਰ ਕੁੱਤਿਆਂ ਨਾਲ ਬਹੁਤ ਕਰਦੇ ਹਨ, ਇਸ ਵੇਲੇ ਇਨ੍ਹਾਂ ਦਾ ਛਲ ਦੇਖਣ ਦੇ ਜੋਗ ਹੁੰਦਾ ਹੈ, ਕੁੱਤੇ ਇਸਦੀ ਬੂ ਸੁੰਘਦੇ ੨ ਇਸਦਾ ਪਿੱਛਾ ਕਰਦੇ ਹਨ, ਇਹ ਕੀ ਕਰਦੀ ਹੈ ਕਿ ਜੇ ਕਦੀ ਕਿਸੇ ਨਦੀ ਨਾਲੇ ਵਿਚ ਉਤਰ ਕੇ ਆਪਣੀ ਮੁਸ਼ਕ ਗੁਆ ਬੈਠਦੀ ਹੈ, ਕਦੀ ਸਿੱਧੀ ਨੱਸ-

ਦੀ ਹੈ, ਕਦੀ ਫੇਰ ਆਪਣੇ ਪੈਰਾਂ ਦੇ ਆਪਣਿਆਂ ਪੈਂਤੜਿਆਂ ਪੁਰ ਕੁਝ ਦੂਰ ਪਿਛੇ ਮੁੜ ਆਉਂਦੀ ਹੈ, ਅਰ ਇਕ ਲੰਮੀ ਛਾਲ ਮਾਰਕੇ ਇਕ ਪਾਸੇ ਨੂੰ ਪੜ੍ਹਾ ਵਾਰ ਜਾਂਦੀ ਹੈ, ਕੁੱਤੇ ਪਹਲੀਆਂ ਨਿਸ਼ਾਨੀਆਂ ਪੁਰ ਹੀ ਤੁਰੇ ਜਾਂਦੇ ਹਨ ਅਰ ਇਹ ਬਚਕੇ ਨਿਕਲ ਜਾਂਦੀ ਹੈ ॥

ਲੂਮੜੀ ਆਪਣੇ ਬੱਚਿਆਂ ਨੂੰ ਬਹੁਤ ਚਾਹੁੰਦੀ ਹੈ, ਅਰ ਜਿੰਨਾ ਚਿਰ ਜੀਉਂਦੀ ਰੈਂਹਦੀ ਹੈ, ਉਨ੍ਹਾਂ ਦੀ ਰਾਖੀ ਕਰਦੀ ਹੈ, ਇਕ ਵਾਰੀ ਇਕ ਲੂਮੜੀ ਬੱਚੇ ਨੂੰ ਮੂੰਹ ਵਿਚ ਲਈ ਤਿੰਨ ਚਾਰ ਮੀਲ ਤਕ ਤਾਂ ਕੁਤਿਆਂ ਥੋਂ ਬਚਕੇ ਨੱਸੀ, ਪਰ ਜਦ ਦੇਖਿਆ ਕਿ ਹੁਣ ਸਿਰ ਪੁਰ ਹੀ ਆ ਗਏ, ਅਰ ਬਚਨਾ ਔਖਾ, ਝਟ ਬਚੇ ਨੂੰ ਇਕ ਕਿਰਸਾਣ ਅਗੇ ਪਾ ਦਿੱਤਾ, ਜੋ ਸੁਤੇ ਹੀ ਉਧਰੋਂ ਆਉਂਦਾ ਸੀ, ਅਰ ਆਪ ਨੱਸ ਗਈ, ਕਿਰਸਾਣ ਰਮਜ ਸਮਝ ਗਿਆ, ਅਰ ਉਸ ਨੈ ਕੁੱਤਿਆਂ ਥੋਂ ਬਚੇ ਨੂੰ ਬਚਾ ਲਿਆ ॥

ਲੂਮੜੀ ਨੂੰ ਗਿਝਾਓ, ਤਾਂ ਗਿੱਝ ਜਾਂਦੀ ਹੈ, ਪਰ ਇਸ ਦੇ ਛਲ ਵਲ ਨਹੀਂ ਜਾਂਦੇ, ਕੈਂਹਦੇ ਹਨ, ਇਕ ਆਦਮੀ ਨੈ ਲੂਮੜੀ ਪਾਲੀ ਸੀ ਪਰ ਬਿੱਲੀਆਂ ਉਸਦੀ ਬੂ ਥੋਂ ਅਜਿਹੀਆਂ ਘਿਣ ਕਰਦੀਆਂ ਸਨ, ਕਿ ਨੇੜੇ ਨਹੀਂ ਸਨ ਢੁਕਦੀਆਂ, ਲੂ-ਮੜੀ ਇਸ ਗੱਲ ਨੂੰ ਤਾੜ ਗਈ, ਉਸ ਨੇ ਆਪਣਾ ਕੀ ਨੇਮ

ਬੱਧਾ, ਕਿ ਨੌਕਰ ਜੋ ਦੁਧ ਬਿੱਲੀਆਂ ਲਈ ਰਖਦਾ ਉਸ ਨੂੰ ਜਾ ਕੇ ਸੁੰਘ ਆਉਂਦੀ, ਓਹ ਵਿਚਾਰੀਆਂ ਇਸ ਨੂੰ ਨਾ ਪੀਂਦੀਆਂ, ਵਿਹਲ ਵੇਲੇ ਆਪ ਗੱਫੇ ਲਾਉਂਦੀ, ਠੰਡੇ ਦੇਸ ਦੀ ਲੂਮੜੀ ਦੀ ਸਮੂਰ ਵੱਡੀ ਕੂਲੀ ਤੇ ਅਮੋਲਕ ਹੁੰਦੀ ਹੈ, ਇਸਨੂੰ ਲੋਕ ਵੱਡੇ ਪ੍ਰੇਮ ਨਾਲ ਪਹਨਦੇ ਹਨ ॥

ਕੁੱਤੇ ਵਿਚ ਨਾ ਬਘਿਆੜ ਵਰਗਾ ਘਾਤ ਪੁਣਾ ਹੈ, ਨਾ ਲੂਮੜ ਵਰਗੇ ਛਲ, ਮਨੁੱਖ ਦੀ ਸੰਗਤ ਕਰਕੇ ਇਸ ਦੀਆਂ ਵਾਦੀਆਂ ਅਜਿਹੀਆਂ ਸੁਧਰ ਗਈਆਂ ਹਨ, ਕਿ ਸਦਾ ਥੋਂ ਆਦਮੀ ਦਾ ਮਿਤ੍ਰ ਸਮਝਿਆ ਗਿਆ ਹੈ, ਤੁਸੀਂ ਗੁਰਮੁਖੀ ਦੀ ਦੂਜੀ ਪੋਥੀ ਵਿਚ ਪੜ੍ਹ ਚੁੱਕੇ ਹੋ, ਕਿ ਕੁੱਤੇ ਕਈ ਭਾਂਤ ਦੇ ਹਨ, ਅਰਬੀ,ਜਾਂ ਸ਼ਿਕਾਰੀ ਕੁਤਿਆਂ ਦੀਆਂ ਟੰਗਾਂ ਲੰਮੀਆਂ੨ਹੁੰਦੀਆਂ ਹਨ, ਜਿਡੇ ਤਿੱਖੇ ਏਹ ਨੱਸਦੇ ਹਨ, ਹੋਰ ਕਿਸੇ ਭਾਂਤ ਦਾ ਕੁੱਤਾ ਨਹੀਂ ਨੱਸ ਸਕਦਾ, ਸਹੇ ਦੇ ਸ਼ਿਕਾਰ ਵਿਚ ਇਹ ਆਪਣੀ ਨਜਰ ਉਸ ਪੁਰ ਜਮਾਈ ਰਖਦੇ ਹਨ, ਅਰ ਆਪਣੀ ਤਿੱਖੀ ਚਾਲ ਨਾਲ ਰੜੇ ਵਿਚ ਬੀ ਉਸ ਨੂੰ ਜਾ ਫੜਦੇ ਹਨ, ਉਸ ਦੇ ਸਾਰੇ ਛਲ ਵਲ ਧਰੇ ਰਹ ਜਾਂਦੇ ਹਨ, ਇਨ੍ਹਾਂ ਥੋਂ ਬਾਝ ਹੋਰ ਕਈ ਸ਼ਿਕਾਰੀ ਕੁੱਤੇ ਹੁੰਦੇ ਹਨ, ਕਿ ਬੂ ਸੁੰਘਦੇ ੨ ਸ਼ਿਕਾਰ ਦਾ ਪਿੱਛਾ ਕਰਦੇ ਹਨ, ਅਡ ੨ ਭਾਂਤ ਦੇ ਸ਼ਿਕਾਰ ਲਈ ਲੋਕ ਵਖੋ

ਵਖਰੀ ਤਰ੍ਹਾਂ ਦੇ ਕੁੱਤੇ ਪਾਲਦੇ ਹਨ, ਕਈ ਭਾਂਤ ਦੇ ਕੁੱਤੇ ਘਰਾਂ ਦੀ ਰਾਖੀ ਲਈ ਸਿਖਾਏ ਜਾਂਦੇ ਹਨ, ਕੀ ਮਜਾਲ ਹੈ ਕਿ ਇਨ੍ਹਾਂ ਦੇ ਹੁੰਦਿਆਂ ਚੋਰ ਘਰ ਵਿਚ ਆ ਵੜੇ, ਅਯਾਲੀਆਂ ਦੇ ਕੁੱਤਿਆਂ ਦਾ ਸਮਾਚਾਰ ਤੁਸਾਂ ਸੁਣਿਆ ਹੋਊ, ਭੇਡਾਂ ਦੇ ਅਯੜਾਂ ਦੀ ਰਾਖੀ ਕਰਦੇ ਹਨ, ਭੇਡਾਂ ਇਧਰ ਉਧਰ ਫਿਰਦੀਆਂ ਹੋਣ ਤਾਂ ਉਨ੍ਹਾਂ ਨੂੰ ਘੇਰ ਲਿਆਉਂਦੇ ਹਨ, ਹੱਕ ਕੇ ਲੈ ਜਾਂਦੇ ਹਨ, ਬਘਿਆੜ ਆ ਜਾਵੇ ਤਾਂ ਉਸਦਾ ਟਾਕਰਾ ਕਰਦੇ ਹਨ॥

ਐਲਪਸ ਪਹਾੜ ਦੀ ਚੋਟੀ ਪੁਰ ਇਕ ਮੰਦਰ ਦੇ ਪਲੇ ਹੋਏ ਇਕ ਪ੍ਰਕਾਰ ਦੇ ਕੁੱਤੇ ਹੁੰਦੇ ਹਨ, ਜਦ ਬਰਫ ਪੈਣ ਥੋਂ ਠੰਡ ਬਹੁਤ ਪੈਂਦੀ ਹੈ, ਅਰ ਰਸਤੇ ਦਿਸਣੋ ਰਹ ਜਾਂਦੇ ਹਨ, ਰਾਹੀ ਰਾਹ ਭੁਲ ਜਾਂਦੇ ਹਨ, ਥੱਕ ਜਾਂਦੇ ਹਨ ਅਰ ਸਰਦੀ ਦੇ ਮਾਰੇ ਬਰਫ ਵਿਚ ਡਿਗ ਪੈਂਦੇ ਹਨ, ਫੇਰ ਉਠਿਆ ਨਹੀਂ ਜਾਂਦਾ, ਬਰਫ ਉਨ੍ਹਾਂ ਦੇ ਉਤੇ ਪੈ ਜਾਂਦੀ ਹੈ, ਅਰ ਓਹ ਦੱਬੇ ਜਾਂਦੇ ਹਨ, ਉਸ ਮੰਦਰ ਦੇ ਰਹਣ ਵਾਲੇ ਕੁੱਤਿਆਂ ਦੇ ਗਲਾਂ ਵਿੱਚ ਸ਼ਰਾਬ ਦੀਆਂ ਬੋਤਲਾਂ ਬੰਨ੍ਹ ੨ ਕੇ ਛੱਡ ਦਿੰਦੇ ਹਨ, ਓਹ ਅਜਿਹੇ ਰਾਹੀਆਂ ਨੂੰ ਢੂੰਡਦੇ ਫਿਰਦੇ ਹਨ, ਜਿੱਥੇ ਕਿਸੇ ਨੂੰ ਮਲੂਮ ਕਰਦੇ ਹਨ, ਬਰਫ ਪੁਟਦੇ ਹਨ, ਜੋਰ ਨਾਲ ਭੌਂਕਦੇ ਹਨ, ਪਰਦੇਸੀ ਆਪ ਹੋਸ਼ ਵਿਚ ਆ ਜਾਂਦਾ ਹੈ, ਤਾਂ ਉਠਕੇ ਉਨ੍ਹਾਂ ਦੇ ਗਲ ਵਿਚੋਂ

ਸ਼ਰਾਬ ਖੋਲ ਕੇ ਪੀ ਲੈਂਦਾ ਹੈ, ਜਦ ਰਤਾ ਜਾਨ ਵਿਚ ਜਾਨ ਆਉਂਦੀ ਹੈ, ਤਾਂ ਉਨ੍ਹਾਂ ਦੇ ਪਿਛੇ ੨ ਮੰਦਰ ਨੂੰ ਚਲਿਆ ਜਾਂਦਾ ਹੈ, ਜੇ ਉਹ ਆਪ ਹੋਸ਼ ਵਿਚ ਨਹੀਂ ਆਉਂਦਾ, ਤਾਂ ਕੁੱਤੇ ਦੀ ਅਵਾਜ ਸੁਣ ਕੇ ਮੰਦਰ ਵਿਚੋਂ ਆਦਮੀ ਆ ਪਹੁੰਚਦੇ ਹਨ, ਅਰ ਉਸ ਨੂੰ ਮੰਦਰ ਵਿਚ ਲੈ ਜਾਂਦੇ ਹਨ ॥

ਇਕੁਰ ਇਨ੍ਹਾਂ ਕੁੱਤਿਆਂ ਨੈ ਸੈਂਕੜੇ ਜਾਨਾਂ ਬਚਾਈਆਂ, ਨੀਊ ਫੰਡਲੈਂਡ ਦੇ ਕੁੱਤੇ ਵਡੇ ੨ ਹੁੰਦੇ ਹਨ, ਉਸ ਦੇਸ ਵਿਚ ਉਨ੍ਹਾਂ ਨੂੰ ਬੱਗੀਆਂ ਅਗੇ ਜੋਂਦੇ ਹਨ, ਭਾਰ ਖਿਚਾਉਂਦੇ ਹਨ, ਪਰ ਇਹ ਤਾਰੂ ਵਡੇ ਚੰਗੇ ਹੁੰਦੇ ਹਨ, ਇਸ ਤਰ੍ਹਾਂ ਦੇ ਕੁਤਿਆਂ ਨੈ ਸੈਂਕੜੇ ਮਨੁਖਾਂ ਨੂੰ ਡੁਬਣੋ ਬਚਾਇਆ, ਇੱਕ ਵਾਰੀ ਦੀ ਗੱਲ ਹੈ ਇਕ ਦਾਈ ਪੁਲ ਪੁਰ ਬਚੇ ਨੂੰ ਲਈ ਖੜੋਤੀ ਸੀ, ਬਾਲ ਉਛਲ ਕੇ ਨਦੀ ਵਿਚ ਜਾ ਪਿਆ, ਕੁਤਾ ਪਾਸ ਖੜਾ ਸੀ! ਝਟ ਛਾਲ ਮਾਰੀ, ਅਰ ਬਚਾ ਕਢ ਲਿਆਇਆ, ਇਨ੍ਹਾਂ ਥੋਂ ਬਾਝ ਕਈ ਤਰ੍ਹਾਂ ਦੇ ਕੁੱਤੇ ਬਹੁਤ ਨਿਕੇ ੨ ਤੇ ਸੋਹਣੇ ਹੁੰਦੇ ਹਨ, ਅਰ ਤੀਵੀਆਂ ਮਨੁਖ ਉਨ੍ਹਾਂ ਨੂੰ ਪਾਲਦੇ ਹਨ ॥

## ਲਕੜਬਗਾ ਜਾਂ ਚਰਖ

ਇਸ ਦਾ ਸਮਾਚਾਰ ਤੁਸੀਂ ਗੁਰਮੁਖੀ ਦੀ ਚੌਥੀ ਪੋਥੀ ਵਿਚ ਪੜ੍ਹ ਚੁਕੇ ਹੋ, ਇਹ ਉਨ੍ਹਾਂ ਮਾਂਸਾਹਾਰੀ ਜਨੌਰਾਂ ਵਿਚੋਂ ਹੈ,

ਜੋ ਪੰਜਿਆਂ ਦੇ ਭਾਰ ਚਲਦੇ ਹਨ, ਪਰ ਸਾਰੇ ਮਾਂਸਾਹਾਰੀ ਜਨੌਂ-ਰਾਂ ਵਿਚੋਂ ਇਕ ਹੈ, ਕਿ ਜਿਸ ਦੇ ਹਰ ਪੰਜੇ ਵਿੱਚ ਚਾਰ ੨ ਉਂਗਲਾਂ ਹਨ, ਬਿੱਲੀ ਕੁੱਤੇ ਆਦਿਕ ਦੇ ਅਗਲੇ ਪੰਜੇ ਵਿਚ ਪੰਜ ਪੰਜ ਉਂਗਲਾਂ ਹੁੰਦੀਆਂ ਹਨ, ਅਰ ਪਿਛਲਿਆਂ ਵਿਚ ਚਾਰ, ਇਹ ਆਪਣੇ ਨੌਂਹਾਂ ਨੂੰ ਬਿੱਲੀ ਜਾਂ ਸ਼ੇਰ ਵਾਂਙੂ ਆਪਣਿ-ਆਂ ਪੰਜਿਆਂ ਵਿਚ ਸੁੰਗੇੜ ਨਹੀਂ ਸਕਦਾ ॥

ਇਸ ਦੀਆਂ ਦੋ ਭਾਂਤਾਂ ਹਨ, ਇਕ ਧਾਰੀ ਦਾਰ, ਦੂਜਾ ਚਿਤ੍ਰ ਦਾਰ, ਚਿਤ੍ਰ ਦਾਰ ਲਕੜ ਬਗਾ ਦਖਣੀ ਅਫਰੀਕਾ ਵਿਚ ਹਰ ਥਾਂ ਮਿਲਦਾ ਹੈ, ਧਾਰੀ ਦਾਰ ਉੱਤਰੀ ਅਫਰੀਕਾ, ਅਰਬ, ਫਾਰਸ ਵਿਚ ਲਝਦਾ ਹੈ, ਅਰ ਹਿੰਦੁਸਤਾਨ ਦੀਆਂ ਬਾਜੀਆਂ ਥਾਵਾਂ ਵਿਚ ਬੀ ॥

## ਮੁਸ਼ਕ ਬਿਲਾਓ ਦੀ ਭਾਂਤ ਦੇ ਜਨੌਰ

ਮੁਸ਼ਕ ਬਿਲਾਓ ਬੀ ਉਨ੍ਹਾਂ ਮਾਂਸਾਹਾਰੀ ਜਨੌਰਾਂ ਵਿਚੋਂ ਹੈ, ਜੋ ਪੰਜੇ ਦੇ ਭਾਰ ਤੁਰਦੇ ਹਨ, ਇਸ ਪ੍ਰਕਾਰ ਦੇ ਕਈ ਜਨੌਰ ਹਨ, ਪਰ ਮੁਸ਼ਕ ਬਿਲਾਈ ਬ੍ਰਿੱਛੀ ਬਿਲਾਈ ਅਰ ਨੇਉਲ ਬਹੁਤ ਉਜਾਗਰ ਹਨ, ਏਹ ਜਨੌਰ ਨਿਕੇ ੨ ਹੁੰਦੇ ਹਨ, ਖਾਣ ਨੂੰ ਤਾਂ ਬ੍ਰਿੱਛਾਂ ਦੇ ਪੱਤੇ ਅਰ ਜੜ੍ਹਾਂ ਬੀ ਖਾਂਦੇ ਹਨ, ਪਰ ਮਾਂਸ

ਇਨ੍ਹਾਂ ਦਾ ਮਨ ਭਾਉਂਦਾ ਖਾਜਾ ਹੈ, ਅਰ ਇਨ੍ਹਾਂ ਦਾ ਗੁਜਾਰਾ ਬਾਹਲਾ ਚੂਹਿਆਂ, ਕੀੜਿਆਂ ਮਕੌੜਿਆਂ ਤੇ ਪੰਛੀਆਂ ਪੁਰ ਹੈ ॥

ਮੁਸ਼ਕ ਬਿਲਾਈ ਦੀ ਪੂਛ ਦੇ ਹੇਠ ਇਕ ਥੈਲੀ ਹੁੰਦੀ ਹੈ, ਉਸ ਵਿਚੋਂ ਇਕ ਪ੍ਰਕਾਰ ਦੀ ਸੁਗੰਧ ਨਿਕਲਦੀ ਹੈ, ਇਸੇ ਲਾਲਚ ਪਿੱਛੇ ਲੋਕ ਫੜਦੇ ਹਨ, ਪਰ ਮਾਰ ਨਹੀਂ ਸਿ,ਟਦੇ ਸਗੋਂ ਪਾਲਦੇ ਹਨ, ਕਿ ਸਦਾ ਦੀ ਲਈ ਸੁਗੰਧਿ ਦਾ ਭੰਡਾਰਾ ਭਰਿਆ ਰਹੇ, ਇਹ ਜਨੌਰ ਵਢਦਾ ਬਹੁਤ ਬੁਰਾ ਹੈ, ਇਸ ਲਈ ਜਦ ਸੁਗੰਧਿ ਕਢਣੀ ਹੁੰਦੀ ਹੈ, ਤਾਂ ਮਾਲਕ ਇਸ ਨੂੰ ਹੱਥ ਨਹੀਂ ਲਾਉਂਦਾ, ਸਗੋਂ ਅਜਿਹੇ ਭੀੜੇ ਲੰਮੇ ਪਿੰਜਰੇ ਵਿਚ ਬੰਦ ਕਰ ਦਿੰਦਾ ਹੈ, ਕਿ ਉਹ ਉਸ ਵਿਚ ਮੁੜ ਨਹੀਂ ਸਕਦਾ, ਫੇਰ ਇਕ ਚਮਚਾ ਲੈਕੇ ਥੈਲੀ ਵਿਚੋਂ ਸੁਗੰਧਿ ਵਾਲੀ ਚੀਜ ਖੁਰਚ ਲੈਂਦਾ ਹੈ, ਅਰ ਜਨੌਰ ਨੂੰ ਪਿੰਜਰੇ ਵਿਚੋਂ ਕਢਦਾ ਹੈ, ਪਿਛੋਂ ਹੋਰ ਖਸ਼ਬੂ ਦਾਰ ਵਸਤ ਕਠੀ ਹੋ ਜਾਂਦੀ ਹੈ ॥

ਹਿੰਦੁਸਤਾਨ ਦੇ ਅਡ ੨ ਭਾਗਾਂ ਵਿਚ ਇਨ੍ਹਾਂ ਦੀਆਂ ਤਿੰਨ ਭਾਂਤਾਂ ਲਭਦੀਆਂ ਹਨ, ਸਧਾਰਣ ਮੁਸ਼ਕ ਬਿਲਾਈ ਕੋਈ ਦੋ ਫੁਟ ਲੰਮੀ ਹੁੰਦੀ ਹੈ ਅਰ ਇਸਦੀ ਪੂਛ ਕੋਈ ਸਵਾ ਫੁਟ, ਇਸ ਦਾ ਰੰਗ ਭੂਰਾ ਜਿਹਾ ਮਿਟੀ ਰੰਗਾ ਹੁੰਦਾ ਹੈ, ਅਰ ਇਸ ਪੁਰ ਕਾਲੀਆਂ ਲੀਹਾਂ ਹੁੰਦੀਆਂ ਹਨ, ਇਹ ਨਿੱਕੇ ਮੋਟੇ ਜਨੌਰ ਆਂਡੇ,

ਕੀੜੇ, ਡੱਡੂ, ਸੱਪ, ਅਰ ਕੀੜੇ ਮਕੌੜੇ ਖਾਂਦੀ ਹੈ, ਸਭ ਥੋਂ ਵੱਡੀ ਛੀਲ ਦੀ ਮੁਸ਼ਕ ਬਿਲਾਈ ਤਿੰਨ ਫੁਟ ਤਕ ਲੰਮੀ ਹੁੰਦੀ ਹੈ, ਮੁਸ਼ਕ ਬਿਲਾਈ ਏਸ਼ੀਆ ਦੇ ਹੋਰਨਾਂ ਭਾਗਾਂ ਵਿਚ ਬੀ ਲਭਦੀ ਹੈ, ਅਰ ਅਫਰੀਕਾ ਵਿਚ ਤਾਂ ਬੇ ਓੜਕ ਹਨ ॥

ਬ੍ਰਿਛੀ ਬਿਲਾਈ ਲੰਮਾਈ ਵਿਚ ਦੋ ਕੁ ਫੁਟ ਹੁੰਦੀ ਹੈ, ਉਸ ਦਾ ਰੰਗ ਭੂਰਾ ਕਾਲੀ ਭਾ ਮਾਰਦਾ ਹੈ,ਅਰ ਇਸ ਪੁਰ ਅਡ ੨ ਤਰ੍ਹਾਂ ਦੇ ਟਿਮਕਣੇ ਤੇ ਲੀਹਾਂ ਹੁੰਦੀਆਂ ਹਨ, ਚੂਹੇ, ਕੋੜ੍ਹ ਕਿੱਲੀ-ਆਂ, ਨਿਕੇ ੨ ਪੰਛੀ, ਆਂਡੇ, ਕੀੜੇ ਮਕੌੜੇ ਅਰ ਮੇਵੇ ਆਦਿਕ ਖਾਂਦੀ ਹੈ, ਬਿੱਲੀ ਵਾਂਙੂ ਇਹ ਬੀ ਬ੍ਰਿਛਾਂ ਪੁਰ ਸੌਖ ਤੇ ਫੁਰਤੀ ਨਾਲ ਚੜ੍ਹ ਜਾਂਦੀ ਹੈ, ਬਾਹਲਾ ਬ੍ਰਿਛਾਂ ਵਿਚ ਰੈਹਦੀ ਹੈ, ਬਹੁਧਾ ਨਰੇਲ ਤੇ ਤਾੜ ਦੇ ਬ੍ਰਿਛ ਵਿਚ, ਅਰ ਆਖਦੇ ਹਨ ਕਿ ਤਾੜੀ ਅਰਥਾਤ ਤਾੜ ਦਾ ਰਸ ਇਸ ਨੂੰ ਬਹੁਤ ਭਾਉਂਦਾ ਹੈ, ਬੰਗਾਲ ਅਰ ਦੱਖਣ ਵਿਚ ਬਾਹਲਾ ਲਭਦੀ ਹੈ, ਕਈ ਲੋਕ ਇਸ ਨੂੰ ਪਾਲਦੇ ਬੀ ਹਨ, ਅਰ ਇਹ ਗਿਝ ਬੀ ਚੰਗੀ ਜਾਂਦੀ ਹੈ, ਭਾਵੇਂ ਇਹ ਮੁਸ਼ਕ ਬਿਲਾਈ ਦੇ ਭਾਈ ਚਾਰੇ ਵਿਚੋਂ ਹੈ, ਪਰ ਨਾ ਇਸ ਵਿੱਚ ਉਡੀ ਸੁਗੰਧਿ ਹੁੰਦੀ ਹੈ, ਅਰ ਨਾਹੀਂ ਉਡੀ ਤਿੱਖੀ ॥

ਨਿਉਲ ਬੀ ਇੱਸੇ ਪ੍ਰਕਾਰ ਦਾ ਜਨੌਰ ਹੈ, ਇਸ ਦਾ ਕੁਝ ਸਮਾਚਾਰ ਤੁਸੀਂ ਦੂਜੀ ਪੋਥੀ ਵਿੱਚ ਪੜ੍ਹ ਚੁਕੇ ਹੋ, ਇਹ ਅਜਿਹਾ

ਜਨੌਰ ਹੈ, ਕਿ ਹਿੰਦੁਸਤਾਨ ਦਾ ਬਾਲ ੨ ਇਸ ਨੂੰ ਜਾਣਦਾ ਹੈ, ਚੂਹੇ ਚੂਹੀਆਂ ਦਾ ਤਾਂ ਕੰਘਾ ਹੀ ਕਰ ਦਿੰਦਾ ਹੈ, ਸੱਪ ਦੀ ਬੀ ਚੰਗੀ ਮਿਟੀ ਬਾਲਦਾ ਹੈ, ਮਦਾਰੀ ਦੇ ਤਮਾਸ਼ੇ ਵਿਚ ਤੁਸਾਂ ਸੱਪ ਤੇ ਨਿਉਲ ਦੀ ਲੜਾਈ ਦੇਖੀ ਹੋਊ, ਇਸ ਦੀ ਵਾਦੀ ਵਿਚ ਸਫਾਈ ਬਹੁਤ ਹੈ, ਨਿਕੇ ੨ ਚੰਦ੍ਰੇ ਜੀਵਾਂ ਥੋਂ ਘਰ ਸੁਥਰੇ ਰਖਦਾ ਹੈ, ਦੌੜਨ ਵੇਲੇ ਇਸ ਦਾ ਰੂਪ ਦੇਖਣ ਦੇ ਜੋਗ ਹੈ, ਜਮੀਨ ਨਾਲ ਖਹ ੨ ਵਡਾ ਤਿੱਖਾ ਦੌੜਦਾ ਹੈ, ਇਸ ਦੀ ਬੂਥੀ ਲੰਮੀ ਹੁੰਦੀ ਹੈ, ਦੇਹ ਪਤਲੀ ਤੇ ਲਚਕਣੀ, ਅਰ ਟੰਗਾਂ ਨਿੱਕੀਆਂ, ਏਹ ਕਾਰਣ ਹੈ, ਕਿ ਆਪਣੇ ਸ਼ਿਕਾਰ ਦੀਆਂ ਨਿਕੀਆਂ ੨ ਰੁਡਾਂ ਵਿਚ ਜਾ ਵੜਦਾ ਹੈ, ਇਸ ਦਾ ਰੰਗ ਭੂਰਾ, ਪੀਲੀ ਭਾ ਮਾਰਦਾ ਹੈ, ਜਨੌਰ ਵਡਾ ਤਿੱਖਾ ਤੇ ਖਿਡਾਰੀ ਹੈ, ਤੁਰਦਾ ਹੋਇਆ ਬਹੁਧਾ ਗੁੱਸੇ ਵਿਚ ਚਿੜ ੨ ਕਰਦਾ ਜਾਂਦਾ ਹੈ ॥

## ਵੀਜ਼ਲ ਦੀ ਭਾਂਤ ਦੇ ਜਨੌਰ

ਇਹ ਜਨੌਰ ਮੁਸ਼ਕ ਬਿਲਾਈ ਦੀ ਭਾਂਤ ਦੇ ਜਨੌਰਾਂ ਨਾਲ ਬਹੁਤ ਮਿਲਦੇ ਹਨ, ਦੇਹ ਲੰਮੀ ਤੇ ਪਤਲੀ, ਸਿਰ ਬਿੱਲੀ ਵਾਙੂ ਗੋਲ, ਟੰਗਾਂ ਨਿਕੀਆਂ ੨, ਉਂਗਲਾਂ ਵਿਚ ਥੋੜੀ ਜਾਂ ਬਹੁਤ ਝਿੱਲੀ, ਵਡੇ ਭਾਰੇ ਤਿੱਖੇ ਤੇ ਹੋਸ਼ਿਆਰੇ ਹਨ ॥

ਹੁਣ ਅਸੀਂ ਤੁਹਾਨੂੰ ਇਨ੍ਹਾਂ ਵਿੱਚੋਂ ਕਈਆਂ ਦਾ ਸਮਾਚਾਰ ਦਸਦੇ ਹਾਂ॥

ਮਾਰਟਨ ਜਿਸ ਨੂੰ ਜਿਲੇ ਕਮਾਊਂ ਵਿਚ ਤਿੜ੍ਹਾਲਾ ਕੈਂਹਦੇ ਹਨ, ਪਹਾੜਾਂ ਵਿਚ ਰੈਂਹਦਾ ਹੈ, ਪੰਛੀ, ਆਂਡੇ, ਚੂਹੇ ਚੂਹੀਆਂ, ਅਰ ਹੋਰ ਨਿਕੇ ੨ ਜਨੌਰ ਖਾਂਦਾ ਹੈ, ਨੱਕ ਥੋਂ ਪੂਛ ਦੀ ਜੜ੍ਹ ਤੀਕ ਡੇਢ ਫੁਟ ਥੋਂ ਕੁਝ ਵਧੀਕ ਲੰਮਾ ਹੁੰਦਾ ਹੈ, ਅਰ ਪੂਛ ਇੱਕ ਫੁਟ ਦੀ, ਦੇਹ ਦਾ ਰੰਗ ਚਮਕਦਾ ਹੋਇਆ ਕਾਲੀ ਭਾ ਮਾਰਦਾ ਹੈ, ਭੂਰਾ ਜਿਹਾ ਰੰਗ ਹੁੰਦਾ ਹੈ, ਅਤੇ ਗਲ ਤੇ ਛਾਤੀ ਦਾ ਪੀਲਾ॥

ਨਿੱਕਾ ਜਿਹਾ ਬੱਚਾ ਲੈਕੇ ਪਾਲੋ, ਤਾਂ ਚੰਗਾ ਗਿਝ ਜਾਂਦਾ ਹੈ, ਇੱਕ ਆਦਮੀ ਨੈ ਖੂਹ ਦੇ ਕੋਲ ਪਾਲਿਆ ਹੋਇਆ ਸੀ, ਸਾਰਾ ਦਿਨ ਚਰਖੜੀ ਪੁਰ ਝੂਲਦਾ ਸੀ, ਅਰ ਜੋ ਖੂਹ ਪੁਰ ਪਾਣੀ ਭਰਨ ਆਉਂਦਾ ਸੀ, ਉਸ ਨਾਲ ਖੇਡਦਾ ਸੀ, ਮਾਰਟਨ ਕਈ ਭਾਂਤ ਦੇ ਹਨ, ਕਈ ਏਸ਼ੀਆ ਦੇ ਬਾਹਲੇ ਦੇਸਾਂ ਵਿਚ ਲਭਦੇ ਹਨ, ਅਰ ਕਈ ਯੂਰਪ ਵਿੱਚ॥

ਸੀਬਲ ਬੀ ਮਾਰਟਨ ਦੀ ਭਾਂਤ ਵਿੱਚੋਂ ਹੈ, ਏਸ਼ੀਆ ਅਰ ਯੂਰਪ ਦੇ ਉੱਤਰੀ ਦੇਸਾਂ ਵਿਚੋਂ ਵਸੋਂ ਥੋਂ ਦੂਰ ਜੰਗਲਾਂ ਵਿਚ ਲਝ-ਦਾ ਹੈ, ਇਸ ਦੀ ਸਮੂਰ ਚਮਕ ਵਾਲੀ, ਭੂਰੀ ਜਾਂ ਕਾਲੀ ਹੁੰਦੀ

ਹੈ, ਪੱਟ ਵਾਙੂ ਕੂਲੀ ਤੇ ਸਾਫ, ਸਹੂਕਾਰ ਲੋਕ ਇਸ ਨੂੰ ਪਹਨਦੇ ਹਨ, ਇਸ ਦਾ ਰੰਗ ਸਿਆਲ਼ ਵਿਚ ਬਹੁਤ ਚੰਗਾ ਹੁੰਦਾ ਹੈ, ਇਸ ਲਈ ਸਿਆਲ ਵਿਚ ਹੀ ਇਸ ਦਾ ਸ਼ਿਕਾਰ ਕਰਦੇ ਹਨ, ਪਰ ਇਸ ਦਾ ਸ਼ਿਕਾਰ ਵਡੀ ਜਾਨ ਹੀਲਣ ਦਾ ਕੰਮ ਹੈ, ਕਿੰਉ ਜੋ ਜਿੱਥੇ ਇਹ ਰੈਂਹਦਾ ਹੈ, ਉੱਥੇ ਸਰਦੀ ਵਡੇ ਕਹਰ ਦੀ ਹੁੰਦੀ ਹੈ, ਅਰ ਬਰਫ ਇੰਨੀ ਪੈਂਦੀ ਹੈ, ਕਿ ਰਸਤੇ ਬੰਦ ਹੋ ਜਾਂਦੇ ਹਨ, ਸ਼ਿਕਾਰੀ ਟੋਲੀਆਂ ਦੀ ਟੋਲੀਆਂ ਕਠੇ ਹੋਕੇ ਜਾਂਦੇ ਹਨ, ਬਰਫ ਪੁਰ ਛਪਰ ਪਾਕੇ ਆਪਣੇ ਰਹਣ ਦੀ ਥਾਂ ਬਣਾਉਂਦੇ ਹਨ, ਇਸ ਦੇ ਕੋਲ ਟੋਏ ਪੁੱਟ ਕੇ ਉਪਰੋਂ ਬੰਦ ਕਰਕੇ ਰੋਟੀ ਦੇ ਟੁਕਰੇ ਰਖਦੇ ਹਨ, ਕਿ ਜਨੌਰ ਲਾਲਚ ਵਿੱਚ ਆਕੇ ਅੰਦਰ ਡਿਗ ਪੈਣ, ਫੇਰ ਅਗੇ ਵਧਦੇ ਹਨ, ਅਰ ਜਿਥੇ ੨ ਠਹਰਦੇ ਹਨ, ਉਥੇ ਇਕੁਰ ਟੋਏ ਪੁਟਕੇ ਟੁੱਕਰ ਰਖੀ ਜਾਂਦੇ ਹਨ, ਮੁੜ ਕੇ ਆਉਂਦੇ ਹਨ, ਤਾਂ ਜੋ ਜਨੌਰ ਟੋਇਆਂ ਵਿਚ ਪਏ ਹੁੰਦੇ ਹਨ, ਉਨ੍ਹਾਂ ਨੂੰ ਮਾਰ ਲੈਂਦੇ ਹਨ, ਅਰ ਇਨ੍ਹਾਂ ਦੀ ਖੱਲ ਵਡੀ ਚਤਰਾਈ ਨਾਲ ਲਾਹ ਲੈਂਦੇ ਹਨ, ਕਈ ੨ ਥਾਈਂ ਇਨ੍ਹਾਂ ਦਿਆਂ ਪੰਜਿਆਂ ਦੀਆਂ ਨਿਸ਼ਾਨੀਆਂ ਬਰਫ ਵਿੱਚ ਹੁੰਦੀਆ ਹਨ, ਇਨ੍ਹਾਂ ਤੋਂ ਪਤਾ ਕਢਦੇ ੨ ਇਨ੍ਹਾਂ ਦੇ ਘੁਰਿਆਂ ਪੁਰ ਜਾ ਅਪੜਦੇ ਹਨ, ਅਰ ਜਾਲ ਲਾਕੇ ਫੜ ਲੈਂਦੇ ਹਨ, ਪਰ ਏਸ਼ਿਆਈ ਰੂਸ ਦੀ ਕਹਰ ਦੀ ਠੰਡ ਤੇ ਖੂਨੀ

ਬਰਫ ਨਾਲ ਕਦੀ ੨ ਸ਼ਿਕਾਰੀ ਵਿਚਾਰੇ ਜਾਨਾਂ ਥੋਂ ਹੱਥ ਧੋ ਬੈਠਦੇ ਹਨ, ਕਿਉ ਜੋ ਇਹ ਸਮੂਰ ਵਡੇ ਔਖ ਨਾਲ ਹੱਥ ਲਗ-ਦੀ ਹੈ, ਇਸ ਲਈ ਮੁਲ ਬੀ ਵਡਾ ਪਾਉਂਦੀ ਹੈ, ਇੱਕ ਸੀਬਲ ਦੀ ਸਮੂਰ ਭੂਢ ਦੋ ਸੌ ਰੁਪਯੇ ਨੂੰ ਵਿਕਦੀ ਹੈ ॥

ਫਰਟ ਉੱਤਰੀ ਅਮਰੀਕਾ ਦਾ ਜਨੌਰ ਹੈ, ਪਰ ਫਰੰਗ-ਸਤਾਨ ਵਿਚ ਬਾਹਲਾ ਪਾਲਿਆ ਜਾਂਦਾ ਹੈ, ਇਹ ਜਨੌਰ ਵਡਾ ਖੂਨੀ ਹੁੰਦਾ ਹੈ, ਅਰ ਰੈਬਟ ਦਾ (ਜਿਸ ਦਾ ਸਮਾਚਾਰ ਸਹੇ ਦੇ ਹਾਲ ਵਿਚ ਪੜ੍ਹ ਚੁੱਕੇ ਹੋ) ਤਾਂ ਸਿਰ ਵਢਵਾਂ ਵੈਰੀ ਹੈ ਜਿੱਥੇ ਵੇਖਿਆ ਉੱਥੇ ਹੀ ਗਿੱਚੀ ਨੱਪੀ, ਅਰ ਜਿੰਨਾਂ ਚਿਰ ਸਾਰਾ ਲਹੂ ਨਹੀਂ ਪੀ ਲੈਂਦਾ ਨਹੀਂ ਛਡਦਾ, ਰੈਬਟ ਦੇ ਸ਼ਿਕਾਰ ਲਈ ਇਸ ਨੂੰ ਸਿਖਾਉਂਦੇ ਹਨ, ਪਰ ਇਸਦੀ ਥੂਥੀ ਪੁਰ ਜਾਲੀ ਬੰਨ੍ਹ ਦਿੰਦੇ ਹਨ, ਕਿ ਉਨ੍ਹਾਂ ਨੂੰ ਮਾਰ ਨਾ ਸਿੱਟੇ, ਪਰ ਨਿਰਾ ਰੁਡ ਵਿਚੋਂ ਬਾਹਰ ਕਢ ਦੇਵੇ ॥

ਵੀਜ਼ਲ ਯੂਰਪ ਦੇ ਬਾਹਲੇ ਦੇਸਾਂ ਵਿਚ ਹੁੰਦਾ ਹੈ, ਏਸ਼ੀਆ ਅਫਰੀਕਾ ਅਰ ਅਮਰੀਕਾ ਦੇ ਬਾਜੇ ਦੇਸਾਂ ਵਿਚ ਲਝਦਾ ਹੈ, ਰੰਗ ਉਪਰੋਂ ਲਾਲੀ ਭਾ ਵਾਲਾ ਭੂਰਾ, ਹੇਠੋਂ ਚਿੱਟਾ, ਛੀ ਸਤ ਇੰਚ ਥੋਂ ਵਧੀਕ ਲੰਮਾ ਨਹੀਂ ਹੁੰਦਾ, ਪਰ ਫੁਰਤੀਲਾ, ਅਰ ਖੂਨੀ ਵਡਾ ਹੁੰਦਾ ਹੈ, ਜਿੰਨੇ ਜਨੌਰ ਮਾਰਦਾ ਹੈ, ਉਂਨੇ ਨਹੀਂ

ਖਾਂਦਾ, ਚੂਹੇ ਚੂਹੀਆਂ ਨੂੰ ਤਾਂ ਬਿਦ ਕੇ ਲੈਂਦਾ ਹੈ, ਜਿਸ ਘਰ ਵਿਚ ਇਹ ਹੋਵੇ, ਉਥੇ ਉਨ੍ਹਾਂ ਦਾ ਮੁਸ਼ਕ ਨਹੀਂ ਰਹਿਦਾ, ਕਿਉਂ ਜੋ ਡੀਲ ਨਿਕੀ ਹੈ, ਚੂਹਿਆਂ ਦੀਆਂ ਖੁੱਡਾਂ ਵਿਚ ਧਸ ਜਾਂਦਾ ਹੈ, ਅਰ ਉਨ੍ਹਾਂ ਨੂੰ ਕਢ ਲਿਆਉਂਦਾ ਹੈ, ਵਡੇ ਚੂਹੇ ਤੇ ਇਸਦੀ ਲੜਾਈ ਦੇਖਣ ਦੇ ਜੋਗ ਹੈ, ਚੂਹਾ ਆਪਣੇ ਨਿਕੇ ੨ ਦੰਦਾਂ ਨਾਲ ਇਸ ਨੂੰ ਥਾਂਉ ਥਾਂਈ ਵਢਦਾ ਹੈ, ਪਰ ਇਹ ਆਪਣੇ ਦੰਦ ਇਕੋ ਥਾਂਉ ਖੁਭਾਈ ਰਖਦਾ ਹੈ, ਅਰ ਜਿੰਨਾਂ ਚਿਰ ਪ੍ਰਾਨ ਕਢ ਨਹੀਂ ਲੈਂਦਾ, ਨਹੀਂ ਛਡਦਾ, ਕਦੀ ੨ ਕ੍ਰਿਸਾਣਾਂ ਦੀਆਂ ਕੁਕੜ ਕੁਕੜੀਆਂ ਬੀ ਮਾਰ ਜਾਂਦਾ ਹੈ, ਪਰ ਧਿਆਨ ਕਰੋ ਤਾਂ ਇਸ ਘਾਟੇ ਦੀ ਥਾਂ ਉਨ੍ਹਾਂ ਨੂੰ ਲਾਭ ਬੀ ਬਹੁਤ ਹੈ, ਕਿਉਂ ਜੋ ਜੇ ਕਰ ਚੂਹੇ ਨਾ ਮਾਰਦਾ ਤਾਂ ਓਹ ਅਨਾਜ ਬੀ ਗਵਾਉਂਦੇ ॥

ਸੰਜਾਬ ਨਿਰਾ ਪੁਰਾ ਵੀਜ਼ਲ ਵਰਗਾ ਹੈ, ਪਰ ਇਹ ਦਸ ਇੰਚ ਲੰਮਾ ਹੁੰਦਾ ਹੈ, ਅਰ ਬਾਹਲੇ ਦੇਸਾਂ ਵਿਚ ਲਝਦਾ ਹੈ, ਇਸ ਦੀ ਪਿੱਠ ਦਾ ਰੰਗ ਲਾਲੀ ਭਾ ਮਾਰਦਾ ਭੂਰਾ, ਢਿਡ ਦਾ ਚਿੱਟਾ, ਅਰ ਪੂਛ ਦੀ ਨੋਕ ਦਾ ਰੰਗ ਕਾਲਾ ॥

ਧਰੁਵੀ ਦੇਸਾਂ ਵਿਚ ਸਿਆਲ ਦੇ ਦਿਨੀਂ ਬਰਫ ਵਾਙੂ ਚੱਟਾ ਹੋ ਜਾਂਦਾ ਹੈ, ਇਸ ਦੀ ਸਮੂਰ ਡਾਢੀ ਨਰਮ ਤੇ ਚੀਕਣੀ

ਪੱਟ ਵਾਙੂ ਹੁੰਦੀ ਹੈ, ਅਰ ਵਡਮੁਲੀ ਵਸਤ ਹੈ, ਪਹਲੇ ਇਸਨੂੰ ਨਿਰੇ ਪਾਤੁਸ਼ਾਹ ਹੀ ਪਹਨਦੇ ਸਨ ॥

ਊਦ ਬਿਲਾਈ ਪਾਣੀ ਵਿਚ ਰਹਿਦੀ ਹੈ, ਅਰ ਹਿੰਦੁਸਤਾਨ ਦੀਆਂ ਬਾਹਲੀਆਂ ਨਦੀਆਂ ਤੇ ਝੀਲਾਂ ਵਿਚ ਲਝਦੀ ਹੈ, ਨੱਕ ਥੋਂ ਲੈਕੇ ਪੂਛ ਦੀ ਜੜ੍ਹ ਤੀਕ ਦੋ ਫੁੱਟ ਥੋਂ ਕੁਝ ਵਧੀਕ ਲੰਮੀ ਹੁੰਦੀ ਹੈ, ਅਰ ਪੂਛ ਕੋਈ ੧੭ ਇੰਚ ਲੰਮੀ, ਇਸ ਦਾ ਸਰੀਰ ਬੀ ਚੌੜਾ ਹੁੰਦਾ ਹੈ, ਅਰ ਪੂਛ ਬੀ, ਟੰਗਾਂ ਨਿਕੀਆਂ ੨ ਤੇ ਪਤਲੀਆਂ ਹੁੰਦੀਆਂ ਹਨ, ਤਰਨ ਵੇਲੇ ਹਰ ਪਾਸੇ ਮੁੜ ਸਕਦੀਆਂ ਹਨ, ਪੈਰ ਚੌੜੇ, ਤੇ ਉਂਗਲਾਂ ਵਿਚ ਝਿੱਲੀ ਹੁੰਦੀ ਹੈ, ਗੱਲ ਕੀ ਜਿਸ ਪ੍ਰਕਾਰ ਦਾ ਜੀਵਨ ਇਸ ਨੇ ਬਤੀਤ ਕਰਨਾ ਹੈ, ਉਸ ਤਰ੍ਹਾਂ ਦੇ ਪਦਾਰਥ ਈਸ਼ਵਰ ਨੇ ਬਖ਼ਸ਼ ਦਿੱਤੇ ਹਨ ॥

ਇਹ ਵਡੀ ਚਤਰਾਈ ਨਾਲ ਤਰਦੀ ਤੇ ਚੁਭੀ ਮਾਰਦੀ ਹੈ, ਮੱਛੀਆਂ ਖਾਂਦੀ ਹੈ, ਇਸ ਲਈ ਦੰਦ ਤਿੱਖੇ ਤੇ ਦਾੜ੍ਹਾਂ ਨੋਕ ਦਾਰ ਹੁੰਦੀਆਂ ਹਨ, ਕਿ ਨਿਕੀਆਂ ੨ ਤਿਲਕਣੀਆਂ ਮਛੀਆਂ ਮੂੰਹ ਵਿਚੋਂ ਨਿਕਲ ਨਾ ਜਾਣ, ਬੰਗਾਲ ਵਿੱਚ ਕਿਧਰੇ ੨ ਇਸ ਨੂੰ ਮਛੀਆਂ ਪਕੜਨ ਲਈ ਸਿਖਾਉਂਦੇ ਹਨ, ਪਰ ਇਹ ਜਨੌਰ ਵਡਾ ਖੂਨੀ ਹੈ, ਅਰ ਇਹ ਵਡੇ ੨ ਔਖ ਨਾਲ ਸਿੱਖਦਾ ਹੈ, ਪਹਲੇ ਬੱਚਾ ਜਿਹਾ ਫੜ ਕੇ ਉਸ ਨੂੰ ਪਾਲਦੇ ਹਨ, ਫੇਰ ਇੱਕ

ਉੱਨ ਦੀ ਭਰੀ ਹੋਈ ਚੰਮ ਦੀ ਮਛੀ ਨੂੰ ਮੂੰਹ ਵਿਚ ਲਿਆਉਣਾ ਸਿਖਾਉਂਦੇ ਹਨ, ਜਦ ਉਸ ਨੂੰ ਲਿਆਉਣ ਲਗਦਾ ਹੈ, ਫੇਰ ਮੋਈਆਂ ਹੋਈਆਂ ਮਛੀਆਂ ਲਿਆਉਣੀਆਂ ਸਿਖਾਉਂਦੇ ਹਨ, ਪਰ ਜੇ ਉਨ੍ਹਾਂ ਨੂੰ ਚੀਰ ਸਿੱਟੇ ਤਾਂ ਫੰਡ ਚਾੜ੍ਹਦੇ ਹਨ, ਹੌਲੀ ੨ ਉਨ੍ਹਾਂ ਨੂੰ ਫੜ ਕੇ ਮਾਲਕ ਨੂੰ ਦੇਣੀਆਂ ਸਿਖ ਜਾਂਦਾ ਹੈ, ਪਰ ਇਸ ਨੂੰ ਨਦੀਆਂ ਵਿਚ ਛਡਦੇ ਹਨ, ਓਹ ਮਛੀਆਂ ਨੂੰ ਨਸਾ ੨ ਕੇ ਜਾਲ ਵਿਚ ਲਿਆ ਫਸਾਉਂਦਾ ਹੈ, ਅਰ ਵਡੀਆਂ ੨ ਮਛੀਆਂ ਨੂੰ ਮੂੰਹ ਵਿਚ ਫੜ ਲਿਆਉਂਦਾ ਹੈ ॥

ਊਦ ਬਿਲਾਈ ਯੂਰਪ ਅਰ ਅਮਰੀਕਾ ਵਿਚ ਬੀ ਮਿਲ-ਦੀ ਹੈ, ਕੈਨਡਾ ਵਿਚ ਇਸ ਨੂੰ ਇਸ ਦੀ ਖੱਲ ਵਾਸਤੇ ਫੜਦੇ ਸਨ, ਇਸ ਦੀ ਖੱਲ ਮੋਟੀ ਤੇ ਚੰਗੀ ਹੁੰਦੀ ਹੈ, ਸਮੁੰਦ੍ਰੀ ਊਦ ਬਿਲਾਈ ਬਹੁਤ ਵਡੀ ਹੁੰਦੀ ਹੈ, ਅਰ ਤੋਲ ਵਿਚ ਕੋਈ ਮਣ ਪੱਕੀ, ਇਸ ਨੂੰ ਭੀ ਖੱਲ ਲਈ ਫੜਦੇ ਹਨ, ਅਰ ਇਸ ਦਾ ਮਾਸ ਬੀ ਖਾਂਦੇ ਹਨ ॥

ਯੂਰਪ ਵਿਚ ਸਿੱਖੇ ਹੋਏ ਕੁੱਤਿਆਂ ਨਾਲ ਊਦ ਬਿਲਾਈ ਦਾ ਸ਼ਿਕਾਰ ਕਰਦੇ ਹਨ, ਇਹ ਵਿਚਾਰੀ ਚੁਭੀ ਮਾਰਦੀ ਹੈ, ਅਰ ਦੂਰ ਜਾ ਨਿਕਲਦੀ ਹੈ, ਪਰ ਕੁੱਤੇ ਬੀ ਤਾੜ ਲਾਈ ਰਖਦੇ ਹਨ, ਝਟ ਜਾ ਘੁਟਦੇ ਹਨ, ਇਹ ਬੀ ਬੁਰੀ ਤਰ੍ਹਾਂ ਵਢਦੀ ਹੈ, ਅਰ

ਕੁੱਤਿਆਂ ਨੂੰ ਚੰਬੜ ੨ ਕੇ ਚੁਭੀਆਂ ਮਾਰਦੀ ਹੈ, ਕਿ ਉਨ੍ਹਾਂ ਨੂੰ ਡੋਬ ਦੇਵੇ ॥

## ਤਲੀਆਂ ਦੇ ਭਾਰ ਚੱਲਣ ਵਾਲੇ ਜਨੌਰ

ਕਦੀ ਕਿਸੇ ਤਲੀਆਂ ਦੇ ਭਾਰ ਤੁਰਨ ਵਾਲੇ ਜਨੌਰ ਨੂੰ ਦੇਖਿਆ ਜੇ, ਰਤਾ ਸੋਚੋ ਮਤਾਂ ਚੇਤੇ ਆ ਜਾਵੇ, ਇਕ ਦਿਨ ਤੁਸੀ ਆਪਣੀ ਗਲੀ ਵਿਚ ਖੜੋਤੇ ਸਾਓ, ਇੱਕ ਆਦਮੀ ਮੈਲੇ ਕਪੜੇ ਪਹਨੇ ਉਥੋਂ ਦੀ ਲੰਘਿਆ, ਉਸ ਦੇ ਇਕ ਹੱਥ ਵਿਚ ਸੋਟਾ, ਅਰ ਦੂਜੇ ਵਿਚ ਰੱਸੀ ਸੀ, ਅਰ ਪਿਛੇ ਇਕ ਕਾਲੇ ਜਾਂ ਭੂਰੇ ਰੰਗ ਦਾ ਜਨੌਰ ਆਉਂਦਾ ਸੀ, ਨਿਕੇ ੨ ਮੁੰਡੇ ਕੁੜੀਆਂ ਉਸ ਨੂੰ ਦੇਖ ਕੇ ਪਰਸਿੰਨ ਹੋਕੇ ਆਖਦੇ ਸਾਂਨ ਰਿਛ ਆਇਆ, ਇਸ ਦੇ ਪੈਰਾਂ ਦੇ ਖੁਰੇ ਨੂੰ ਦੇਖੋ, ਆਦਮੀ ਦੇ ਪੈਰ ਵਾਂਙੂ ਇਸਦਾ ਬੀ ਸਾਰਾ ਹੀ ਪੈਰ ਧਰਤੀ ਪੁਰ ਪੈਂਦਾ ਹੈ, ਪਰ ਤੁਸੀ ਰਿੱਛ ਦਾ ਸਮਾਚਾਰ ਗੁਰਮੁਖੀ ਦੀ ਚੌਥੀ ਪੋਥੀ ਵਿਚ ਪੜ੍ਹ ਚੁਕੇ ਹੋ, ਇੱਥੇ ਅਸੀ ਤੁਹਾਨੂੰ ਇਕ ਹੋਰ ਤਲੀਆਂ ਦੇ ਭਾਰ ਤੁਰਨ ਵਾਲੇ ਜਨੌਰਾਂ ਦਾ ਹਾਲ ਦਸਦੇ ਹਾਂ, ਜਿਸ ਨੂੰ ਬਿੱਜੂ ਆਖਦੇ ਹਨ ॥

ਇਹ ਹਿੰਦੁਸਤਾਨ ਵਿਚ ਬਾਹਲੀ ਥਾਂਈ ਲਭਦਾ ਹੈ, ਬਹੁਧਾ ਪਹਾੜਾਂ ਵਿਚ, ਬਿਡੌਲ ਜਿਹਾ ਜਨੌਰ ਹੈ, ਢਾਈ ਫੁਟ

ਥੋਂ ਕੁਝ ਵਧੀਕ ਲੰਮਾ, ਟੰਗਾਂ ਤੇ ਅਖਾਂ ਨਿਕੀਆਂ ੨, ਗਿੱਚੀ ਛੋਟੀ ਤੇ ਮੋਟੀ, ਪਿਠ ਦਾ ਰੰਗ ਮਿਟੀ ਰੰਗਾ ਹੁੰਦਾ ਹੈ, ਢਿਡ ਤੇ ਵਖੀਆਂ ਦਾ ਕਾਲਾ ॥

ਇਸ ਦੂਹਰੇ ਰੰਗ ਪੁਰ ਇਹ ਵਾਧਾ ਹੈ, ਕਿ ਖੱਲ ਢਿਲੀ ਢਾਲੀ ਹੁੰਦੀ ਹੈ, ਬਿੱਜੂ ਨੂੰ ਦੇਖੋ ਤਾਂ ਅਜਿਹਾ ਮਲੂਮ ਹੁੰਦਾ ਹੈ ਕਿ ਇਸ ਜਨੌਰ ਦਾ ਰੰਗ ਕਾਲਾ ਹੈ, ਪਰ ਉਤੋਂ ਮਿਟੀ ਰੰਗਾ ਚੋਗਾ ਪਹਨ ਲਿਆ ਹੈ ॥

ਬਿੱਜੂ ਦਾ ਜਿਹਾ ਬਿਡੌਲ ਰੂਪ, ਤਿਹੀ ਕੁਢਬੀ ਚਾਲ ਹੈ, ਇਸ ਦੇ ਅਗਲੇ ਪੰਜੇ ਵਿਚ ਲੰਮੇ ੨ ਮੁੜੇ ਹੋਏ ਨੌਹ ਹੁੰਦੇ ਹਨ, ਇਨ੍ਹਾਂ ਨਾਲ ਧਰਤੀ ਚੰਗੀ ਤਰ੍ਹਾਂ ਪੁੱਟ ਸਕਦਾ ਹੈ, ਆਪਣਾ ਘੁਰਾ ਬੀ ਧਰਤੀ ਪੁੱਟ ਕੇ ਬਣਾਉਂਦਾ ਹੈ, ਸਾਰਾ ਦਿਨ ਉਸ ਵਿਚ ਸੁੱਤਾ ਰੰਹਦਾ ਹੈ, ਰਾਤੀ ਖਾਜੇ ਦੀ ਭਾਲ ਵਿਚ ਨਿਕਲਦਾ ਹੈ, ਚੂਹੇ, ਪੰਛੀ, ਡਡੂ, ਕੀੜੇ, ਮਕੌੜੇ ਸਭੋ ਕੁਝ ਖਾ ਜਾਂਦਾ ਹੈ, ਕੰਹਦੇ ਹਨ ਕਿ ਕਬਰਾਂ ਪੁੱਟ ੨ ਕੇ ਮੁਰਦੇ ਬੀ ਖਾਂਦਾ ਹੈ, ਕਦੀ ੨ ਛਾਤਿਆਂ ਵਿਚ ਸੂੰਹ ਪਾਕੇ ਸ਼ਹਤ ਦੇ ਅੰਡੇ ਬਚੇ ਬੀ ਨਿਘੇਰ ਲੈਂਦਾ ਹੈ, ਮਖੀਆਂ ਬਥੇਰੇ ਡੰਗ ਮਾਰਦੀਆਂ ਹਨ, ਪਰ ਇਸਦੇ ਸਰੀਰ ਨੂੰ ਕੁਝ ਨਹੀਂ ਹੁੰਦਾ ॥

ਇਸ ਦੀ ਖਲ ਪੁਰ ਪਾਣੀ ਅਸਰ ਨਹੀਂ ਕਰਦਾ, ਇਸ ਲਈ ਉਸ ਦੀ ਬਰਸਾਤੀ ਬਣਾਉਂਦੇ ਹਨ, ਸੰਦੂਕਾਂ ਪੁਰ ਮੜ੍ਹਦੇ ਹਨ, ਕਰੜੇ ਵਾਲਾਂ ਦੀ ਮੂਰਤਾਂ ਚਿਤਰਨ ਵਾਲੇ ਲੋਕ ਲਿੱਖਣਾਂ ਬਣਾਉਂਦੇ ਹਨ, ਕਈ ਦੇਸਾਂ ਵਿਚ ਇਸਦਾ ਮਾਸ ਬੀ ਖਾਂਦੇ ਹਨ॥

ਯੂਰਪ ਵਿਚ ਕਈ ਨਿਰਦਈ ਲੋਕ ਕੁੱਤੇ ਤੇ ਬਿੱਜੂ ਦੀ ਲੜਾਈ ਕਰਵਾਉਂਦੇ ਸਾਂਣ, ਗਰੀਬ ਬਿਜੂ ਨੂੰ ਇਕ ਪਿੰਜਰੇ ਵਿਚ ਪਾ ਦਿੰਦੇ ਸਾਂਣ, ਅਰ ਕੁੱਤਿਆਂ ਨੂੰ ਉਸ ਪੁਰ ਹੱਲਾ ਕਰਨਾਂ ਸਿਖਾਉਂਦੇ ਸਾਂਣ, ਪਰ ਬਿਜੂ ਬੀ ਬੁਰਾ ਵਢਦਾ ਹੈ, ਇਸ ਦੀ ਖਲ ਢਿਲੀ ਹੁੰਦੀ ਹੈ, ਕੁੱਤਾ ਭਾਂਵੇ ਕਿਧਰੋਂ ਫਾੜੇ ਇਹ ਹਿਰ ਫਿਰ ਕੇ ਜਿਥੇ ਚਾਹੇ ਉਸ ਨੂੰ ਵਢ ਸਕਦਾ ਹੈ॥

## ਪਰਾਂ ਦੇ ਭਾਰ ਤੁਰਨ ਵਾਲੇ ਜਨੌਰ

ਹੁਣ ਅਸੀਂ ਇਕ ਅਚਰਜ ਮਾਂਸਾਹਾਰੀ ਜਨੌਰਾਂ ਦਾ ਵਰਣਨ ਕਰਦੇ ਹਾਂ, ਜੋ ਸਮੁੰਦ੍ਰ ਵਿਚ ਰੈਂਹਦੇ ਹਨ, ਭਾਂਵੇ ਥਲ ਪੁਰ ਤੁਰ ਸਕਦੇ ਹਨ, ਪਰ ਵੇਲੇ ਸਿਰ, ਅਰ ਬਿਨਾ ਪਾਣੀ ਦੀ ਮਛੀ ਦੇ ਵਾਙੂ ਘਸਟੀਂਦੇ ਹੋਏ, ਅਰ ਦੁੱਧ ਪਿਲਾਉਣ ਵਾਲੇ ਜਨੌਰਾਂ ਵਾਂਙੂ ਉਨ੍ਹਾਂ ਦਾ ਲਹੂ ਬੀ ਗਰਮ ਤੇ ਲਾਲ ਹੁੰਦਾ ਹੈ, ਪਰ ਪੌਣ ਵਿਚ ਸਾਹ ਲੀਤੇ ਬਿਨਾਂ ਜੀਉਂ ਨਹੀਂ ਸਕਦੇ, ਇਨ੍ਹਾਂ

ਦਾ ਸਰੀਰ ਵਖਰੀ ਢਾਂਚ ਦਾ ਹੁੰਦਾ ਹੈ, ਅਰ ਅਜਿਹਾ ਕਿ ਪਾਣੀ ਵਿਚ ਜਿਧਰ ਚਾਹੁਣ ਝਟ ਮੁੜ ਜਾਣ, ਅਜਿਹਾ ਨਾ ਹੁੰਦਾ, ਤਾਂ ਇਹ ਆਪਣੇ ਸ਼ਿਕਾਰ ਮਛੀਆਂ ਨੂੰ ਕਿਕਰ ਫੜਦੇ, ਲੰਮੀ ਦੇਹ ਇਸ ਪੁਰ ਸਮੂਰ, ਅਰ ਕੁਝ ਕਰੜੇ ਵਾਲ, ਨਿੱਕੀ ਜਿਹੀ ਪੂਛ, ਛੋਟੀਆਂ ੨ ਚਾਰ ਟੰਗਾਂ, ਉਂਗਲਾਂ ਝਿਲੀ ਨਾਲ ਮੜ੍ਹੀਆਂ ਹੋਈਆਂ, ਤਰਨ ਵੇਲੇ ਪੱਕੇ ਚੱਪਿਆਂ ਦਾ ਕੰਮ ਦਿੰਦੀਆਂ ਹਨ, ਪਿਛਲੀਆਂ ਟੰਗਾਂ ਪਿਛੇ ਨੂੰ ਮੁੜੀਆਂ ਹੋਈਆਂ, ਟੰਗਾਂ ਤੇ ਪੂਛ ਦੇ ਵਿਚ ਝਿੱਲੀ ਜਿਹੀ ਹੁੰਦੀ ਹੈ, ਕੰਨ ਨਿਕੇ ੨ ਹੁੰਦੇ ਹਨ, ਜਦ ਚਾਹੁਣ ਮੀਟ ਸਕਦੇ ਹਨ, ਭਈ ਪਾਣੀ ਵਿਚ ਸੌਖਿਆਂ ਹੀ ਚੁਭੀ ਮਾਰ ਸਕਣ, ਹੋਠਾਂ ਪੁਰ ਲੰਮੀਆਂ ਸੁਛਾਂ ਹੁੰਦੀਆਂ ਹਨ, ਅਰ ਉਂਗਲਾਂ ਵਾਂਙੂ ਉਨ੍ਹਾਂ ਵਿਚ ਛੁਹਣ ਦੀ ਸਮਰਥਾ ਹੁੰਦੀ ਹੈ, ਇਨ੍ਹਾਂ ਦਾ ਗੁਜਾਰਾ ਬਾਹਲਾ ਮਛੀਆਂ ਦੇ ਮਾਂਸ ਪੁਰ ਹੈ, ਜਦ ਜਾਗਦੇ ਹਨ, ਤਾਂ ਪਾਣੀ ਵਿਚ ਤਰਦੇ ਤੇ ਸੈਲਾਂ ਕਰਦੇ ਫਿਰਦੇ ਹਨ, ਧੁਪ ਸੇਕਣ, ਸੌਣ, ਜਾਂ ਬਚਿਆਂ ਨੂੰ ਦੁਧ ਪਿਲਾਉਣ ਦੀ ਲਈ ਥਲ ਪੁਰ ਬੀ ਆ ਜਾਂਦੇ ਹਨ॥

ਪਰਾਂ ਦੇ ਭਾਰ ਤੁਰਨ ਵਾਲੇ ਜਨੌਰਾਂ ਵਿਚ ਸੀਲ ਜਾਂ ਜਲਚਰ ਵੱਛਾ ਅਰ ਵਾਲਰਸ ਹਨ, ਜਲਚਰ ਵਛੇ ਦਾ ਹਾਲ ਤੁਸੀ ਚੌਥੀ ਪੋਥੀ ਵਿਚ ਪੜ੍ਹ ਚੁੱਕੇ ਹੋ, ਵਾਲਰਸ ਸੀਲ ਨਾਲੋਂ

ਬਹੁਤ ਵਡਾ ਹੁੰਦਾ ਹੈ, ਪਰ ਸੀਲ ਜਿਹਾ ਚਤਰ ਨਹੀਂ ਹੁੰਦਾ, ਇਸ ਦੇ ਜਬਾੜੇ ਵਿੱਚੋਂ ਦੋ ਦੰਦ ਬਾਹਰ ਨੂੰ ਨਿਕਲੇ ਹੋਏ ਹੁੰਦੇ ਹਨ, ਅਰ ਦੋ ਦੋ ਫੁਟ ਤੀਕ ਲੰਮੇ ਹੁੰਦੇ ਹਨ, ਹਰ ਦੰਦ ਪੰਜ ਸੇਰ ਦੇ ਲਗ ਭਗ ਤੋਲ ਵਿਚ ਹੁੰਦਾ ਹੈ, ਇਨ੍ਹਾਂ ਦੰਦਾਂ ਦਾ ਗੁਣ ਇਹ ਹੈ, ਕਿ ਓਹ ਆਪਣੇ ਭਾਰੇ ਬਿਡੌਲ ਸਰੀਰ ਨੂੰ ਸੌਖਿਆਂ ਹੀ ਪਾਣੀ ਵਿਚੋਂ ਕਢਕੇ ਬਰਫ ਵਿੱਚ ਲੈ ਜਾ ਸੱਕਦਾ ਹੈ, ਇਨ੍ਹਾਂ ਨਾਲ ਆਪਣੀ ਰਾਖੀ ਕਰ ਸਕਦਾ ਹੈ, ਅਰ ਰੇਤਲੀ ਮੱਛੀ ਨੂੰ ਰੇਤ ਵਿਚੋਂ ਪੁਟ ਕੇ ਕੱਢ ਸਕਦਾ ਹੈ॥

ਵਾਲਰਸ ਸੌ ਸੌ ਦੋ ਦੋ ਸੌ ਇਕੱਠੇ ਸਮੁੰਦ੍ਰ ਵਿਚ ਤਰਦੇ ਫਿਰਦੇ ਹਨ, ਜਾਂ ਬਰਫ ਪੁਰ ਚੜ੍ਹ ਆਉਂਦੇ ਹਨ, ਕੁਝ ਚਿਰ ਖੇਡਦੇ ਰੰਹਦੇ ਹਨ, ਫੇਰ ਸੌਂ ਜਾਂਦੇ ਹਨ, ਪਰ ਇੱਕ ਵਾਲਰਸ ਸਦਾ ਚੌਕੀ ਦਾਰੀ ਕਰਦਾ ਹੈ, ਅਰ ਬਾਕੀ ਸੁੱਤੇ ਰੰਹਦੇ ਹਨ, ਉਹ ਇਕ ਇਕ ਦੋ ਦੋ ਮਿੰਟਾਂ ਪਿਛੋਂ ਗਿੱਚੀ ਚੁਕ ਕੇ ਪੌਣ ਨੂੰ ਸੁੰਘਦਾ ਰੰਹਦਾ ਹੈ, ਜਿਥੋਂ ਕਿਸੇ ਦੀ ਮੁਸ਼ਕ ਆਈ ਚੁਕੰਨਾ ਹੋਕੇ ਭਜਦਾ ਹੈ, ਕਿਉਂ ਜੋ ਹੋਰ ਵਾਲਰਸ ਇੱਕ ਦੂਜੇ ਉਤੇ ਗਡ ਮਡ ਇਉਂ ਸੌਂਦੇ ਹਨ, ਜਿਕੁਰ ਕੁੱਤੀ ਦੇ ਕਤੂਰੇ, ਇੱਕ ਦੇ ਭੱਜਣ ਨਾਲ ਸਭੇ ਹੁਸ਼ਿਆਰ ਹੋ ਜਾਂਦੇ ਹਨ, ਅਰ ਭਜਦੇ ਹਨ, ਇਸ ਵੇਲੇ ਵਡਾ ਤਮਾਸ਼ਾ ਹੁੰਦਾ ਹੈ, ਇੱਕ ਨੀਂਦਰੋ ਜਾਗੇ ਹੋਏ, ਫੇਰ

ਛਰੇ ਹੋਏ, ਅਰ ਸਭ ਪੁਰ ਅਚਰਜ ਇਹ ਕਿ ਡੀਲ ਬਿਢਬੀ, ਚੰਗੀ ਤਰ੍ਹਾਂ ਡਿਗਦੇ ਹਨ, ਭੁਆਟਣੀਆਂ ਖਾਂਦੇ ਹਨ, ਹਾਂ ਡਿਗਦੇ ਢੰਹਦੇ ਸਮੁੰਦ੍ਰ ਵਿਚ ਜਾ ਹੀ ਪੈਂਦੇ ਹਨ ॥

ਵਾਲਰਸ ਦਾ ਸ਼ਿਕਾਰ ਦੰਦਾਂ ਤੇ ਚਰਬੀ ਲਈ ਹੁੰਦਾ ਹੈ, ਇਸ ਦੇ ਦੰਦ ਦੰਦ ਖੰਦ ਨਾਲੋਂ ਬੀ ਚੰਗੇ ਹੁੰਦੇ ਹਨ, ਅਰ ਚਰ-ਬੀ ਵਿਚੋਂ ਚੰਗਾ ਤੇਲ ਨਿਕਲਦਾ ਹੈ, ਗ੍ਰੀਨਲੈਂਡ ਟਾਪੂ ਦੇ ਵਸਣੀਕ ਵਾਲਰਸ ਥੋਂ ਵਡਾ ਲਾਭ ਲੈਂਦੇ ਹਨ, ਦੰਦਾਂ ਥੋਂ ਮੱਛੀਆਂ ਫੜਨ ਦੀਆਂ ਕੁੰਡੀਆਂ, ਆਂਦ੍ਰਾਂ ਥੋਂ ਜਾਲ, ਖੱਲ ਦੇ ਕਪੜੇ ਬਨਾਉਂਦੇ ਹਨ, ਅਰ ਮਾਂਸ ਖਾਂਦੇ ਹਨ ॥

ਪਰ ਇਸ ਦਾ ਸ਼ਿਕਾਰ ਕੋਈ ਖੇਡ ਨਹੀਂ ਹੈ, ਕਈ ਵਾਰੀ ਅਜਿਹਾ ਹੋਇਆ ਹੈ, ਕਿ ਵਾਲਰਸ ਨੈ ਸ਼ਿਕਾਰੀਆਂ ਦੀਆਂ ਬੇੜੀਆਂ ਪੁਰ ਹੱਲਾ ਕਰਕੇ ਉਨ੍ਹਾਂ ਨੂੰ ਮੂਧਿਆਂ ਕਰ ਦਿਤਾ ਹੈ, ਇਕ ਸ਼ਿਕਾਰੀ ਲਿਖਦਾ ਹੈ, ਕਿ ਅਸੀਂ ਇਨ੍ਹਾਂ ਦੇ ਸ਼ਿਕਾਰ ਲਈ ਛੋਟੀ ੨ ਬੇੜੀਆਂ ਲਈ ਜਾਂਦੇ ਸਾਂ, ਕਿ ਸਾਮਣਿਓਂ ਦੇਖਿਆ ਕਿ ਢੇਰ ਸਾਰੇ ਵਾਲਰਸ ਬਰਫ ਪੁਰ ਖੇਡ ਰਹੇ ਹਨ, ਇਸ ਲਈ ਅਸਾਂ ਆਪਣੀ ਬੇੜੀ ਹੋਰ ਬੀ ਛੇਤੀ ਤੋਰੀ, ਅਰ ਉਥੇ ਪਹੁੰਚੇ, ਓਹ ਆਪਣੀਆਂ ਖੇਡਾਂ ਵਿਚ ਅਜਿਹੇ ਮਸਤ ਸਨ, ਕਿ ਚੌਕੀ

ਵਾਰ ਨੂੰ ਸਾਡੇ ਆਉਣ ਦੀ ਖਬਰ ਨਾ ਹੋਈ, ਅਸਾਂ ਬਹੁਤ ਸਾਰੇ ਆਦਮੀ ਉਧਰ ਖੜੇ ਕੀਤੇ, ਜਿਧਰ ਪਾਣੀ ਸੀ, ਕਿ ਜਦ ਵਾਲ ਰਸ ਪਾਣੀ ਵਿਚ ਨਠਣਾ ਚਾਹੁਣ, ਤਾਂ ਉਨ੍ਹਾਂ ਦਾ ਸ਼ਿਕਾਰ ਕਰ ਲੈਣ, ਅਰ ਕੁਝ ਬੰਦੂਕਾਂ ਲੈਕੇ ਰਤਾ ਅਗੇ ਵਧੇ, ਬੰਦੂਕ ਚਲਦਿਆਂ ਹੀ ਗੋਲੀ ਇਕ ਦੇ ਸਿਰ ਨੂੰ ਲਗੀ, ਅਰ ਬਾਕੀ ਦੇ ਆਕੀ ਹੋਕੇ ਸਭ ਨੱਸੇ, ਪਰ ਇਕ ਤਾਂ ਬਾਹਲੇ ਸਨ, ਦੂਜਾ ਇਸ ਬਲ ਨਾਲ ਭੱਜੇ, ਕਿ ਜੋ ਆਦਮੀ ਰੋਕਣ ਖੜੋਤੇ ਸਨ, ਉਨ੍ਹਾਂ ਨੂੰ ਹਟਣਾ ਹੀ ਪਿਆ, ਪਾਣੀ ਵਿਚ ਪਹੁੰਚ ਕੇ ਏਹ ਜਨੌਰ ਹੋਰ ਬੀ ਸ਼ੇਰ ਹੋ ਗਏ, ਗਏ ਤਾਂ ਅਸੀ ਸਾਂ ਉਨ੍ਹਾਂ ਪੁਰ ਹੱਲਾ ਕਰਨ, ਪਰ ਉਨ੍ਹਾਂ ਨੈ ਉਲਟਾ ਰਲ ਮਿਲ ਕੇ ਸਾਡੇ ਪੁਰ ਹੱਲਾ ਕਰਨਾਂ ਅਰੰਭ ਕੀਤਾ, ਅਰ ਬੇੜੀ ਪੁਰ ਟਕਰਾਂ ਮਾਰਕੇ ਸਾਡੀ ਹੋਸ਼ ਭੁਲਾ ਦਿੱਤੀ, ਹਰ ਪਲ ਇਹੋ ਡਰ ਸੀ, ਕਿ ਬੇੜੀ ਨੂੰ ਉਲਟਾ ਨਾਂ ਦੇਣ, ਇੱਕ ਇਨ੍ਹਾਂ ਵਿਚੋਂ ਬਹੁਤ ਵਡਾ ਸੀ, ਅਰ ਉਹ ਟਕਰਾਂ ਬੀ ਵਡੇ ੨ ਜੋਰ ਨਾਲ ਮਾਰਦਾ ਸੀ, ਅਜਿਹਾ ਮਲੂਮ ਹੁੰਦਾ ਸੀ ਕਿ ਉਨ੍ਹਾਂ ਦਾ ਸੈਨਾ ਪਤੀ ਹੈ, ਲੋਕਾਂ ਨੂੰ ਬੰਦੂਕ ਭਰਨ ਦੀ ਵੇਹਲ ਕਿਥੇ ਸੀ, ਸਬ ਨੂੰ ਆਪੋ ਆਪਣੀ ਪਈ ਹੋਈ ਸੀ, ਪਰ ਇੱਕ ਆਦਮੀ ਪਾਸ ਕਿਸਮਤ ਨਾਲ ਇੱਕ ਬੰਦੂਕ ਭਰੀ ਹੋਈ ਸੀ, ਇੱਕ ਵਾਰੀ ਜੋ ਸੈਨਾਪਤੀ ਹੁਰਾਂ ਨੈ ਮੂੰਹ ਖੋਲਿਆ, ਉਸ

ਨੈ ਸੰਘ ਵਿਚ ਗੋਲੀ ਮਾਰੀ, ਸਰਦਾਰ ਦੇ ਮਰਦੇ ਹੀ ਸਾਰੇ ਭਜ
ਗਏ, ਅਰ ਸਾਡੀ ਜਾਨ ਬਚੀ ॥

# ਸੁੰਡ ਵਾਲੇ ਜਨੌਰ

ਤੁਸੀਂ ਪਹਲੇ ਪੜ੍ਹ ਚੁਕੇ ਹੋ, ਕਿ ਸੁੰਡ ਵਾਲੇ ਜਨੌਰ ਓਹ ਹੁੰਦੇ ਹਨ, ਜਿਨਾਂ ਦਾ ਨਕ ਬਹੁਤ ਲੰਮਾ ਤੇ ਮੁੜਨ ਵਾਲਾ ਹੁੰਦਾ ਹੈ, ਇਸ ਨੂੰ ਸੁੰਡ ਕੰਹਦੇ ਹਨ, ਹੁਣ ਇਸ ਭਾਂਤ ਵਿਚ ਨਿਰਾ ਹੱਥੀ ਮਿਲਦਾ ਹੈ, ਪਰ ਪਹਲੇ ਕਈ ਜਨੌਰ ਸੁੰਡ ਵਾਲੇ ਹੁੰਦੇ ਸਨ, ਹੁਣ ਹਾਥੀ ਬੀ ਨਿਰੈ ਅਫਰੀਕਾ, ਹਿੰਦੁਸਤਾਨ, ਲੰਕਾ ਤੇ ਬ੍ਰਹਮਾਂ ਵਿਚ ਲੱਭਦਾ ਹੈ, ਪਰ ਪਹਲੇ ਕਈ ਦੇਸਾਂ ਵਿਚ ਹੁੰਦਾ ਸੀ ॥

ਹਾਥੀ ਦੀ ਡੀਲ ਬਹੁਧਾ ਅਠ ਨੌਂ ਫੁਟ ਥੋਂ ਉੱਚੀ ਨਹੀਂ ਹੁੰਦੀ, ਇਨ੍ਹਾਂ ਦੀਆਂ ਟੰਗਾਂ ਦੀ ਬਣਤ ਵਡੀ ਅਚਰਜ ਹੈ, ਅਰਥਾਤ ਨਿਰੀ ਸਿਧੀ ਹੁੰਦੀ ਹੈ, ਇਸੇ ਕਰਕੇ ਏਹ ਛਾਲ ਨਹੀਂ ਮਾਰ ਸਕਦੇ, ਹਾਥੀ ਦੇ ਪੈਰਾਂ ਵਿਚ ਪੰਜ ਉਂਗਲਾਂ ਹੁੰਦੀਆਂ, ਹਨ, ਹਿੰਦੁਸਤਾਨ ਵਿਚ ਜੋ ਹਾਥੀ ਹੁੰਦੇ ਹਨ, ਇਸ ਦੇ ਅਗਲੇ ਪੈਰ ਦੀ ਇਕ ਉਂਗਲ ਵਿਚ ਅਰ ਪਿਛਲੇ ਪੈਰਾਂ ਦੀਆਂ ਚਾਰ ਉਂਗਲਾਂ ਵਿਚ ਸੁੰਮ ਲਗੇ ਹੁੰਦੇ ਹਨ, ਤਲੀਆਂ ਦੀ ਖੱਲ ਬਹੁਤ ਕਰੜੀ ਹੁੰਦੀ ਹੈ, ਅਰ ਇੱਸੇ ਨੂੰ ਧਰਤੀ ਪੁਰ ਟੇਕਦਾ ਤੁਰਦਾ

ਹੈ, ਅਰ ਇਹ ਕਾਰਣ ਹੈ ਕਿ ਇਸਦੇ ਭੁਰਨ ਵਿਚ ਰਤਾ ਬੀ ਖੜਾਕ ਨਹੀਂ ਹੁੰਦਾ ॥

ਇਸ ਦੇ ਅੰਗਾਂ ਵਿਚ ਸਭ ਥੋਂ ਅਚਰਜ ਚੀਜ ਇਸਦੀ ਸੂੰਡ ਅਥਵਾ ਨੱਕ ਹੈ, ਨਾਸਾਂ ਦੇ ਛੇਕ ਛੇਕੜ ਤੀਕ ਹਨ, ਇਨ੍ਹਾਂ ਨਾਲ ਪਾਣੀ ਉਪਰ ਨੂੰ ਖਿਚਦਾ ਹੈ, ਪੀਣਾ ਹੁੰਦਾ ਹੈ ਤਾਂ ਪੀ ਲੈਂਦਾ ਹੈ, ਜੇ ਖੇਡਣਾ ਹੁੰਦਾ ਹੈ, ਤਾਂ ਸਿਰ ਜਾਂ ਪਿਠ ਪੁਰ ਪਾ ਲੈਂਦਾ ਹੈ, ਸੂੰਡ ਵਿਚ ਫੜਨ ਦੀ ਸਮਰਥਾ ਬੀ ਹੈ, ਅਰ ਉਸ ਦੇ ਅੰਤ ਪੁਰ ਇਕ ਨਿੱਕੀ ਉਂਗਲ ਜਿਹੀ ਲਗੀ ਹੁੰਦੀ ਹੈ, ਜਿਸ ਨਾਲ ਉਹ ਘਾਹ ਦੇ ਤੀਲੇ ਤੇ ਪੈਸੇ ਤੀਕ ਚੱਕ ਸਕਦਾ ਹੈ, ਪਹਲਾਂ ਗ੍ਰਾਹ ਬੀ ਸੂੰਡ ਨਾਲ ਹੀ ਚਕਦਾ ਹੈ, ਫੇਰ ਮੂੰਹ ਤਕ ਲੈ ਜਾਂਦਾ ਹੈ, ਸੂੰਡ ਵਿਚ ਚਾਲੀ ਹਜਾਰ ਥੋਂ ਵਧੀਕ ਪਠੇ ਹੁੰਦੇ ਹਨ; ਜਿਨ੍ਹਾਂ ਦ੍ਵਾਰਾ ਉਹ ਇਸ ਨੂੰ ਵਡਿਆਂ ਛੋਟਿਆਂ ਕਰ ਸਕਦਾ ਹੈ, ਉਪਰ ਹੇਠਾਂ ਇਧਰ ਉਧਰ ਫਿਰਾ ਸਕਦਾ ਹੈ, ਅਰ ਹਰ ਤਰ੍ਹਾਂ ਮੋੜ ਸਕਦਾ ਹੈ ॥

ਇਡੀ ਵਡੀ ਸੂੰਡ ਦੇ ਸੰਭਾਲਣ ਲਈ ਸਿਰ ਬੀ ਬਹੁਤ ਵਡਾ ਤੇ ਤਕੜਾ ਹੁੰਦਾ ਹੈ, ਮਗਜ ਤਾਂ ਨਿਕਾ ਜਿਹਾ ਹੈ, ਪਰ ਉਸ ਦੇ ਦੁਆਲੇ ਦੀਆਂ ਹਡੀਆਂ ਵਡੀਆਂ੨ ਹਨ, ਇਸ ਲਈ ਭਾਂਵੇ ਹਾਥੀ ਦੇ ਸਿਰ ਨੂੰ ਦੋ ਦੋ ਚਾਰ ਚਾਰ ਗੋਲੀਆਂ ਲੱਗਣ

ਤਾਂ ਬੀ ਉਸ ਨੂੰ ਖਬਰ ਨਹੀਂ ਹੁੰਦੀ; ਕਾਰਣ ਇਹ ਹੈ ਕਿ ਮਗਜ਼ ਤੀਕ ਨਹੀਂ ਪਹੁੰਚਦੀਆਂ, ਉਪਰ ਦੀਆਂ ਹਡੀਆਂ ਵਿਚ ਹੀ ਰਹ ਜਾਂਦੀ ਹੈ ਹਾਂ ਮਸਤਕ ਪੁਰ ਇਕ ਅਜਿਹੀ ਥਾਂ ਹੈ ਕਿ ਜੇ ਉੱਥੇ ਗੋਲੀ ਲੱਗੇ ਤਾਂ ਸਿੱਧੀ ਮਗਜ਼ ਵਿਚ ਪਹੁੰਚਦੀ ਹੈ, ਅਰ ਹਾਥੀ ਝਟ ਮਰ ਜਾਂਦਾ ਹੈ, ਹਾਥੀ ਦੀ ਇਕ ਹੋਰ ਅਚਰਜ ਵਸਤ ਇਸ ਦੇ ਦੰਦ ਹਨ, ਉਪਰਲੇ ਜਬਾਹੜਿਆਂ ਵਿਚ ਦੋ ਵਡੇ ੨ ਦੰਦ ਹਨ, ਅਰ ਸਾਰੀ ਉਮਰ ਵਧਦੇ ਰੰਹਦੇ ਹਨ, ਇਨ੍ਹਾਂ ਨੂੰ ਹਾਥੀ ਦੰਦ ਜਾਂ ਦੰਦ ਖੰਦ ਕੰਹਦੇ ਹਨ, ਏਹ ਛੀ ਸਤ ਫੁਟ ਲੰਮੇ ਹੁੰਦੇ ਹਨ, ਭਾਰੇ, ਨਿੱਗਰ, ਤੋਲ ਵਿਚ ਤੀਹ ਸੇਰ ਥੋਂ ਡੇਢ ਮਣ ਤਕ॥

ਹਾਥੀ ਦੰਦ ਜਾਂ ਦੰਦ ਖੰਦ ਵਡਮੁੱਲੀ ਵਸਤ ਹੈ, ਇਸ ਪੁਰ ਜਿਲਾ ਚੰਗੀ ਹੋ ਸਕਦੀ ਹੈ, ਇਸ ਲਈ ਕਾਚੂਆਂ ਦੇ ਦਸਤੇ, ਡਬੇ, ਡਬੀਆਂ, ਸੰਦੂਖ, ਸੰਦੂਖੜੀਆਂ, ਹੋਰ ਸੈਂਕੜੇ ਚੀਜਾਂ ਬਣਦੀਆਂ ਹਨ ਚੰਗੇ ਹਾਥੀ ਦੰਦ ਦੀ ਜੋੜੀ ਦਾ ਮੁਲ ਚਾਰ ਪੰਜ ਸੌ ਰੁਪਯਾ ਹੈ, ਹਿੰਦੁਸਤਾਨ ਵਿਚ ਨਿਰੇ ਹਾਥੀ ਨੂੰ ਹੀ ਦੰਦ ਹੁੰਦੇ ਹਨ, ਹਥਣੀ ਨੂੰ ਨਹੀਂ ਹੁੰਦੇ, ਲੰਕਾ ਵਿਚ ਕਈਆਂ ਹਾਥੀ-ਆਂ ਦੇ ਬੀ ਨਹੀਂ ਹੁੰਦੇ॥

ਹਾਥੀ ਜੰਗਲੀ ਹੋਵੇ ਭਾਂਵੇ ਘਰੇਲੂ ਦੁਹਾਂ ਵਿਚ ਚਤੁਰਾਈ ਦੇਖਣ ਜੋਗ ਹੈ, ਜੰਗਲੀ ਹਾਥੀ ਟੋਲੀਆਂ ਦੀਆਂ ਟੋਲੀਆਂ ਕਠੇ

ਹੋਕੇ ਘਣੇ ਜੰਗਲਾਂ ਵਿਚ ਰੰਹਦੇ ਹਨ, ਅਰ ਇਉਂ ਤੁਰਦੇ ਹਨ, ਕਿ ਨਾ ਪੈਰਾਂ ਦਾ ਖੜਾਕ ਹੁੰਦਾ ਹੈ ਨਾ ਪਤ੍ਰ ਖੜਕਦਾ ਹੈ, ਸ਼ਿਕਾ-ਰੀ ਇਨ੍ਹਾਂ ਦੇ ਫੜਨ ਨੂੰ ਟੋਏ ਪਟਦੇ ਹਨ, ਪਰ ਹਥਨੀਆਂ ਜੋ ਅੱਗੇ ਚਲਦੀਆਂ ਹਨ, ਧਰਤੀ ਨੂੰ ਸੁੰਡ ਨਾਲ ਕੁਟਦੀਆਂ ਤੇ ਟੋਹੰਦੀਆਂ ਜਾਂਦੀਆਂ ਹਨ, ਅਰ ਜਿਥੋਂ ਟੋਆ ਹੁੰਦਾ ਹੈ, ਬਹੁਧਾ ਜਾਣ ਜਾਂਦੀਆਂ ਹਨ ॥

ਪਾਲੇ ਹੋਏ ਹਾਥੀ ਸ਼ਿਕਾਰ ਸਵਾਰੀ ਅਰ ਭਾਰ ਚੱਕਣ ਦੇ ਕੰਮ ਆਉਂਦੇ ਹਨ, ਤੀਜੀ ਪੋਥੀ ਵਿਚ ਤੁਸਾਂ ਉਨ੍ਹਾਂ ਦੇ ਫੜਨ ਦੀ ਡੌਲ ਪੜ੍ਹੀ ਹੈ, ਇਥੇ ਅਸੀ ਤੁਹਾਨੂੰ ਉਹ ਦੇ ਸਿਧਿਆਂ ਕਰਨ ਦੀ ਡੌਲ ਸਮਝਾਉਂਦੇ ਹਾਂ, ਪਹਲਾਂ ਨਵੇਂ ਹਾਥੀ ਨੂੰ ਦੋ ਬ੍ਰਿਛਾਂ ਦੇ ਵਿਚਕਾਰ ਬੰਨਦੇ ਹਨ, ਅਰ ਵਾਂਸਾਂ ਨਾਲ ਉਸ ਨੂੰ ਮਲਦੇ ਹਨ, ਪਹਲੇ ਪਹਲ ਉਹ ਬਹੁਤ ਅੜਾਉਂਦਾ ਤੇ ਹਥ ਪੈਰ ਮਾਰਦਾ ਹੈ, ਪਰ ਦੋ ਚਹੁ ਦਿਨਾਂ ਵਿਚ ਵਾਦੀ ਪੈ ਜਾਂਦੀ ਹੈ, ਫੇਰ ਉਸਨੂੰ ਰੱਸਿਆਂ ਨਾਲ ਜਕੜਦੇ ਹਨ, ਅਰ ਮਹਉਤ ਰੱਸੀ ਫੜ ਕੇ ਗਿੱਚੀ ਪੁਰ ਬੈਠਦਾ ਹੈ, ਕਿ ਸੁਟ ਨਾ ਦੇਵੇ, ਫੇਰ ਦੋ ਪਲੇ ਹੋਏ ਹਾਥੀਆਂ ਵਿਚ ਇਸ ਨੂੰ ਬਾਹਰ ਲੈ ਜਾਂਦੇ ਹਨ, ਇਕ ਮਨੁਖ ਨੇਜਾ ਲਈ ਇਸ ਦੇ ਪਿਛੇ ਰੰਹਦਾ ਹੈ, ਭਈ ਹੁਕਮ ਨਾਲ ਠਹਰਨਾ ਤੇ ਮੋੜ ਪੁਰ ਮੁੜਨਾ ਸਿਖਾਵੇ, ਮਹਾਉਤ ਬੀ ਹਰ ਮੋੜ ਪੁਰ ਆਪਣੇ

ਪੱਟਾਂ ਨਾਲ ਉਸ ਦੀ ਗਿੱਚੀ ਘੁਟਦਾ ਅਰ ਸਿਰ ਵਿਚ ਅੰਕਸ ਚੋਭਦਾ ਰੰਹਦਾ ਹੈ, ਭਈ ਸੈਨਤ ਸਮਝਿਆ ਕਰੇ, ਗੋਡਿਆਂ ਦੇ ਭਾਰ ਬੈਠਣਾ ਇੰਉ ਸਿਖਾਉਂਦੇ ਹਨ, ਕਿ ਪਹਲੇ ਪੰਜ ਛੀ ਫੁਟ ਡੂੰਘੇ ਪਾਣੀ ਵਿਚ ਇਸ ਨੂੰ ਲੈ ਜਾਂਦੇ ਹਨ, ਕਿੰਉ ਜੋ ਹਾਥੀ ਨੂੰ ਪਾਣੀ ਨਾਲ ਬਹੁਤ ਪਿਆਰ ਹੈ, ਉਹ ਉਸ ਵਿਚ ਬੈਠ ਜਾਂਦਾ ਹੈ, ਫੇਰ ਦੋ ਦੋ ਤਿਨ ਤਿਨ ਫੁਟ ਡੂੰਘੇ ਪਾਣੀ ਵਿਚ ਲਿਆਉਂਦੇ ਹਨ, ਅਰ ਉਥੇ ਉਹ ਬੈਠਣ ਲਗਦਾ ਹੈ, ਇਕੁਰ ਹੌਲੀ ੨ ਸੈਨਤ ਨਾਲ ਧਰਤੀ ਪੁਰ ਬੈਠਣਾ ਬੀ ਸਿਖ ਜਾਂਦਾ ਹੈ, ਧਰਤੀ ਥੋਂ ਕੋਈ ਚੀਜ ਚਕਣੀ ਇੰਉ ਸਿਖਾਉਂਦੇ ਹਨ, ਕਿ ਪਹਲਾਂ ਕੋਈ ਚੀਜ ਰੱਸੀ ਨਾਲ ਬੰਨ੍ਹ ਦਿੰਦੇ ਹਨ, ਉਹ ਉਸ ਦੀਆਂ ਟੰਗਾਂ ਨਾਲ ਟਕਰਦੀ ਜਾਂਦੀ ਹੈ, ਹਾਥੀ ਅੱਕ ਕੇ ਉਸ ਨੂੰ ਸੁੰਡ ਨਾਲ ਚਕ ਲੈਂਦਾ ਹੈ, ਕੁਝ ਚਿਰ ਇਕੁਰ ਹੀ ਕਰਦੇ ਰੰਹਦੇ ਹਨ, ਇਥੋਂ ਤੀਕ ਕਿ ਫੇਰ ਉਹ ਚੀਜਾਂ ਨੂੰ ਰੱਸੀ ਨਾਂ ਬੀ ਬੱਧੀ ਹੋਵੇ ਚੱਕਣ ਲਗ ਜਾਂਦਾ ਹੈ ॥

ਅਫਰੀਕਾ ਵਿਚ ਹਾਥੀਆਂ ਨੂੰ ਸਿਖਾਉਂਦੇ ਨਹੀਂ, ਹਾਥੀ ਦੰਦ ਵਾਸਤੇ ਮਾਰਦੇ ਹਨ, ਉਥੋਂ ਤੇ ਹਿੰਦੁਸਤਾਨ ਦੇ ਹਾਥੀਆਂ ਵਿਚ ਫਰਕ ਹੈ, ਅਫਰੀਕਾ ਦੇ ਹਾਥੀ ਹਿੰਦੁਸਤਾਨ ਦੇ ਹਾਥੀਆਂ ਨਾਲੋਂ ਡੀਲ ਵਿਚ ਵਡੇ ਹੁੰਦੇ ਹਨ, ਅਰ ਉਨ੍ਹਾਂ ਦੇ ਕੰਨ ਬੀ

ਚੌੜੇ ਹੁੰਦੇ ਹਨ, ਉਨ੍ਹਾਂ ਦੇ ਦੰਦ ਵਡੇ ਬੀ ਅਰ ਹਥਣੀਆਂ ਨੂੰ ਬੀ ਹੁੰਦੇ ਹਨ, ਹਿੰਦੁਸਤਾਨ ਦੇ ਹਾਥੀਆਂ ਦੇ ਪਿਛਲੇ ਪੈਰਾਂ ਵਿੱਚ ਚਾਰ ੨ ਸੁੰਮ ਹੁੰਦੇ ਹਨ, ਪਰ ਅਫਰੀਕਾ ਵਾਲਿਆਂ ਦੇ ਨਿੱਕੇ ਤਿਨ ੨ ॥

ਸੁੰਡ ਵਾਲੇ ਜਨੌਰਾਂ ਵਿਚੋਂ ਹੁਣ ਨਿਰੇ ਹਾਥੀ ਹੀ ਲਭਦੇ ਹਨ, ਪਹਲੇ ਕਈ ਹੋਰ ਬੀ ਅਜਿਹੇ ਜਨੌਰ ਹੁੰਦੇ ਸਨ, ਏਸ਼ਿ- ਆਈ ਰੂਸ ਵਿਚ ਇਕ ਜਨੌਰ ਦੇ ਪਿੰਜਰ ਮਿਲਦੇ ਹਨ, ਜਿਸ ਨੂੰ ਮੇਮਥ ਸਦਦੇ ਹਨ, ਇਸ ਦੇ ਦੰਦ ਹਾਥੀ ਦੇ ਦੰਦਾਂ ਨਾਲੋਂ ਬੀ ਵਡੇ ਹੁੰਦੇ ਸਨ, ਇਕ ਪਿੰਜਰ ਵਿਚੋਂ ਕੋਈ ਦਸ ਫੁਟ ਲੰਮੇ ਦੰਦ ਨਿਕਲੇ ਸਨ, ਇਕ ਹੋਰ ਤਮਾਸ਼ੇ ਦੀ ਗਲ ਸੁਣੋ, ਕਿ ਇਨ੍ਹਾਂ ਜਨੌਰਾਂ ਨੂੰ ਮੋਇਆਂ ਹਜਾਰਾਂ ਵਰ੍ਹੇ ਬੀਤ ਗਏ ਹਨ, ਪਰ ਬਾਜੀ- ਆਂ ਲੋਥਾਂ ਅਜਿਹੀਆਂ ਲਝਦੀਆਂ ਹਨ ਕਿ ਉਨ੍ਹਾਂ ਪੁਰ ਮਾਸ ਵਾਲ਼ ਅਰ ਹੋਰ ਸਭੋ ਕੁਝ ਸੀ, ਨਾ ਕੋਈ ਅੰਗ ਸੜਿਆ ਸੀ, ਨਾ ਕੋਈ ਗਲਿਆ ਸੀ, ਕਾਰਣ ਇਹ ਕਿ ਕਈ ਮੁਦਤਾਂ ਥੋਂ ਬਰਫ ਵਿਚ ਦਬੇ ਪਏ ਰਹੇ ਹਨ, ਅਰ ਬਰਫ ਵਿਚ ਮਾਸ ਨਹੀਂ ਸੜਦਾ, ਇਨ੍ਹਾਂ ਲੋਥਾਂ ਥੋਂ ਮਲੂਮ ਹੋਇਆ, ਕਿ ਇਹ ਜਨੌਰ ਹਾਥੀ ਨਾਲੋਂ ਬੀ ਡੀਲ ਵਿਚ ਵਡੇ ਸਨ, ਅਰ ਬਰਫ ਵਿਚ ਰਹਣ ਕਰਕੇ ਉਨ੍ਹਾਂ ਕੋਲ ਵਸਤਾਂ ਬੀ ਅਜਿਹੀਆਂ ਸਨ, ਇਨ੍ਹਾਂ

ਦੀ ਗਿੱਚੀ ਪੁਰ ਜ਼ੱਤ ਅਰ ਪਿਠ ਪੁਰ ਰਿੱਛ ਵਾਂਙੂ ਵਾਲ ਹੁੰਦੇ ਹਨ ॥

ਅਮਰੀਕਾ ਦੇ ਉੱਤਰ ਵਿੱਚ ਇਕ ਹੋਰ ਜਨੌਰ ਦੇ ਪਿੰਜਰ ਲਭਦੇ ਹਨ, ਇਹ ਬੀ ਹਾਥੀ ਦੀ ਭਾਂਤ ਦਾ ਜਨੌਰ ਹੈ, ਪਰ ਹਾਥੀ ਥੋਂ ਬਹੁਤ ਵਡਾ, ਇਸ ਨੂੰ ਮਾਸਟੋਡਨ ਕੈਂਹਦੇ ਹਨ ॥

## ਖੁਰ ਵਾਲੇ ਜਨੌਰ

ਏਹ ਓਹ ਜਨੌਰ ਹਨ ਜਿਨ੍ਹਾਂ ਦੀਆਂ ਉਂਗਲਾਂ ਪੁਰ ਮੋਟੇ ੨ ਨਹੁੰ ਜਾਂ ਖੁਰ ਚੜ੍ਹੇ ਹੋਏ ਹੁੰਦੇ ਹਨ, ਭਈ ਧਰਤੀ ਪੁਰ ਤੁਰਨ ਨਾਲ ਉਂਗਲਾਂ ਘਸ ਨਾ ਜਾਣ, ਇਨ੍ਹਾਂ ਦੀਆਂ ਕਈ ਭਾਂਤਾਂ ਹਨ, ਪਹਲੇ ਉਗਾਲੀ ਕਰਨ ਵਾਲੇ ਜਨੌਰ, ਜਿਹਾਕੁ ਗਊ, ਬਕਰੀ, ਭੇਡ, ਹਰਨ, ਬਾਰਾ ਸਿੰਗਾ, ਜ਼ਰਾਫਾ, ਤੇ ਊਠ, ਇਨ੍ਹਾਂ ਦੇ ਖੁਰ ਵਿਚੋਂ ਚੀਰੇ ਹੋਏ ਹਨ ॥

ਦੂਜੇ ਸਰਬ ਭੱਖੀ ਜਨੌਰ, ਜਿਹਾਕੁ ਸੂਰ ਤੇ ਦਰਿਆਈ ਘੋੜਾ, ਇਨ੍ਹਾਂ ਦੇ ਪੈਰਾਂ ਵਿਚ ਚਾਰ ਚਾਰ ਉਂਗਲਾਂ ਹੁੰਦੀਆਂ ਹਨ, ਅਤੇ ਉਨ੍ਹਾਂ ਵਿਚ ਖੁਰ ਹੁੰਦੇ ਹਨ, ਸੂਰ ਦੀਆਂ ਦੋ ਉਂਗਲਾਂ ਧਰਤੀ ਪੁਰ ਟਿਕਦੀਆਂ ਹਨ, ਅਰ ਦੇਹ ਦਾ ਭਾਰ ਸਹਾਰ-ਦੀਆਂ ਹਨ, ਪਿਛਲੀਆਂ ਦੋ ਉਂਗਲਾਂ ਉਠੀਆਂ ਰੈਂਹਦੀਆਂ ਹਨ ॥

ਤੀਜੇ ਨਿੱਗਰ ਖੁਰ ਵਾਲੇ ਜਨੌਰ, ਜਿਹਾਕੁ ਘੋੜਾ, ਖੋਤਾ, ਤੇ ਜੈਬਰਾ, ਇਨ੍ਹਾਂ ਦੇ ਸੁੰਮ ਵਿੱਚੋਂ ਚੀਰੇ ਹੋਏ ਨਹੀਂ ਹੁੰਦੇ, ਸਗੋਂ ਇਕ ਪੈਰ ਵਿੱਚ ਇਕ ਕਰੜਾ ਖੁਰ ਹੁੰਦਾ ਹੈ ॥

ਚੌਥੇ ਗੈਂਡਾ, ਇਸ ਦੇ ਹਰ ਪੈਰ ਵਿਚ ਤਿਨ ਤਿਨ ਖੁਰ ਹੁੰਦੇ ਹਨ, ਵਡੇ ੨ ਅਰ ਤਕੜੇ ॥

## ਉਗਾਲੀ ਕਰਨ ਵਾਲੇ ਜਨੌਰ

ਏਹ ਅਜਿਹੇ ਜਨੌਰ ਹਨ ਕਿ ਜੇ ਨਾ ਹੁੰਦੇ, ਤਾਂ ਮਨੁਖ ਵਡਾ ਜਿੱਚ ਹੁੰਦਾ, ਜਿਹਾਕੁ ਹਿੰਦੁਸਤਾਨ ਵਿਚ ਗਊ ਨਾ ਹੁੰਦੀ ਤਾਂ ਖੇਤਾਂ ਵਿਚ ਹਲ ਕੌਣ ਵਾਹੁੰਦਾ, ਦੁਧ ਦਹੀਂ ਘਿਉ ਭਾਂਤ ੨ ਦੀਆਂ ਮਿਠਿਆਈਆਂ ਕਿਥੋਂ ਮਿਲਦੀਆਂ, ਭੇਡਾਂ ਬਕਰੀਆਂ ਨਾ ਹੁੰਦੀਆਂ ਤਾਂ ਖਾਣ ਲਈ ਮਾਂਸ ਹਥ ਕਿਥੋਂ ਆਉਂਦਾ, ਤੇ ਉੱਨ ਦੇ ਕਪੜੇ ਕਿਥੋਂ ਮਿਲਦੇ, ਊਠ ਨਾ ਹੁੰਦਾ ਤਾਂ ਰੇਤ ਦਿਆਂ ਥਲਾਂ ਨੂੰ ਕੌਣ ਗਾਹੁੰਦਾ ॥

ਏਹ ਸਭ ਉਗਾਲੀ ਕਰਨ ਵਾਲੇ ਜੀਵ ਹਨ, ਜੋ ਲਾਭ ਇਨ੍ਹਾਂ ਥੋਂ ਆਦਮੀ ਨੂੰ ਪਹੁੰਚਦਾ ਹੈ, ਹੋਰ ਕਿਸੇ ਪ੍ਰਕਾਰ ਦੇ ਜੰਤੂ ਥੋਂ ਨਹੀਂ ਪਹੁੰਚਦਾ, ਏਹ ਸਵਾਰੀ ਤੇ ਭਾਰ ਚੱਕਣ ਦੇ ਕੰਮ ਆਉਂਦੇ ਹਨ, ਇਨ੍ਹਾਂ ਦਾ ਮਾਂਸ ਖਾਂਦੇ ਹਨ, ਦੁਧ ਪੀਂਦੇ ਹਨ,

ਖੱਲ ਦਾ ਚੰਮ, ਉੱਨ ਦੇ ਕਪੜੇ, ਚਰਬੀ ਦੀਆਂ ਬਤੀਆਂ, ਸਿੰਙ ਅਰ ਹਡੀਆਂ ਸਭ ਕੰਮ ਆਉਂਦੇ ਹਨ, ਤੀਜੀ ਪੋਥੀ ਵਿਚ ਤੁਸੀ ਪੜ੍ਹ ਆਏ ਹੋ, ਕਿ ਗਊ ਦੇ ਆਮਾਸ਼ਯ ਵਿਚ ਚਾਰ ਰਖਨੇ ਹੁੰਦੇ ਹਨ, ਪਹਲਾਂ ਆਪਣਾ ਚਾਰਾ ਐਵੇਂ ਚਰ ਲੈਂਦੀ ਹੈ, ਫੇਰ ਵਿਹਲ ਵੇਲੇ ਬੈਠਕੇ ਢਿਡ ਵਿੱਚੋਂ ਕਢ ੨ ਉਗਾਲੀ ਕਰਦੀ ਹੈ, ਅਰ ਖਾਂਦੀ ਹੈ, ਸਾਰੇ ਉਗਾਲੀ ਕਰਨ ਵਾਲੇ ਜਨੌਰਾਂ ਦਾ ਇਹੋ ਹਾਲ ਹੈ, ਇਸ ਪ੍ਰਕਾਰ ਦੇ ਜਨੌਰ ਚੁਪਾਏ ਜਾਂ ਪਸੂ ਅਖਾਉਂਦੇ ਹਨ, ਅਰ ਨਿਰਾ ਘਾਹ ਆਦਿ ਬਨਾਸਪਤੀ ਚਰਦੇ ਹਨ, ਵਢਣ ਦੇ ਦੰਦ ਨਿਰੇ ਹੇਠਲੇ ਜਬਾਹੜੇ ਵਿੱਚ ਹੁੰਦੇ ਹਨ; ਇਨ੍ਹਾਂ ਦੇ ਸਾਮ੍ਹਣੇ ਕਰੜਾ ਮਸੂੜਾ ਹੁੰਦਾ ਹੈ, ਦੰਦ ਨਹੀਂ ਹੁੰਦੇ, ਨਿਰੇ ਊਠ ਦੇ ਉਪ੍ਰਲੇ ਜਬਾਹੜੇ ਵਿਚ ਕੱਟਣ ਦੇ ਦੰਦ ਹੁੰਦੇ ਹਨ, ਬਹੁਧਾ ਇਨ੍ਹਾਂ ਦੇ ਕੱਟਣ ਦੇ ਦੰਦਾਂ ਅਰ ਦਾੜ੍ਹਾਂ ਵਿਚ ਖਾਲੀ ਥਾਂ ਹੁੰਦੀ ਹੈ, ਇਸ ਦੀਆਂ ਕਈ ਭਾਂਤਾਂ ਵਿਚ ਤਾਂ ਕੁਚਲੀਆਂ ਹੁੰਦੀਆਂ ਹਨ, ਅਰ ਬਾਜੀਆਂ ਵਿਚ ਨਹੀਂ, ਅਖਾਂ ਸਾਮ੍ਹਣੇ ਨੂੰ ਨਹੀਂ ਹੁੰਦੀਆਂ, ਸਗੋਂ ਸਿਰ ਦੇ ਦੁਹੀਂ ਪਾਸੀਂ ਹੁੰਦੀਆਂ ਹਨ, ਇਸ ਲਈ ਇਧਰ ਉਧਰ ਚੰਗੀ ਤਰ੍ਹਾਂ ਵੇਖ ਸਕਦੇ ਹਨ, ਕੰਨ ਬਹੁਤ ਪਿਛੇ ਹੋਣ ਅਰ ਹਰ ਪਾਸੇ ਮੁੜ ਜਾਣ ਕਰਕੇ ਹਰ ਪਾਸੇ ਦੀ ਅਵਾਜ ਭੀ ਸੁਣ ਲੈਂਦੇ ਹਨ, ਨਾਲੇ ਸੁਣਨ ਤੇ ਸੁੰਘਣ ਦੀ ਸਮਰਥਾ ਵਡੀ ਤਕੜੀ

ਹੁੰਦੀ ਹੈ, ਦਿਆਲੂ ਜਗਦੀਸ਼ਰ ਨੈ ਇਨ੍ਹਾਂ ਨੂੰ ਇਹ ਬਲ ਇਸ ਲਈ ਦਿੱਤਾ ਹੈ, ਕਿ ਆਪਣੇ ਬਹੁਤੇ ਵੈਰੀਆਂ ਥੋਂ ਜਾਨ ਬਚਾਕੇ ਨੱਸ ਜਾਇਆ ਕਰਨ ॥

ਹੁਣ ਅਸੀ ਤੁਹਾਨੂੰ ਇਸ ਪ੍ਰਕਾਰ ਦੇ ਕਈਆਂ ਜਨੌਰਾਂ ਦਾ ਸਮਾਚਾਰ ਦਸਦੇ ਹਾਂ, ਗਊ ਬਲ਼ਦ ਦੁਨੀਆਂ ਦੇ ਬਾਹਲੇ ਦੇਸਾਂ ਵਿਚ ਹੁੰਦੇ ਹਨ, ਇਨ੍ਹਾਂ ਦੀਆਂ ਭਾਂਤਾਂ ਬੀ ਬਹੁਤ ਹਨ, ਹਿੰਦੁਸ-ਤਾਨ ਦੇ ਗਰਮ ਮਦਾਨਾਂ ਵਿਚ ਬਲਦ ਦੇ ਪਸ਼ਮ ਦੀ ਕੋਈ ਲੋੜ ਨਹੀਂ, ਪਰ ਅਮ੍ਰੀਕਾ ਦੇ ਠੰਡੇ ਦੇਸਾਂ ਵਿਚ ਇਕ ਪ੍ਰਕਾਰ ਦੇ ਬਲਦ ਹੁੰਦੇ ਹਨ, ਉਨ੍ਹਾਂ ਦੀ ਦੇਹ ਪੁਰ ਰਿੱਛ ਵਰਗੇ ਲੰਮੇ ੨ ਵਾਲ ਹੁੰਦੇ ਹਨ, ਇਕ ਹੌਰ ਭਾਂਤ ਹੈ ਜਿਸ ਦੀ ਗਿੱਚੀ ਪੁਰ ਸ਼ੇਰ ਵਰਗੀ ਜੱਤ ਹੁੰਦੀ ਹੈ ॥

ਇਨ੍ਹਾਂ ਦੀਆਂ ਕਈ ਕੁਲਾਂ ਹੁੰਦੀਆਂ ਹਨ, ਕਈ ਬਹੁਤ ਛੋਟੇ ਕਈ ਬਹੁਤ ਵਡੇ, ਬਾਜੇ ਲਿੱਸੇ ਪਤਲੇ, ਬਾਜੇ ਮੋਟੇ ਦੁਗੜ ਦੁੱਲੇ, ਕਈ ਬਹੁਤ ਸੁੰਦਰ, ਕਈ ਮਿਹਨਤੀ, ਰੰਗ ਤੇ ਸਿੰਗਾਂ ਵਿਚ ਬੀ ਭੇਦ ਹੈ, ਇੰਗਲੈਂਡ ਦੀ ਗਊ ਸਾਡੇ ਦੇਸ ਦੀ ਗਊ ਕੋਲੋਂ ਡੀਲ ਵਿਚ ਵਡੀ ਹੁੰਦੀ ਹੈ, ਅਰ ਦੁਧ ਬੀ ਬਹੁਤ ਦਿੰਦੀ ਹੈ, ਇਸ ਦੀ ਪਿੱਠ ਪੁਰ ਕੁਬ ਮੂਲੋਂ ਹੀ ਨਹੀਂ ਹੁੰਦਾ, ਸਗੋਂ

ਅਜਿਹੀ ਸਾਫ ਅਰ ਪਧਰੀ ਹੁੰਦੀ ਹੈ, ਜਿਹੀ ਮੇਜ, ਇਹ ਦੁਧ ਬੀ ਬਹੁਤ ਦਿੰਦੀ ਹੈ ॥

ਜੰਗਲੀ ਬਲਦ ਬੀ ਕਈ ਦੇਸਾਂ ਵਿਚ ਹੁੰਦੇ ਹਨ, ਇਕ ਇਨ੍ਹਾਂ ਵਿਚ ਮੁਸ਼ਕ ਬਲਦ ਹੈ, ਜੋ ਉੱਤਰੀ ਅਮ੍ਰੀਕਾ ਦੇ ਉੱਤਰ ਵਿੱਚ ਹੁੰਦਾ ਹੈ, ਇਸ ਦੀ ਡੀਲ ਵਡੇ ਵਛੇ ਜਿਡੀ ਹੁੰਦੀ ਹੈ, ਸਾਰੇ ਸਰੀਰ ਪੁਰ ਵਾਲ ਹੁੰਦੇ ਹਨ, ਅਰ ਇਕ ਤਰ੍ਹਾਂ ਦੀ ਮੁਸ਼ਕ ਆਉਂਦੀ ਹੈ, ਪਰ ਉਥੋਂ ਦੇ ਵਾਸੀ ਇਸ ਨੂੰ ਖਾਂਦੇ ਹਨ, ਅਮ੍ਰੀਕਾ ਦੇ ਘਾਹ ਦੇ ਮਦਾਨਾਂ ਵਿਚ ਇਕ ਹੋਰ ਭਾਂਤ ਮਿਲਦੀ ਹੈ, ਜਿਸ ਦੀ ਗਿੱਚੀ ਪੁਰ ਜੱਤ ਹੁੰਦੀ ਹੈ, ਉਨ੍ਹਾਂ ਨੂੰ ਬਾਈਸਨ ਆਖਦੇ ਹਨ, ਏਹ ਵਡੇ ਬਲੀ ਤੇ ਡੀਲ ਵਾਲੇ ਜਨੌਰ ਹੁੰਦੇ ਹਨ, ਇਨ੍ਹਾਂ ਦੇ ਸਿਰ ਤੇ ਮੋਢੇ ਤਾਂ ਬਹੁਤ ਹੀ ਵੱਡੇ ਹੁੰਦੇ ਹਨ, ਅਯੜਾਂ ਦੇ ਅਯੜ ਇਕੱਠੇ ਚਰਦੇ ਫਿਰਦੇ ਹਨ, ਜਦ ਘਾਹ ਮੁਕਣ ਪੁਰ ਆਉਂਦਾ ਹੈ, ਹੋਰ ਥਾਂਉ ਚਲੇ ਜਾਂਦੇ ਹਨ, ਵੈਰੀ ਨੂੰ ਦੇਖਕੇ ਨੱਸਦੇ ਹਨ, ਪਰ ਜੇ ਗੋਲੀ ਲਗ ਜਾਵੇ ਤਾਂ ਇਨ੍ਹਾਂ ਦੇ ਕ੍ਰੋਧ ਦਾ ਹਾਲ ਨਾ ਪੁਛੋ, ਅਜਿਹੀ ਬੁਰੀ ਤਰ੍ਹਾਂ ਝਈ ਲੈਕੇ ਪੈਂਦੇ ਹਨ, ਕਿ ਸ਼ਿਕਾਰੀਆਂ ਨੂੰ ਜਾਨ ਬਚਾਉਣੀ ਔਖ ਹੋ ਜਾਂਦੀ ਹੈ ॥

ਮਝ ਹਿੰਦੁਸਤਾਨ ਵਿਚ ਸਭ ਥਾਂ ਮਿਲਦੀ ਹੈ, ਇਹ ਬੀ ਗਊ ਵਾਂਙੂ ਸਾਨੂੰ ਵਡਾ ਲਾਭ ਪੁਚਾਉਂਦੀ ਹੈ, ਇਸ ਦਾ ਹਾਲ

ਤੁਸੀਂ ਦੂਜੀ ਪੋਥੀ ਵਿਚ ਪੜ੍ਹ ਚੁਕੇ ਹੋ, ਜੰਗਲੀ ਮੈਹਾਂ ਜਿਸ ਨੂੰ ਅਰਨਾ ਸੰਡਾ ਆਖਦੇ ਹਨ, ਵਡਾ ਤਕੜਾ ਹੁੰਦਾ ਹੈ, ਹੋਰ ਕਿਸੇ ਜਨੌਰ ਥੋਂ ਨਹੀਂ ਡਰਦਾ, ਇਹ ਅਵਧ ਥੋਂ ਲੈਕੇ ਭੂਟਾਨ ਤਕ ਹਿਮਾਲਾ ਦੀ ਤ੍ਰਾਈ ਵਿਚ ਬੰਗਾਲ ਤੇ ਮਧ ਹਿੰਦ ਵਿਚ ਲਭਦਾ ਹੈ, ਜੰਗਲੀ ਮੈਹੇਂ ਦੱਖਣੀ ਅਫਰੀਕਾ ਅਰ ਯੂਰਪ ਦੇ ਬਾਜੇ ਦੇਸਾਂ ਵਿਚ ਲਝਦੇ ਹਨ॥

ਗਊ ਮਹੀਂ ਥੋਂ ਲੰਹਦਾ ਦਰਜਾ ਭੇਡ ਦਾ ਹੈ, ਜੋ ਮਨੁਖ ਨੂੰ ਬਹੁਤ ਲਾਭ ਪੁਚਾਉਂਦੀ ਹੈ, ਜਿਥੇ ਕਮਲੇ ਜਾ ਅਹਮਕ ਦਾ ਨਾਉਂ ਲੈਣਾ ਹੋਵੇ, ਉਥੇ ਇਸ ਅਨਾਥ ਦਾ ਨਾਉਂ ਸਭ ਥੋਂ ਪਹਲੋਂ ਆਉਂਦਾ ਹੈ, ਪਰ ਜੰਗਲੀ ਭੇਡ ਨੂੰ ਦੇਖੋ ਕਿ ਕਿਸ ਫੁਰਤੀ ਨਾਲ ਪਹਾੜਾਂ ਪੁਰ ਛਾਲਾਂ ਮਾਰਦੀ ਫਿਰਦੀ ਹੈ, ਅਰ ਵਡਾ ਜਮਾਕੇ ਪੈਰ ਧਰਦੀ ਹੈ, ਕੀ ਮਜਾਲ ਹੈ ਜੋ ਪੈਰ ਤਿਲਕ ਜਾਵੇ।

ਪਾਲੀ ਹੋਈ ਭੇਡ ਵਡੀ ਭੋਲੀ ਭਾਲੀ ਹੁੰਦੀ ਹੈ, ਅਰ ਆਪਣੇ ਬੱਚੇ ਪੁਰ ਤਾਂ ਸਿਰੋਂ ਪੈਰੋਂ ਵਾਰਨੇ ਜਾਂਦੀ ਹੈ, ਬੱਚਾ ਮਰ ਜਾਵੇ ਤਾਂ ਖਾਣਾ ਪੀਣਾ ਛਡ ਦਿੰਦੀ ਹੈ, ਅਯਾਲੀ ਹੋਰ ਬੱਚੇ ਉਸ ਦੀ ਥਣੀਂ ਪਾ ਦਿੰਦੇ ਹਨ, ਕਮਲੀ ਭੇਡ ਇਸ ਨੂੰ ਆਪਣਾ ਬੱਚਾ ਸਮਝਕੇ ਪਾਲਦੀ ਪਿਆਰ ਕਰਦੀ ਹੈ, ਭੇਡਾਂ ਦੇ ਅਯੜਾਂ ਦੇ ਅਯੜ ਪਾਲੇ ਜਾਂਦੇ ਹਨ, ਕਈ ਦੇਸਾਂ ਵਿਚ ਤਾਂ ਮਨੁਖ ਦੀ ਜਾਨ

ਹੀ ਭੇਡਾਂ ਦੇ ਸਿਰ ਹੈ, ਦੁਧ ਦਾ ਮਖਣ ਤੇ ਪਨੀਰ ਬਣਾਉਂਦੇ ਹਨ, ਮਾਂਸ ਖਾਂਦੇ ਹਨ, ਸਮੂਰ ਗਲ ਪਾਉਂਦੇ ਹਨ, ਉੱਨ ਦੇ ਕਪੜੇ ਉਣਦੇ ਹਨ, ਭੇਡ ਬਾਹਲਿਆਂ ਦੇਸਾਂ ਵਿਚ ਲਝਦੀ ਹੈ, ਪਰ ਗਰਮ ਦੇਸਾਂ ਵਿਚ ਇਸ ਦੀ ਉੱਨ ਮੋਟੀ ਤੇ ਖਰਾਬ ਹੁੰਦੀ ਹੈ,ਅਰ ਠੰਡੇ ਦੇਸਾਂ ਵਿਚ ਮਹੀਨ ਤੇ ਕੂਲੀ, ਆਸਟ੍ਰੇਲੀਆ ਵਿਚ ਚਾਰੇ ਲਈ ਰਖਾਂ ਬਹੁਤ ਹਨ,ਇਸ ਲਈ ਭੇਡਾਂ ਦਾ ਬੀਹੁ ਲੜ ਆਇਆ ਹੋਇਆ ਹੈ, ਇਨ੍ਹਾਂ ਨੂੰ ਪਾਲਦੇ ਹਨ, ਅਰ ਹਰ ਵਰ੍ਹੇ ਜਹਾਜ਼ਾਂ ਦੇ ਜਹਾਜ ਉੱਨ ਦੇ ਭਰ ਕੇ ਹੋਰਨਾਂ ਦੇਸਾਂ ਵਿੱਚ ਵਪਾਰ ਲਈ ਭੇਜਦੇ ਹਨ ॥

ਬਕਰੀ ਦਾ ਸਮਾਂਚਾਰ ਤੁਸੀ ਚੌਥੀ ਪੋਥੀ ਵਿੱਚ ਪੜ੍ਹ ਚੁਕੇ ਹੋ, ਇਸ ਵਿੱਚ ਅਰ ਭੇਡ ਵਿਚ ਇਹ ਫਰਕ ਹੈ, ਕਿ ਭੇਡ ਦੇ ਸਿਙਾਂ ਵਿਚ ਕੁੰਡਲ ਹੁੰਦੇ ਹਨ, ਅਰ ਇਸਦੇ ਸਿਙਾਂ ਵਿਚ ਨਹੀਂ ਦੂਜੇ ਇਹ ਕਿ ਬਕਰੀ ਦੀ ਦਾੜ੍ਹੀ ਹੁੰਦੀ ਹੈ, ਅਰ ਭੇਡ ਨਾਲੋਂ ਉਹ ਸੁੰਹਣੀ ਤੇ ਤਿੱਖੀ ਚੋਖੀ ਹੁੰਦੀ ਹੈ॥

ਨੀਲ ਗਊ (ਜਾਂ ਗੋਂਦਾ) ਹਰਨ ਅਰ ਗਊ ਦੇ ਨਾਲ ਰਲਦੀ ਮਿਲਦੀ ਹੈ, ਇਸ ਦੇ ਮੋਢੇ ਦੇ ਵਿਚ ਇਕ ਕੁਬ ਹੁੰਦਾ ਹੈ; ਗਿੱਚੀ ਪੁਰ ਨਿਕੀ ੨ ਕਾਲੀ ਜੱਤ ਹੁੰਦੀ ਹੈ, ਅਰ ਪਿਠ ਪੁਰ ਬੀ, ਇਸ ਦਾ ਰੰਗ ਨੀਲਾ ਜਿਹਾ ਹੁੰਦਾ ਹੈ, ਅਰ ਕੋਈ ਸਤ ਫੁਟ

ਲੰਮੀ ਹੁੰਦੀ ਹੈ, ਇਹ ਜਨੌਰ ਹਿੰਦੁਸਤਾਨ ਵਿੱਚ ਬਾਹਲੀ ਥਾਂਈ ਮਿਲਦਾ ਹੈ, ਅਰ ਹਿੰਦੁਸਤਾਨ ਤੇ ਫਾਰਸ ਦੇ ਮਝਲੇ ਦੇਸਾਂ ਵਿਚ ਬੀ ਮਿਲਦਾ ਹੈ॥

ਹਰਨ ਬਹੁਤ ਹੀ ਸੁੰਦਰ ਅਰ ਬਾਂਕਾ ਜਨੌਰ ਹੈ, ਇਸ ਦੀਆਂ ਅੱਖਾਂ ਅਜਿਹੀਆਂ ਮਨਮੋਹਨ ਅਤੇ ਸੁਹਣੀਆਂ ਹੁੰਦੀਆਂ ਹਨ ਕਿ ਕਵਿ ਜਨ ਇ ਦਾ ਅਲੰਕਾਰ ਬੰਨਦੇ ਹਨ, ਪਤਲੀਆਂ ੨ ਲੱਤਾਂ, ਸਿങਾਂ ਦੀ ਬਣਤ ਵਡੀ ਅਚਰਜ, ਪਿਠ ਤੇ ਵਖੀਆਂ ਦਾ ਪੀਲੀ ਭੇ ਮਾਰਦਾ ਲਾਲ ਰੰਗ, ਢਿਡ ਚਿੱਟਾ ਦੁਧ, ਪਰ ਨਰ ਜੁਆਨ ਹੋਕੇ ਕਾਲੇ ਜਿਹੇ ਰੰਗ ਦਾ ਹੋ ਜਾਂਦਾ ਹੈ, ਇਸ ਹਸਮੁਖ ਜੰਤੂ ਦੇ ਰੰਗ ਰੂਪ ਥੋਂ ਇਸ ਦਾ ਛੈਲ ਪੁਣਾ ਆਪ ਥੋਂ ਆਪ ਪ੍ਰਗਟ ਹੁੰਦਾ ਹੈ, ਪਾਲੋ ਤਾਂ ਇਹ ਜੀਵ ਵਡਾ ਗਰੀਬ ਹੈ, ਆਪ-ਣੇ ਮਾਲਕ ਦੇ ਹਥ ਪੈਰ ਵਡੇ ਪਿਆਰ ਨਾਲ ਚਟਦਾ ਹੈ, ਪਰ ਨਰ ਜਦ ਕ੍ਰੋਧ ਵਿਚ ਹੁੰਦਾ ਹੈ, ਤਾਂ ਸਿੰਙ ਮਾਰਦਾ ਹੈ, ਕਈ ਵਾਰੀ ਬਾਜੇ ਮਨੁਖਾਂ ਦੀਆਂ ਜਾਨਾਂ ਇਕੁਰ ਅਜਾਈਂ ਚਲੀਆਂ ਗਈ-ਆਂ ਹਨ, ਇਸ ਦੀ ਤ੍ਰਿਖੀ ਚਾਲ ਵਡੀ ਉਘੀ ਹੈ, ਇਸਦੇ ਵੈਰੀ ਬਹੁਤ ਹਨ, ਆਦਮੀ ਗੋਲੀ ਮਾਰਦਾ ਹੈ, ਘਾਤਕ ਪਸੂ ਪਾੜ ਖਾਂਦੇ ਹਨ, ਕ੍ਰਿਪਾਲੂ ਕਰਤਾਰ ਨੇ ਇਸ ਨੂੰ ਨੱਸਣ ਦਾ ਬਲ ਇਸ ਦੇ ਬਚਾਉ ਲਈ ਬਖ਼ਸ਼ਿਆ ਹੈ, ਹਰਨ ਤੇ ਚਿਕਾਰਾ (ਜੋ

ਹਰਨ ਥੋਂ ਜਰਾ ਨਿਕਾ ਹੁੰਦਾ ਹੈ) ਗਰਮ ਦੇਸਾਂ ਵਿੱਚ ਰੈਂਹਦੇ ਹਨ, ਹਰਨ ਹਜਾਰਾਂ ਦੀਆਂ ਟੋਲੀਆਂ ਵਿੱਚ ਮਦਾਨਾਂ ਦੀਆਂ ਚਾਰੇ ਵਾਲੀਆਂ ਥਾਵਾਂ ਤੇ ਸਾਵਿਆਂ ੨ ਪਰਬਤਾਂ ਪੁਰ ਚਰਦੇ ਹਨ, ਵੈਰੀ ਦੀ ਗੰਧ ਦੂਰੋਂ ਸੁੰਘ ਕੇ ਨੱਸ ਜਾਂਦੇ ਹਨ, ਜਦ ਟਾਕਰਾ ਆ ਪੈਂਦਾ ਹੈ, ਤਾਂ ਇਕ ਘੇਰਾ ਬੰਨ ਲੈਂਦੇ ਹਨ, ਅਰ ਸਿੰਙ ਵੈਰੀ ਦੇ ਅਗੇ ਕਰ ਦਿੰਦੇ ਹਨ ॥

ਚਿਕਾਰਾ ਹਰਨ ਥੋਂ ਛੋਟਾ ਹੁੰਦਾ ਹੈ, ਅਰ ਹਿੰਦੁਸਤਾਨ ਵਿੱਚ ਬਾਹਲੀ ਥਾਈਂ ਸੁੱਕੇ ਜੰਗਲਾਂ ਵਿਚ ਰੈਂਹਦਾ ਹੈ, ਰਾਜ-ਪੂਤਾਨਾ, ਹਰਯਾਨਾ, ਅਰ ਸਿੰਧ ਵਿੱਚ ਬਹੁਤ ਹੁੰਦਾ ਹੈ ॥

ਮਧ ਏਸ਼ੀਆ ਅਰ ਹਿਮਾਲਾ ਦੇ ਉੱਚੇ ਪਰਬਤਾਂ ਪੁਰ ਇਕ ਅਚਰਜ ਡੌਲ ਦਾ ਜੰਤੂ ਮਿਲਦਾ ਹੈ ਜਿਸਦੇ ਸਿੰਙ ਬਾਰਾਂ ਸਿੰਙੇ ਵਾਂਙ ਵਰ੍ਹੇ ਦੇ ਵਰ੍ਹੇ ਨਿਕਲਦੇ ਹਨ, ਇਸ ਨੂੰ ਕਸਤੂਰਾ ਕੰ-ਹਦੇ ਹਨ; ਇਨ੍ਹਾਂ ਦੇ ਵਿਚੋਂ ਕਸਤੂਰੀ ਨਿਕਲਦੀ ਹੈ, ਇੱਸੇ ਲਈ ਇਸ ਦਾ ਸ਼ਿਕਾਰ ਕਰਦੇ ਹਨ, ਕਸਤੂਰੀ ਵਡੀ ਸੁਗੰਧੀ ਵਾਲੀ ਅਰ ਅਮੋਲਕ ਵਸਤ ਹੈ, ਸੋਨੇ ਦੇ ਭਾ ਵਿਕਦੀ ਹੈ, ਅਰ ਦਵਾਵਾਂ ਵਿੱਚ ਪੈਂਦੀ ਹੈ ॥

ਬਾਰਾਂ ਸਿੰਙਾ ਰੂਪ ਵਿਚ ਹਰਨ ਨਾਲ ਮਿਲਦਾ ਹੈ, ਪਰ ਅਸਲ ਵਿਚ ਅੱਡ ਭਾਂਤ ਦਾ ਹੈ, ਹਰਨ ਤੇ ਚਿਕਾਰੇ ਦੇ ਸਿੰਙ

ਗਊ ਬਕਰੀ ਵਾਂਙੂ ਇਕੋ ਵਾਰੀ ਨਿਕਲ ਚੁਕਦੇ ਹਨ, ਪਰ ਬਾਰਾਂ ਸਿਙੇ ਦੇ ਹਰ ਵਰ੍ਹੇ ਨਵੇਂ ਨਿਕਲਦੇ ਹਨ, ਇਸ ਦੇ ਸਿਙਾਂ ਪੁਰ ਸਾਖਾਂ ਹੁੰਦੀਆਂ ਹਨ, ਅਰ ਓਹ ਵਡੇ ਫੈਲਰੇ ਹੋਏ ਤੇ ਵਡੇ ੨ ਹੁੰਦੇ ਹਨ ॥

ਹਿੰਦੁਸਤਾਨ ਵਿਚ ਕਈ ਪ੍ਰਕਾਰ ਦੇ ਜਨੌਰ ਹਨ, ਜੋ ਬਾਰਾਂ ਸਿਙੇ ਨਾਲ ਮਿਲਦੇ ਹਨ, ਅਤੇ ਜਿਨ੍ਹਾਂ ਦੇ ਸਿਙ ਵਰ੍ਹੇ ਦੇ ਵਰ੍ਹੇ ਨਵੇਂ ਨਿਕਲਦੇ ਹਨ, ਇਨ੍ਹਾਂ ਵਿਚੋਂ ਸਾਬਰ, ਚੀਤਲ ਤੇ ਪਾੜ੍ਹਾ ਵਡੇ ਉਘੇ ਹਨ, ਯੂਰਪੀ ਰੂਸ ਵਿਚ ਇਕ ਬਾਰਾਂ ਸਿਙੇ ਵਰਗਾ ਜਨੌਰ ਹੈ, ਜਿਸ ਨੂੰ ਰੇਂਡੀਅਰ ਆਖਦੇ ਹਨ, ਇਸਦੀ ਡੀਲ ਖੋਤੇ ਜਿਡੀ ਹੁੰਦੀ ਹੈ, ਅਰ ਗਿੱਚੀ ਪੁਰ ਵਾਲ ਹੁੰਦੇ ਹਨ, ਇਨ੍ਹਾਂ ਨੂੰ ਓਹ ਬਹੁਤ ਪਾਲਦੇ ਹਨ, ਬਰਫ ਦੇ ਦਿਨਾਂ ਵਿਚ ਜਦ ਗੱਡੀ ਬੱਗੀ ਕੁਝ ਨਹੀਂ ਚਲ ਸਕਦੀ, ਤਾਂ ਇਨ੍ਹਾਂ ਨੂੰ ਇਕ ਪ੍ਰਕਾਰ ਦੀ ਬਿਨ ਪਿੰਜੀ ਗੱਡੀ ਅਗੇ ਜੋਂਦੇ ਹਨ, ਇਹ ਬਹੁਤ ਦੌੜਦਾ ਹੈ, ਉਥੋਂ ਦੇ ਲੋਕ ਇਸ ਦਾ ਦੁਧ ਪੀਂਦੇ ਹਨ, ਮਾਂਸ ਖਾਂਦੇ ਹਨ, ਖੱਲ ਦੇ ਬਸਤ੍ਰ ਬਣਾਉਂਦੇ ਹਨ, ਗੱਲ ਕਾਹਦੀ ਜਿਸ ਤਰ੍ਹਾਂ ਰੇਤਲੇ ਦੇਸਾਂ ਵਿੱਚ ਲੋਕ ਊਠ ਥੋਂ ਕੰਮ ਲੈਂਦੇ ਹਨ, ਉਸ ਤਰ੍ਹਾਂ ਬਰਫ਼ਾਨੀ ਦੇਸਾਂ ਵਿੱਚ ਰੇਂਡੀਅਰ ਕੰਮ ਆਉਂਦਾ ਹੈ ॥

ਜਰਾਫਾ ਵਡਾ ਸੂੰਹਣਾ ਜੰਤੂ ਹੈ, ਕੁਝ ਊਠ ਔਰ ਕੁਝ ਬਾਰਾਂ ਸਿਙੇ ਨਾਲ ਮਿਲਦਾ ਹੈ, ਡੀਲ ਦੀ ਉਚਾਈ ਦੁਨੀਆਂ ਦੇ ਸਾਰੇ ਜਨੌਰਾਂ ਨਾਲੋਂ ਵਧਕੇ ਹੈ, ਖੁਰ ਥੋਂ ਸਿਙ ਤੀਕ ੧੫ ਫੁਟ ਥੋਂ ੧੯ ਫੁਟ ਤਕ ਉੱਚਾ ਹੈ, ਇਸ ਦੀਆਂ ਅਗਲੀਆਂ ਟੰਗਾਂ ਰਤਾ ਲੰਮੀਆਂ ਹੁੰਦੀਆਂ ਹਨ, ਅਰ ਪਿਛਲੀਆਂ ਰਤਾ ਕੱਸੀਆਂ, ਰੰਗ ਲਾਲ ਜਿਹਾ ਹੁੰਦਾ ਹੈ, ਇਸ ਪੁਰ ਚਿਤ੍ਰੇ ਵਾਂਙੂ ਸੁੰਦਰ ਟਿਮਕਣੇ ਹੁੰਦੇ ਹਨ, ਪਰ ਟੰਗਾਂ ਤੇ ਢਿਡ ਦਾ ਰੰਗ ਚਿਟਾ ਹੁੰਦਾ ਹੈ, ਗਿੱਚੀ ਊਠ ਵਾਂਙੂ ਲੰਮੀ, ਅੱਖਾਂ ਵਡੀਆਂ ੨ ਤੇ ਰਸੀਲੀਆਂ, ਸਿਰ ਨਿੱਕਾ ਜਿਹਾ ਇਸ ਪੁਰ ਦੋ ਸਿਙ ਹੁੰਦੇ ਹਨ, ਪਰ ਇਸਦੇ ਸਿਙ ਹੋਰ ਸਿਙ ਵਾਲੇ ਜੀਵਾਂ ਵਰਗੇ ਨਹੀਂ ਹੁੰਦੇ, ਸਗੋਂ ਇਉਂ ਜਾਪਦਾ ਹੈ ਕਿ ਸਿਰ ਦੀਆਂ ਹਡੀਆਂ ਹੀ ਕੋਈ ਤਿਨ ਫੁਟ ਉਭ-ਰੀਆਂ ਹੋਈਆਂ ਹਨ, ਅਰ ਇਨ੍ਹਾਂ ਪੁਰ ਖਲੋਵੇਂ ਵਾਲ ਹੁੰਦੇ ਹਨ, ਗਿੱਚੀ ਉੱਚੀ ਹੋਣ ਕਰਕੇ ਬ੍ਰਿਛਾਂ ਵਿੱਚੋਂ ਕੂਮਲੀਆਂ ਤੋੜ ੨ ਖਾਂਦਾ ਹੈ, ਜੀਭ ਲੰਮੀ ਹੁੰਦੀ ਹੈ, ਭਈ ਬ੍ਰਿਛਾਂ ਦੇ ਪਤ੍ਰ ਚੰਗੀ ਤਰ੍ਹਾਂ ਅੰਦਰ ਲੈ ਜਾ ਸਕੇ, ਦੇਖਣ ਨੂੰ ਏਹ ਜਨੌਰ ਵਡਾ ਸੁੰਦਰ ਜਾਪਦਾ ਹੈ, ਪਰ ਅਗਲੀਆਂ ਟੰਗਾਂ ਵਡੀਆਂ ਹੋਣ ਕਰਕੇ ਜਦ ਤੁਰਦਾ ਹੈ ਤਾਂ ਕੋਝਾ ਲਗਦਾ ਹੈ, ਪਰ ਸਮੇਂ ਸੇਤੀ ਨਸਦਾ ਬਹੁਤ ਹੈ, ਤਿੱਖੇ ਥੋਂ ਤਿੱਖਾ ਘੋੜਾ ਭੀ ਇਸ ਦਾ ਪਿਛਾ ਨਹੀਂ ਕਰ ਸਕਦਾ, ਏਹ

ਜਨੌਰ ਅਫਰੀਕਾ ਵਿਚ ਹੁੰਦੇ ਹਨ, ਜੰਗਲਾਂ ਵਿਚ ਚਰਦੇ ਫਿਰਦੇ ਹਨ, ਡਰਾਕਲ ਬਹੁਤ ਹਨ, ਜਿਥੇ ਕਿਸੇ ਨੂੰ ਡਿਠਾ ਬਸ ਉਠ ਨੱਸੇ, ਟਾਕਰਾ ਪੈ ਜਾਏ ਤਾਂ ਲੜਦੇ ਖੂਬ ਹਨ, ਪਿਛਲੀਆਂ ਟੰਗਾਂ ਨਾਲ ਅਜਿਹਾ ਦੁਲੱਤਾ ਮਾਰਦੇ ਹਨ ਕਿ ਸ਼ੇਰ ਨੂੰ ਭੀ ਨਾਨੀ ਸੁਫਨੇ ਆਉਂਦੀ ਹੈ, ਸਿਙ ਬੀ ਬੁਰੇ ਠੋਕਦੇ ਹਨ, ਇਕ ਵਾਰੀ ਇਕ ਜਰਾਫੇ ਨੈ ਖੇਡਦੇ ੨ ਆਪਣੇ ਸਿਙ ਇਕ ਤਖਤੇ ਵਿਚ ਅਜਿਹੇ ਮਾਰੇ, ਕਿ ਇੰਚ ੨ ਭਰ ਅੰਦਰ ਖੁਭ ਗਏ ਅਫਰੀਕੀ ਲੋਕ ਇਸ ਦਾ ਸ਼ਿਕਾਰ ਖੇਡਦੇ ਹਨ, ਕਰੜੀ ਖੱਲ ਦੀਆਂ ਮਸ਼ਕਾਂ ਜੋਤਰ ਤੇ ਕਾਠੀਆਂ ਬਣਾਉਂਦੇ ਹਨ, ਮਾਂਸ ਦੇ ਗਹਰੇ ਗੱਫੇ ਲਾਉਂਦੇ ਹਨ ॥

ਊਠ ਨੂੰ ਤਾਂ ਥਲ ਦਾ ਜਹਾਜ ਕਹਣਾ ਜੋਗ ਹੈ, ਅਰਬ ਅਰ ਅਫਰੀਕਾ ਦੇ ਬਨਾਂ ਵਿਚ ਜਿਥੇ ਕਈ ੨ ਦਿਨਾਂ ਦਾ ਚਾਰਾ ਨਾ ਪਾਣੀ, ਕੁਝ ਨਹੀਂ ਹੱਥ ਲਗਦਾ, ਤੁਰਨਾ ਇਸੇ ਦਾ ਕੰਮ ਹੈ, ਇਸ ਦੇ ਚੌੜੇ ੨ ਪੈਰ ਰੇਤ ਵਿਚ ਚੰਗੀ ਤਰ੍ਹਾਂ ਜੰਮ ਕੇ ਪੈਂਦੇ ਹਨ, ਇਸ ਥੋਂ ਬਾਝ ਵਡੇ ਗਰੀਬ ਤੇ ਮਿਹਨਤੀ ਹੁੰਦੇ ਹਨ, ਇਸ ਦੇ ਆਸੂਯ ਵਿਚ ਉਗਾਲੀ ਕਰਨ ਵਾਲੇ ਜਨੌਰਾਂ ਨਾਲੋਂ ਇਕ ਰਖਣਾ ਵਧੀਕ ਹੁੰਦਾ ਹੈ, ਇਸ ਵਿਚ ਪਾਣੀ ਰੰਹਦਾ ਹੈ, ਜਦ ਕਈ ੨ ਦਿਨ ਤੀਕ ਜੰਗਲ ਵਿਚ ਤੁਰਨਾ ਪੈਂਦਾ ਹੈ, ਤਾਂ

ਇਸ ਨੂੰ ਇੱਕ ਦਿਨ ਪਾਣੀ ਪਿਲਾ ਦਿੰਦੇ ਹਨ, ਫੇਰ ਅਠ ੨ ਦਿਨ ਤੀਕ ਇਸ ਨੂੰ ਲੋੜ ਨਹੀਂ ਰੰਹਦੀ, ਇਸ ਦੀ ਪਿਠ ਦਾ *ਬੰਨ ਬੀ ਵਡੀ ਅਚਰਜ ਚੀਜ ਹੈ, ਅਸਲ ਵਿਚ ਉਹ ਚਰਬੀ ਹੈ, ਜਦ ਕਈ ੨ ਦਿਨ ਖਾਜ਼ਾ ਪ੍ਰਾਪਤ ਨਹੀਂ ਹੁੰਦਾ ਤਾਂ ਬੰਨ ਖਾਜੇ ਦਾ ਕੰਮ ਦਿੰਦਾ ਹੈ, ਅਰ ਪਚ ੨ ਕੇ ਨਿਕਾ ਜਿਹਾ ਰਹ ਜਾਂਦਾ ਹੈ, ਅਰਬੀ ਲੋਕਾਂ ਦੀ ਦੌਲਤ ਹੀ ਊਠ ਹਨ, ਦੁਧ ਪੀਂਦੇ ਹਨ, ਮਾਂਸ ਖਾਂਦੇ ਹਨ, ਸਵਾਰੀ ਭਾਰ ਚੱਕਣ ਦੇ ਕੰਮ ਆਉਂਦਾ ਹੈ, ਖਲੜੀ ਦੇ ਭਾਂਡੇ ਤੇ ਤੂੰਬੇ ਬਣਦੇ ਹਨ, ਅਰ ਵਾਲਾਂ ਦੇ ਕਪੜੇ ਬਣਾ ਕੇ ਪਹਨਦੇ ਹਨ॥

ਅਰਬ ਅਰ ਹਿੰਦੁਸਤਾਨ ਦੇ ਊਠ ਨੂੰ ਇਕ ਬੰਨ ਹੁੰਦਾ ਹੈ, ਪਰ ਬਾਖਤਰੀ ਊਠਾਂ ਨੂੰ ਦੋ ਬੰਨ ਹੁੰਦੇ ਹਨ, ਅਰ ਡੀਲ ਵਿਚ ਬੀ ਅਰਬੀ ਨਾਲੋਂ ਵਡੇ ਹੁੰਦੇ ਹਨ ॥

## ਹਰ ਵਸਤ ਖਾਣ ਵਾਲੇ ਜਨੌਰ

ਇਸ ਭਾਂਤ ਵਿਚ ਸੂਰ ਤੇ ਦਰਿਆਈ ਘੋੜੇ ਭੀ ਹਨ, ਪਾਲਵਾਂ ਸੂਰ ਤੁਸਾਂ ਡਿਠਾ ਹੋਵੇਗਾ, ਮਾਂਸ, ਘਾਹ, ਗੰਦ ਮੰਦ ਸਭੋ ਕੁਜ ਖਾਂਦਾ ਹੈ, ਹਿੰਦੁਸਤਾਨ ਵਿਚ ਸੂਰ ਥਾਂ ਥਾਂ ਮਿਲਦਾ

*ਊਠ ਦੇ ਮੋਢੇ ਦੇ ਵਧਾ ਨੂੰ ਬੰਨ ਕੰਹਦੇ ਹਨ

ਹੈ, ਅਰ ਦੁਨੀਆਂ ਦੇ ਹੋਰਨਾ ਦੇਸਾਂ ਵਿਚ ਬੀ ਬਹੁਤ ਹੁੰਦਾ ਹੈ, ਇਸਦਾ ਨੱਕ ਬਹੁਤ ਲੰਮਾ ਤੇ ਕਰੜਾ ਹੁੰਦਾ ਹੈ, ਕਿਉਂ ਜੋ ਇੱਸੇ ਨਾਲ ਭੋਜਨ ਦੀ ਭਾਲ ਵਿੱਚ ਧਰਤੀ ਨੂੰ ਪੁਟਦਾ ਹੁੰਦਾ ਹੈ, ਕੁਚਲੀਆਂ ਵਡੀਆਂ ੨ ਹੁੰਦੀਆਂ ਹਨ, ਬਾਹਲਾ ਮੂੰਹ ਦੇ ਬਾਹਰ ਨਿਕਲੀਆਂ ਹੋਈਆਂ, ਅਰ ਉਪਰ ਨੂੰ ਮੁੜੀਆ ਹੋਈਆਂ, ਪੈਰਾਂ ਵਿੱਚ ਚਾਰ ਚਾਰ ਉਂਗਲੀਆਂ ਹੁੰਦੀਆਂ ਹਨ, ਦੋ ਅਗਲੀਆਂ ਉਂਗਲਾਂ ਪੁਰ ਜੋ ਧਰਤੀ ਪੁਰ ਟਿਕ ਕੇ ਚਲ-ਦੀਆਂ ਹਨ, ਪਕੇ ੨ ਖੁਰ ਹੁੰਦੇ ਹਨ, ਪਰ ਪਿਛਲੀਆਂ ਦੋਵੇਂ ਉਂਗਲਾਂ ਨਿੱਕੀਆਂ ਹੁੰਦੀਆਂ ਅਰ ਉਠੀਆਂ ਰੰਹਦੀਆਂ ਹਨ, ਪੂਛ ਬੀ ਛੋਟੀ ਜਿਹੀ ਹੁੰਦੀ ਹੈ, ਸਰੀਰ ਪੁਰ ਵਾਲ ਅਜਿਹੇ ਕਰੜੇ ਹੁੰਦੇ ਹਨ, "ਕਿ ਸੂਰ ਵਰਗੇ ਕਰੜੇ ਵਾਲ" ਇਕ ਕਹਾਉਤ ਹੀ ਹੋ ਗਈ ਹੈ ॥

ਸੂਰਨੀ ਇੱਕ ਸੂਏ ਅਠਾਂ ਥੋਂ ਲੈਕੇ ਬਾਰਾਂ ਤੀਕ ਬਚੇ ਦਿੰਦੀ ਹੈ, ਇਕ ਸਾਹਬ ਲਿਖਦੇ ਹਨ ਕਿ ਮੇਰੇ ਪਾਸ ਇਕ ਸੂਰਨੀ ਸੀ, ਜਿੰਨੀ ਉਸਦੀ ਉਲਾਦ ਸੀ ਕਿਸੇ ਦੀ ਹੀ ਉਨੀ ਹੁੰਦੀ ਹੋਊ, ਤਿਨ ਸੌ ਬਚਿਆਂ ਦੀ ਮਾਂ ਹੋਕੇ ਮੋਈ, ਚੀਨ ਅਰ ਯੂਰਪ ਵਿਚ ਇਨ੍ਹਾਂ ਦਾ ਮਾਂਸ ਖਾਂਦੇ ਹਨ, ਪਰ ਉਥੋਂ ਦੇ ਸੂਰ ਅਜਿਹੇ ਰੀਦੇ ਤੇ ਕੁਚੀਲ ਨਹੀਂ ਹੁੰਦੇ, ਜਿਹੇ ਤੁਸੀ ਇੱਥੇ ਦੇਖਦੇ ਹੋ, ਉਨ੍ਹਾਂ ਨੂੰ

ਉੱਥੇ ਚਾਰਾ ਬੀ ਚੰਗਾ ਮਿਲਦਾ ਹੈ, ਅਰ ਰਾਖੀ ਵਿਚ ਰਖੇ ਜਾਂਦੇ ਹਨ ਖੱਲ ਦੀਆਂ ਕਾਠੀਆਂ ਬਣਦੀਆਂ ਹਨ ਅਰ ਵਾਲਾਂ ਦੇ ਬੁਰਸ਼ ਅਥਵਾ ਕੂਚੀਆਂ ॥

ਜੰਗਲੀ ਸੂਰ ਵਡਾ ਬਲੀ ਜੰਤੂ ਹੈ, ਪਾਲਵੇਂ ਸੂਰ ਨਾਲੋਂ ਬਲ ਡੀਲ ਹਰ ਪ੍ਰਕਾਰ ਕਰਕੇ ਵਡਾ ਹੈ, ਅਤੇ ਇਸਦੀ ਬੂਥੀ ਤੇ ਦੰਦ ਬੀ ਵਡੇ ਹੁੰਦੇ ਹਨ, ਨੱਕ ਥੋਂ ਪੂਛ ਦੀ ਜੜ੍ਹ ਤੀਕ ਪੰਜ ਫੁਟ ਲੰਮਾ ਹੁੰਦਾ ਹੈ, ਅਰ ਕੋਈ ੩੦ ਇੰਚ ਉੱਚਾ, ਰੰਗ ਭੂਰਾ ਪਰ ਕਾਲਾ ਜਿਹਾ, ਇਹ ਹਿੰਦੁਸਤਾਨ ਦੇ ਹਰ ਇਲਾਕੇ ਵਿਚ ਮਿਲਦਾ ਹੈ, ਜੰਗਲਾਂ ਵਿਚ ਰਹਿੰਦਾ ਹੈ; ਘਾਹ, ਫਲ ਤੇ ਬ੍ਰਿਛਾਂ ਦੀਆਂ ਜੜ੍ਹਾਂ ਖਾਂਦਾ ਹੈ, ਕਿਰਸਾਨ ਇਸਦੀ ਜਾਣ ਨੂੰ ਰੋਂਦੇ ਰਹਿੰਦੇ ਹਨ, ਕਿਉਂ ਜੋ ਏਹ ਜੰਤੂ ਟੋਲੀਆਂ ਵਿਚ ਰਹਿੰਦੇ ਹਨ ਇਸ ਲਈ ਖੇਤਾਂ ਦਾ ਵਡਾ ਜਾਨ ਕਰਦੇ ਹਨ, ਇਸ ਦਾ ਸ਼ਿਕਾ-ਰ ਨੇਜਿਆਂ ਨਾਲ ਕਰਦੇ ਹਨ, ਜਾਂ ਗੋਲੀ ਮਾਰਦੇ ਹਨ, ਪਰ ਇਸ ਦਾ ਸ਼ਿਕਾਰ ਸੌਖਾ ਨਹੀਂ ਕਾਬੂ ਆ ਜਾਏ ਤਾਂ ਇਹ ਅਜਿਹਾ ਝੱਲਾ ਬਨ ਜਾਂਦਾ ਹੈ ਨਾ ਆਦਮੀ ਦੀ ਪਰਵਾਹ ਰਖਦਾ ਹੈ ਨਾ ਘੋੜੇ ਦੀ, ਇਸਦੇ ਦੰਦਾ ਦੇ ਘਾਉ ਵਡੇ ਭੈੜੇ ਹੁੰਦੇ ਹਨ, ਸ਼ੇਰ ਬੀ ਇਸ ਪੁਰ ਹੱਲਾ ਕਰਦਾ ਸੰਗਦਾਹੈ, ਕਈ ਵਾਰੀ ਅਜਿਹਾ ਹੋਇ-ਆ ਹੈ, ਕਿ ਜੰਗਲੀ ਸੂਰ ਨੇ ਸ਼ੇਰ ਨੂੰ ਘੇਰ ਕੇ ਮਾਰ ਸਿਟਿਆ॥

# ਦਰਿਆਈ ਘੋੜਾ

ਅਫ਼੍ਰੀਕਾ ਦੇ ਕਈ ਦੇਸਾਂ ਵਿਚ ਲਝਦਾ ਹੈ, ਇਹ ਵਡਾ ਅਚਰਜ ਜਨੌਰ ਹੈ, ਉਚਾਈ ਵਿਚ ਪੰਜ ਫੁਟ ਤੋਂ ਵਧੀਕ ਨਹੀਂ ਹੁੰਦਾ, ਹਾਂ ਲੰਮਾਂ ਕੋਈ ਪੰਦ੍ਰਾਂ ਫੁਟ ਹੁੰਦਾ ਹੈ, ਅਰ ਦੇਹ ਅਜਿਹੀ ਭਾਰੀ ਹੁੰਦੀ ਹੈ, ਕਿ ਮੋਟੇ ਥੋਂ ਮੋਟੇ ਮਹੇਂ ਇਸ ਦੇ ਸਾਹ-ਮਣੇ ਕਿਹੜੇ ਬਾਗ ਦੀ ਮੂੱਲੀ ਹਨ, ਨਿਕੀਆਂ ੨ ਲਤਾਂ, ਪਥਰ ਵਾਂਙੂ ਪੱਕੀਆਂ ਤੇ ਕਰੜੀਆਂ, ਤੁਰਦਾ ਹੈ, ਤਾਂ ਮਲੂਮ ਹੁੰਦਾ ਹੈ, ਕਿ ਢਿਡ ਧਰਤੀ ਨੂੰ ਛੋਂਹਦਾ ਜਾਂਦਾਂ ਹੈ, ਹਰ ਪੈਰ ਵਿਚ ਚਾਰ ਚਾਰ ਉਂਗਲਾਂ ਹੁੰਦੀਆਂ ਹਨ, ਅਰ ਉਨ੍ਹਾਂ ਪੁਰ ਖੁਰ ਹੁੰਦੇ ਹਨ, ਖੱਲ ਦਾ ਰੰਗ ਭੂਰਾ ਜਿਹਾ ਹੁੰਦਾ ਹੈ, ਅਰ ਉਸ ਪੁਰ ਵਾਲ ਮੁੱਢੋਂ ਨਹੀਂ ਹੁੰਦੇ, ਪਰ ਹਾਂ ਮੁਸਾਮ [ਛੇਕ] ਬਹੁਤ ਸਾਰੇ ਹੁੰਦੇ ਹਨ, ਜਿਨਾਂ ਵਿਚੋਂ ਤੇਲੀਆ ਮੁੜ੍ਹਕਾ ਨਿਕਲਦਾ ਹੈ, ਇਕ ਵਾਰੀ ਇਕ ਸਾਹਬ ਨਵੇਂ ਦਸਤਾਨੇ ਪਾਕੇ ਆਏ ਸਾਂਣ ਦਰਿ-ਆਈ ਘੋੜੇ ਦੀ ਪਿੱਠ ਜੋ ਠੋੱਕਣ ਲੱਗੇ ਸਾਰੇ ਦਸਤਾਨੇ ਥਿੰਧਿਆਈ ਨਾਲ ਨਾਸ ਹੋ ਗਏ ॥

ਦਰਿਆਈ ਘੋੜੇ ਦਾ ਮੂੰਹ ਦੇਖੋ ਤਾਂ ਵਡਾ ਡਰਾਉਣਾ ਮਲੂਮ ਹੁੰਦਾ ਹੈ, ਨਿਕੇ ੨ ਕੰਨ ਅਖਾਂ ਚੌੜੀਆਂ ੨, ਬਿਡੌਲ ਬੂਥੀ, ਮੂੰਹ ਵਿਚ ਵਡੇ ੨ ਚਿਟੇ ਦੰਦ, ਇਹ ਮਲੂਮ ਹੁੰਦਾ ਹੈ,

ਕਿ ਵਡਾ ਘਾਤਕ ਪਸ਼ੂ ਹੈ, ਪਰ ਨਹੀਂ ਬਿਨਾ ਛੇੜੇ ਕਿਸੇ ਦਾ ਵਾਲ ਵਿੰਗਾ ਨਹੀਂ ਕਰਦਾ, ਜਿਨ੍ਹਾਂ ਦੰਦਾਂ ਥੋਂ ਤੁਸੀ ਡਰਦੇ ਹੋ, ਓਹ ਬਨਾਸਪਤਿ ਚਰਨ ਵਾਸਤੇ ਹਨ, ਹਾਂ ਨੇਜਾ ਜਾਂ ਬੰਦੂਕ ਦੀ ਗੋਲੀ ਖਾਕੇ ਇਸ ਨੂੰ ਉਹ ਗੁੱਸਾ ਆਉਂਦਾ ਹੈ, ਕਿ ਰਬ ਬਚਾਏ, ਪਟੜੇ ਮਰੋੜ ਸਿੱਟਦਾ ਹੈ, ਅਰ ਬੇੜੀਆਂ ਨੂੰ ਚੀਣਾ ੨ ਕਰ ਦਿੰਦਾ ਹੈ ॥

ਇਹ ਜੰਤੂ ਪਾਣੀ ਵਿਚ ਰਹਿਣਾ ਬਹੁਤ ਪਸਿੰਦ ਕਰਦਾ ਹੈ, ਸਾਰਾ ਦਿਨ ਪਾਣੀ ਵਿਚ ਤਰਦਾ ਰਹਿੰਦਾ ਹੈ, ਹਾਥੀ ਵਾਂਙੂ ਜਦ ਚਾਹੁੰਦਾ ਹੈ, ਟੁਬੀ ਮਾਰ ਜਾਂਦਾ ਹੈ, ਅਰ ਕਿੰਨਾਂ ੨ ਚਿਰ ਪਾਣੀ ਵਿਚ ਰਹਿੰਦਾ ਹੈ, ਖਾਣ ਦਾ ਅਲੱਖ ਲੇਖਾ ਹੈ, ਇਕ ਇਕ ਦਰਿਆਈ ਘੋੜਾ ਮਨ ਮਨ ਡੇਢ ਡੇਢ ਮਨ ਚਾਰਾ ਖਾ ਜਾਂਦਾ ਹੈ, ਇਸ ਪੁਰ ਹੋਰ ਕਹਰ ਕਰਦੇ ਹਨ, ਕਿ ਕਈ ੨ ਕਠੇ ਹੋਕੇ ਜਾਂਦੇ ਹਨ, ਜਿਸ ਖੇਤ ਪਰ ਪਏ, ਉਸਦੀ ਸਤਿਆ ਨਾਸ ਕਰ ਦਿੱਤੀ, ਇਕ ਤਾਂ ਖਾਣ ਨੂੰ ਸ਼ੇਰ ਦੂਜੇ ਖਾਣ ਨਾਲੋਂ ਦੂਣਾਂ ਪੈਰਾਂ ਹੇਠ ਮਧੋਲ ਸਿਟਦੇ ਹਨ ॥

ਦਰਿਆਈ ਘੋੜੇ ਦੀ ਖੱਲ ਵਡੀ ਕਰੜੀ ਹੁੰਦੀ ਹੈ, ਸਿੱਕੇ ਦੀ ਗੋਲੀ ਇਸ ਨੂੰ ਕੁਜ ਨਹੀ ਪੁਹੁੰਦੀ, ਲੋਹੇ ਦੀ ਗੋਲੀ ਨਾਲ ਇਸਦਾ ਕੰਘਾ ਕਰਦੇ ਹਨ, ਇਸ ਦੀ ਖੱਲ ਬਹੁਤ ਕਮਾ-

ਈ ਜਾ ਸੱਕਦੀ ਹੈ, ਇਸ ਦੇ ਕੋਟੜੇ ਬਣਦੇ ਹਨ, ਦੰਦ ਬੀ ਹਾਥੀ ਦੰਦ ਵਾਂਙੂ ਵਡ ਮੁੱਲੇ ਤੇ ਚੰਗੇ ਹੁੰਦੇ ਹਨ॥

# ਨਿੱਗਰ ਖੁਰ ਵਾਲੇ ਜਨੌਰ

ਨਿੱਗਰ ਖੁਰ ਵਾਲੇ ਓਹ ਪਸ਼ੂ ਹਨ, ਜਿਨਾਂ ਦੇ ਹਰ ਪੈਰ ਵਿਚ ਇਕ ਇਕ ਖੁਰ ਹੁੰਦਾ ਹੈ, ਅਰ ਓਹ ਗਊ ਬੈਲ ਦੇ ਖੁਰਾਂ ਵਾਂਙੂ ਵਿਚੋਂ ਚੀਰਿਆ ਹੋਇਆ ਨਹੀਂ ਹੁੰਦਾ ਹੈ ਇਸ ਭਾਂਤ ਵਿਚ ਘੋੜਾ, ਖੋਤਾ ਤੇ ਜ਼ੈਬਰਾ ਹਨ, ਘੋੜੇ ਤੇ ਖੋਤੇ ਦਾ ਹਾਲ ਤੁਸੀ ਪੜ੍ਹ ਚੁਕੇ ਹੋ, ਇਨ੍ਹਾਂ ਦੋਹਾਂ ਦੇ ਮੇਲ ਥੋਂ ਖੱਚਰ ਹੁੰਦੀ ਹੈ ਇਹ ਜਨੌਰ ਵਡੇ ਕੰਮਦਾ ਹੈ, ਬਹੁਧਾ ਪਹਾੜੀ ਇਲਾਕਿਆਂ ਵਿਚ ਕੰਮ ਦਿੰਦਾ ਹੈ, ਖੋਤੇ ਨਾਲੋਂ ਵਧੀਕ ਬਲੀ ਹੈ, ਅਰ ਜਿਥੇ ਘੋੜਾ ਨਹੀਂ ਜਾ ਸਕਦਾ, ਉਥੇ ਇਹੋ ਹੀ ਭਾਰ ਲੈ ਜਾਂਦਾ ਹੈ, ਵਡਾ ਮਿਹਨਤੀ ਹੁੰਦਾ ਹੈ, ਪਹਾੜੀ ਤੋਪਖਾਨਿਆਂ ਵਿਚ ਖੱਚਰ ਹੀ ਕੰਮ ਦਿੰਦੀ ਹੈ, ਛੋਟੀਆਂ ੨ ਤੋਪਾਂ ਇਨ੍ਹਾਂ ਦੀ ਪਿਠ ਪੁਰ ਰਖਦੇ ਹਨ, ਅਰ ਜਿੱਥੇ ਚਾਹੁਣ ਪਰਬਤ ਪਰ ਤੋਪਖਾਨਾ ਲੈ ਜਾਂਦੇ ਹਨ, ਕਈ ਖੱਚਰਾਂ ਦੇਖਣ ਵਿਚ ਬੀ ਸੋਹਣੀਆਂ ਹੁੰਦੀਆਂ ਹਨ, ਅਰ ਮੁੱਲ ਬੀ ਬਹੁਤ ਪਾਉਂਦੀਆਂ ਹਨ, ਇਕ ੨ ਖੱਚਰ ਦੋ ਦੋ ਸੌ ਢਾਈ ਢਾਈ ਸੌ ਨੂੰ ਵਿਕਦੀ ਹੈ॥

# ਜ਼ੈਬਰਾ

ਦੱਖਣੀ ਅਫਰੀਕਾ ਵਿਚ ਹੁੰਦਾ ਹੈ; ਡੀਲ ਘੋੜੇ ਤੇ ਖੋਤੇ ਦੇ ਵਿਚਕਾਰ, ਅਰ ਕੁਝ ੨ ਦੋਹਾਂ ਨਾਲ ਮਿਲਦਾ ਹੈ, ਰੰਗ ਰੂਪ ਵਿਚ ਵਡਾ ਛੈਲਾ ਹੁੰਦਾ ਹੈ, ਬਾਜੇ ਮਨੁੱਖ ਆਖਦੇ ਹਨ, ਕਿ ਇਸ ਜਿਹਾ ਸੁੰਦਰ ਦੁਨੀਆਂ ਪੁਰ ਹੋਰ ਕੋਈ ਜਨੌਂ-ਰ ਨਹੀ ਹੈ, ਘੋੜੇ ਵਰਗੀ ਬਾਂਕੀ ਸੂਰਤ, ਨਾਲ ਹਰਨ ਵਰਗੀ ਫੁਰਤੀ ਇਸ ਵਿਚ ਹੁੰਦੀ ਹੈ, ਦੇਹ ਪੁਰ ਚਿੜ੍ਹ ਹੁੰਦੇ ਹਨ, ਪਤ-ਲੀਆਂ ੨ ਤੇ ਇੱਕੋ ਜਿਹੀਆਂ, ਚੀਕਣੇ ੨ ਨਿਕੇ ੨ ਵਾਲ ਅਰ ਏਹ ਚਮਕੀਲੀਆਂ ਧਾਰੀਆਂ, ਨਿਰੀਆਂ ਅਜਿਹੀਆਂ ਮਲੂਮ ਹੁੰਦੀਆਂ ਹਨ, ਕਿ ਜਿਹੀ ਮਖਮਲ, ਸਿਰ ਵਡਾ ਢਬਦਾਰ ਹੁੰਦਾ ਹੈ, ਅਰ ਅਖਾਂ ਥੋਂ ਚਤੁਰਾਈ ਝਲਕਦੀ ਹੈ, ਟੰਗਾਂ ਪਤਲੀਆਂ ੨ ਅਰ ਖੁਰ ਡਾਢੇ ਕਰੜੇ ਹੁੰਦੇ ਹਨ, ਘੋੜੇ ਵਾਂਙੂ ਇਸ ਦੀ ਜੱਤ ਹੁੰਦੀ ਹੈ, ਅਰ ਵਾਲ ਨਿੱਕੇ ਤੇ ਖੜੇ, ਪੂਛ ਖੋਤੇ ਵਰਗੀ, ਪਰ ਉਸਦੇ ਛੇਕੜ ਪੁਰ ਵਾਲ਼ਾਂ ਦਾ ਗੁੱਛਾ ॥

ਏਹ ਜਨੌਰ ਅਯੜਾਂ ਵਿਚ ਰਹਿੰਦੇ ਹਨ, ਅਰ ਏਹ ਗੱਲ ਤੁਸੀ ਜਾਣਦੇ ਹੀ ਹੋ, ਕਿ ਏਕੇ ਵਿਚ ਵਡਾ ਬਲ ਹੁੰਦਾ ਹੈ; ਇਨ੍ਹਾਂ ਪੂਰਬੀ ਵੈਰੀ ਔਖਾ ਹੀ ਵਸ ਪਾਉਂਦਾ ਹੈ, ਭੌਜਲ ਦੇਸ

ਮੇ ਸਾਰੇ ਰਲ ਕੇ ਟਾਕਰਾ ਕਰਦੇ ਹਨ ਔਰ ਅਜਿਹੇ ਦੰਦ ਤੇ ਦੁਲੱਤੇ ਚਲਾਉਂਦੇ ਹਨ ਕਿ ਵੈਰੀ ਦੀਆਂ ਦਸੀਆਂ ਤੀਕ ਉਣ ਦਿੰਦੇ ਹਨ, ਏਹ ਹਿਣਕਦੇ ਹਨ ਤਾਂ ਆਵਾਜ ਡਾਢੀ ਕਰੜੀ ਨਿਕਲਦੀ ਹੈ ॥

ਜੈਬਰੇ ਦੋ ਪਰਕਾਰ ਦੇ ਹਨ, ਪਹਾੜੀ ਜੈਬਰਾ ਤੇ ਬਰ-ਚਲ ਜੈਬਰਾ, ਪਹਿਲੀ ਭਾਂਤ ਔਖੇ ਪਹਾੜਾਂ ਵਿਚ ਰਹਿੰਦੀ ਹੈ ਇਨ੍ਹਾਂ ਦਾ ਰੰਗ ਚਿੱਟਾ ਹੁੰਦਾ ਹੈ ਔਰ ਉਸ ਪੁਰ ਕਾਲੇ ਰੰਗ ਦੇ ਚਿਤ੍ਰ ਹੁੰਦੇ ਹਨ, ਪਰ ਢਿਡ ਪੁਰ ਨਹੀ ਹੁੰਦੇ, ਏਹ ਡਾਢੇ ਹੀ ਸੁੰਦਰ ਹੁੰਦੇ ਹਨ, ਪਰ ਵਡੇ ਜੰਗਲੀ ਹਨ, ਉੱਚੇ ਪਰਬਤ ਤੇ ਡਰਾਉਣੀਆਂ ਘਾਟੀਆਂ ਪੁਰ ਚਰਦੇ ਹਨ, ਅਰ ਉੱਚੀ ਥਾਂ ਤੋਂ ਇੱਕ ਦੋ ਰਾਖੇ ਸਦਾ ਦੇਖਦੇ ਰਹਿੰਦੇ ਹਨ, ਜਦ ਕਿਸੇ ਪੁਰ ਨਜ਼ਰ ਪਈ ਤਾਂ ਅਯੜਾਂ ਦੇ ਅਯੜ ਪਤ੍ਰਾ ਵਾਚ ਗਏ ॥

ਬਰਚਲ ਜ਼ੈਬਰਾ ਮਦਾਨਾਂ ਵਿਚ ਰਹਿੰਦਾ ਹੈ, ਇਸਦੀ-ਆਂ ਟੰਗਾਂ ਪੁਰ ਚਿਤ੍ਰ ਨਹੀਂ ਹੁੰਦੇ ਸਗੋਂ ਇਦਾ ਰੰਗ ਚਿੱਟਾ ਹੁੰਦਾ ਹੈ, ਬਾਕੀ ਸਰੀਰ ਦਾ ਭੂਰਾ, ਅਰ ਉਸ ਪੁਰ ਕਾਲੇ ਜਾਂ ਭੂਰੇ ਰੰਗ ਦੇ ਚਿਤ੍ਰ ਹੁੰਦੇ ਹਨ ॥

ਪਹਿਲੇ ਲੋਕਾਂ ਦਾ ਖਿਆਲ ਸੀ ਕਿ ਜ਼ੈਬਰਾ ਗਿੱਝ ਨਹੀਂ ਸਕਦਾ, ਪਰ ਚੇਤੇ ਰਖੋ ਹਰ ਘਾਹ ਖਾਣ ਵਾਲਾ ਜਨੌਰ

ਗਿਝ ਸਕਦਾ ਹੈ; ਹਾਂ ਕਈ ਛੇਤੀ ਗਿਝ ਜਾਂਦੇ ਹਨ, ਕਈਆਂ ਦੇ ਗਿਝਾਉਣ ਵਿਚ ਔਖ ਹੁੰਦਾ ਹੈ, ਕੁਝ ਵਰ੍ਹੇ ਬੀਤੇ ਹਨ ਕਿ ਲੰਡਨ ਦੇ ਚਿੜੀ ਘਰ ਵਿਚ ਇੱਕ ਜ਼ੈਬਰਿਆਂਦਾ ਜੋੜਾ ਅਜਿਹਾ ਸਿਖਾਇਆ ਗਿਆ ਸੀ, ਕਿ ਅਸੀਲ ਘੋੜਿ ਵਾਂਙੂ ਵਡੀ ਸਹਿਜ ਨਾਲ ਬੱਗੀ ਖਿੱਚਦਾ ਸੀ, ਅਰ ਇੱਕ ਤਾਂ ਅਜਿਹਾ ਗਰੀਬ ਹੋ ਗਿਆ ਸੀ, ਕਿ ਸਈਸ ਇੱਕ ਪੈਸਾ ਲੈਕੇ ਬਾਲਾਂ ਨੂੰ ਉਸ ਦੀ ਪਿੱਠ ਪੁਰ ਚੜ੍ਹਾ ਕੇ ਇਕ ਦੋ ਫੇਰੀਆਂ ਦੇਂਦਾ ਹੁੰਦਾ ਸੀ ॥

## ਗੈਂਡਾ

ਅੱਜ ਰਾਜੇ ਦੀ ਸੈਨਾ ਸ਼ਹਰ ਦੇ ਬਾਹਰ ਆਕੇ ਉਤਰੀ ਹੈ, ਆਓ ਸੈਲ ਕਰਨ ਚੱਲੀਏ, ਦੇਖੋ ਥਾਉਂ ਥਾਈਂ ਤੰਬੂ ਤੇ ਕਨਾਤਾਂ ਲਗੀਆਂ ਹੋਈਆਂ ਹਨ, ਅਰ ਵਿੱਚ ਦੀ ਚੌੜੇ ੨ ਰਸਤੇ ਬਜਾਰ ਵਾਙੂ ਤੁਰਨ ਫਿਰਨ ਲਈ ਛੱਡ ਦਿੱਤੇ ਹਨ, ਸਿਪਾਹੀ ਕਮਰਾਂ ਖੋਲ ਕੇ ਹਰੇ ੨ ਘਾਹ ਪੁਰ ਅਰਾਮ ਕਰਨ ਲਈ ਲੇਟ ਗਏ ਹਨ, ਜਾਂ ਖਾਣ ਪੀਣ ਦੇ ਆਹਰ ਲਈ ਚੁੱਲ੍ਹੇ ਚੌਂਕੇ ਬਣਾ ਰਹੇ ਹਨ ॥

ਇੱਕ ਪਾਸੇ ਸ਼ਿਕਾਰੀ ਤੇ ਅਸਵਾਰੀ ਦੇ ਜਨੌਰ ਬਧੇ ਹਨ, ਸ਼ਿਕਾਰੀ ਕੁੱਤੇ, ਚਿਤ੍ਰੇ, ਬਾਜ਼, ਜੁਰੇ, ਹਾਥੀ, ਘੋੜੇ ਆਦਿਕ,

ਅਤੇ ਮਨੁਖ ਉਨ੍ਹਾਂ ਦੀ ਟਹਲ ਵਿਚ ਲਗ ਰਹੇ ਹਨ, ਰਤਾ ਉਸ ਜਨੌਰ ਨੂੰ ਵੇਖਣਾ, ਜੋ ਹਾਥੀ ਵਾਙੂ ਸੰਗਲਾਂ ਨਾਲ ਕੜਿਆ ਹੋਇਆ ਹੈ, ਕਿਹਾ ਹੀ ਕੁਢਬਾ ਤੇ ਬਿਡੌਲ ਹੈ, ਜਾਣਦੇ ਹੋ ਇਸ ਨੂੰ ਕੀ ਕੰਹਦੇ ਹਨ ? ਇਹ ਗੈਂਡਾ ਹੈ ॥

ਧਿਆਨ ਨਾਲ ਦੇਖੋਗੇ ਤਾਂ ਮਲੂਮ ਹੋ ਜਾਵੇਗਾ ਕਿ ਉਹ ਪੰਜ ਫੁਟ ਦੇ ਲਗ ਭਗ ਉੱਚਾ, ਅਰ ਨੱਕ ਦੇ ਸਿਰੇ ਥੋਂ ਪੂਛ ਦੀ ਜੜ੍ਹ ਤੀਕ ਨੌਂ ਦਸ ਫੁਟ ਦੇ ਲਗ ਭਗ ਲੰਮਾ ਹੋਊ, ਅਰ ਸਰੀਰ ਦਾ ਘੇਰਾ ਬੀ ਲੰਮਾਣ ਨਾਲੋਂ ਕੁਝ ਘਟ ਨਹੀਂ, ਪਰ ਕਈ ਗੈਂਡੇ ੧੨ ਫੁਟ ਲੰਮੇ ਬੀ ਹੁੰਦੇ ਹਨ, ਇਸ ਦਾ ਰੰਗ ਮਿੱਟੀ ਜਿਹਾ ਭੂਰਾ ਹੁੰਦਾ ਹੈ, ਸਿਰ ਵਡਾ, ਕੰਨ ਖੜੇ ਤੇ ਨੋਕ ਦਾਰ, ਅੱਖਾਂ ਨਿੱਕੀਆਂ ੨ ਤੇ ਅਧੀਆਂ ਮੀਟੀਆਂ ਹੋਈਆਂ, ਇਸ ਦੀ ਦ੍ਰਿਸ਼ਟਿ ਤਿੱਖੀ ਨਹੀਂ ਹੁੰਦੀ, ਸਗੋਂ ਠੀਕ ਸਾਮ੍ਹਣੇ ਦੀ ਵਸਤ ਨੂੰ ਬੀ ਨਹੀਂ ਦੇਖ ਸਕਦਾ; ਹਾਂ ਸਬਦ ਨੂੰ ਸੁਣਦਾ ਤੇ ਬੂ ਨੂੰ ਸੁੰਘਦਾ ਹੈ, ਆਦਮੀ ਅਰ ਜਨੌਰ ਨੂੰ ਝਟ ਮਲੂਮ ਕਰ ਲੈਂਦਾ ਹੈ, ਅਤੇ ਜਦ ਤੀਕ ਉਹ ਦੂਰ ਨਾ ਚਲਿਆ ਜਾਵੇ ਬ੍ਰਿਛਾਂ ਦੇ ਓਹਲੇ ਲੁਕਿਆ ਰੰਹਦਾ ਹੈ ॥

ਇਹ ਵੇਖੋ ਇਸ ਦੇ ਮੱਥੇ ਪੁਰ ਕੀ ਹੈ, ਨੱਕੋਂ ਰਤਾਕੁ ਉਪਰ ਇੱਕ ਸਿਙ ਹੈ, ਨਿੱਗਰ, ਤਿੱਖਾ, ਨੋਕਦਾਰ, ਤੇ ਰਤਾਕੁ

ਮੁੜਿਆ ਹੋਇਆ, ਜਿੰਨਾਂ ਜੜ੍ਹ ਦੇ ਕੋਲ ਘੇਰੇ ਵਿਚ ਹੈ, ਉੱਨ
ਹੀ ਲੰਮਾ ਬੀ ਹੈ, ਕਦੀ ੨ ਦੋ ਫੁਟ ਲੰਮਾ ਹੁੰਦਾ ਹੈ, ਇਸਦੇ ਹੋਠ
ਨੂੰ ਵੇਖੋ ਉਪਰਲਾ ਹੋਠ ਲਚਕਦਾਰ ਅਰ ਬਾਹਰ ਨੂੰ ਨਿਕਲਿ-
ਆ ਹੋਇਆ ਹੈ, ਕਿੰਉ ਜੋ ਚੰਗੀ ਤਰ੍ਹਾਂ ਮੁੜ ਤੁੜ ਸਕਦਾ ਹੈ,
ਇੱਕ ਨਿੱਕੀ ਜਿਹੀ ਸੁੰਡ ਦਾ ਕੰਮ ਦਿੰਦਾ ਹੈ, ਲੱਤਾਂ ਬਹੁਤ ਨਿੱਕੀ-
ਆਂ ੨ ਮੋਟੀਆਂ ਤੇ ਤਕੜੀਆਂ ਹਨ, ਪੈਰ ਚੌੜੇ ਹਨ, ਅਰ
ਹਰੇਕ ਪੈਰ ਵਿੱਚ ਤਿੰਨ ਵਡੇ ੨ ਸੁੰਮ ਹਨ, ਪੂਛ ਪਤਲੀ ਤੇ ਅੰਤ
ਪੁਰ ਚੌੜੀ ਹੈ, ਅਰ ਇਸ ਦੇ ਦੁਹੀਂ ਪਾਸੀਂ ਕਾਲੇ ਵਾਲ ਹਨ।

ਸਿੰਙ ਨਾਲੋਂ ਬੀ ਅਚਰਜ ਇਸ ਦੀ ਖੱਲ ਹੈ, ਦੇਖੋ
ਗੱਚੀ ਦੇ ਕੋਲ ਕਿਹੀਆਂ ਤੈਹਾਂ ਹਨ, ਇੱਕ ਤੈਹ ਮੋਢੇ ਥੋਂ ਅਗ-
ਲੀਆਂ ਟੰਗਾਂ ਤੀਕ, ਦੂਜੀ ਪਿਠ ਦੇ ਪਿਛਲੇ ਭਾਗ ਥੋਂ ਪੱਟਾਂ
ਤੀਕ ਫੈਲੀ ਹੋਈ ਹੈ, ਸ਼ੇਰ ਦੇ ਪੰਜੇ, ਤਲਵਾਰ ਦੀ ਧਾਰ,
ਸਿੱਕੇ ਦੀ ਗੋਲੀ ਇਸ ਨੂੰ ਨਹੀਂ ਪੋਂਹਦੀ, ਇਸ ਨੂੰ ਲੋਹੇ ਦੀ
ਗੋਲੀ ਨਾਲ ਮਾਰਦੇ ਹਨ, ਖੱਲ ਡਾਢੀ ਕਰੜੀ ਹੁੰਦੀ ਹੈ, ਡੂਢ
ਇੰਚ ਦੇ ਲਗ ਭਗ ਮੋਟੀ, ਵਾਲਾਂ ਦਾ ਨਾਉਂ ਬੀ ਨਹੀਂ, ਦਾਣੇ
ਦਾਰ ਤੇ ਦਾਣੇ ਬੀ ਪੈਸੇ ਜਿਡੇ ਚੌੜੇ ॥

ਗੈਂਡਾ ਘਾਹ ਦੇ ਜੰਗਲਾਂ ਵਿਚ ਰੈਂਹਦਾ ਹੈ, ਅਰ ਝੀਲਾਂ
ਤੇ ਨਦੀਆਂ ਦੇ ਕੰਢੇ ਖੋਬਣਾ ਵਿਚ ਰਿੜ੍ਹਨਾ ਤੇ ਪਾਣੀ ਵਿਚ

ਨ੍ਹਾਉਣਾ ਇਸਨੂੰ ਬਹੁਤ ਭਾਉਂਦਾ ਹੈ, ਸੂਰ ਵਾਙੂ ਥੂਥੀ ਸਦਾ ਹੇਠ ਨੂੰ ਰੱਖਦਾ ਹੈ, ਇਸ ਦੀ ਕੁਢਬੀ ਦੇਹ ਅਰ ਛੋਟੀ ੨ ਟੰਗਾਂ ਥੋਂ ਪ੍ਰਗਟ ਹੈ, ਕਿ ਇਸਦੀ ਚਾਲ ਮੱਠੀ ਹੈ, ਇਹ ਪਸੂ ਕਿਸੇ ਨੂੰ ਕੁਝ ਨਹੀਂ ਕੈਹਦਾ, ਪਰ ਜੇ ਛੇੜੋ ਤਾਂ ਚੰਗੀ ਤਰ੍ਹਾਂ ਖਬਰ ਲੈਂਦਾ ਹੈ, ਫਿੱਟੇ ਹੋਏ ਗੈਂਡੇ ਥੋਂ ਰਬ ਬਚਾਏ, ਵੈਰੀਆਂ ਪੁਰ ਵਡੇ ਕਹਰ ਨਾਲ ਪੈਂਦਾ ਹੈ, ਜੇ ਕਾਬੂ ਵਿੱਚ ਆ ਜਾਣ ਤਾਂ ਸਿਙ ਨਾਲ ਉਸ ਨੂੰ ਪਾੜ ਸੁੱਟਦਾ ਹੈ, ਇਸ ਦੇ ਬਲ ਨੂੰ ਤੁਸੀ ਇਉਂ ਸਮਝ ਸਕਦੇ ਹੋ, ਕਿ ਪਾਤਸ਼ਾਹਾਂ ਦੇ ਸਮੇਂ ਸਿਖਾਏ ਹੋਏ ਗੈਂਡੇ ਤੇ ਹਾਥੀ ਦੀ ਲੜਾਈ ਕਰਾਉਂਦੇ ਸਨ, ਅਰ ਗੈਂਡਾ ਹੀ ਬਾਹਲਾ ਜਿੱਤ ਪਾਉਂਦਾ ਸੀ, ਈਸ਼ਰ ਨੈ ਕਿਡੀ ਕ੍ਰਿਪਾ ਕੀਤੀ ਹੈ ਕਿ ਇਸ ਨੂੰ ਸ਼ੇਰ ਵਾਙੂ ਘਾਤਕ ਨਹੀਂ ਬਣਾਇਆ, ਨਹੀਂ ਤਾਂ ਹਨੇਰ ਲੈ ਆਉਂਦਾ॥

ਪਹਲੇ ਇਹ ਜਨੌਰ ਪਛਮੋਤਰੀ ਦੇਸ਼ ਦੇ ਜੰਗਲਾਂ ਅਰ ਸਿੰਧ ਨਦੀ ਦੇ ਕੰਢੇ ਪੁਰ ਬੀ ਮਿਲਦਾ ਸੀ, ਪਰ ਹੁਣ ਹਿਮਾਲਾ ਪਰਬਤ ਦੀ ਤਰਾਈ ਥੋਂ ਲੈਕੇ ਭੂਟਾਨ ਤਕ, ਅਰ ਅਸਾਮ ਵਿੱਚ ਮਿਲਦਾ ਹੈ, ਸੁੰਦਰ ਬਨ ਵਿਚ ਬੀ ਗੈਂਡੇ ਮਿਲਦੇ ਹਨ, ਪਰ ਏਹ ਸਤ ਫੁਟ ਲੰਮੇ ਅਰ ਕੋਈ ਸਾਢੇ ਤਿੰਨ ਫੁਟ ਉੱਚੇ ਹੁੰਦੇ ਹਨ, ਬਰਮਾ, ਸਮਾਟਰਾ, ਅਰ ਜਾਵਾ ਵਿੱਚ ਗੈਂਡੇ ਇਸੇ ਪ੍ਰਕਾਰ ਦੇ ਮਿਲਦੇ ਹਨ, ਅਫਰੀਕਾ ਵਿੱਚ ਬੀ ਕਈ ਭਾਂਤਾਂ ਮਿਲਦੀਆਂ

ਹਨ, ਇਨ੍ਹਾਂ ਦੇ ਦੋ ਸਿੰਙ ਹੁੰਦੇ ਹਨ, ਇਕ ਪ੍ਰਕਾਰ ਦੇ ਗੈਂਡੇ ਦਾ
ਸਿਙ ਭਾਂਵੇ ਇਕੋ ਹੀ ਹੁੰਦਾ ਹੈ, ਪਰ ੩ ਫੁਟ ਲੰਮਾ ॥

ਜਾਨਦੇ ਹੋ ਗੈਂਡਾ ਕੀ ਖਾਂਦਾ ਹੈ, ਮਲ੍ਹੇ, ਗੱਨੇ, ਬ੍ਰਿਛਾਂ ਦੇ
ਪੱਤੇ ਤੇ ਜੜ੍ਹਾਂ, ਮਰਨ ਦੇ ਮਗਰੋਂ ਇਸ ਦੀ ਖੱਲ ਦੀਆਂ ਢਾਲਾਂ
ਬਣਾਉਂਦੇ ਹਨ, ਇਨ੍ਹਾਂ ਪੁਰ ਤਲਵਾਰ ਨਹੀਂ ਪੋਂਹਦੀ, ਸਿੰਙ
ਦੇ ਪਿਆਲੇ, ਤਲਵਾਰਾਂ ਦੇ ਕਬਜ਼ੇ, ਡੱਬੇ ਡੱਬੀਆਂ ਬਣਦੇ ਹਨ॥

## ਵ੍ਹੇਲ ਦੀ ਭਾਂਤ ਦੇ ਜਨੌਰ

ਹੁਣ ਅਸੀ ਤੁਹਾਨੂੰ ਇੱਕ ਅਚਰਜ ਭਾਂਤ ਦੇ ਜਨੌਰ ਦਾ
ਸਮਾਚਾਰ ਦਸਦੇ ਹਾਂ; ਭਾਂਵੇ ਓਹ ਦੁੱਧ ਪਿਲਾਉਣ ਵਾਲੇ ਜਨੌਰ
ਹਨ, ਪਰ ਰੰਗ ਰੂਪ ਵਿਚ ਮਛੀਆਂ ਨਾਲ ਬਹੁਤ ਮਿਲਦੇ ਹਨ,
ਸਮੁੰਦ੍ਰ ਵਿਚ ਰੰਹਦੇ ਹਨ, ਅਰ ਉਥੇ ਹੀ ਆਪਣੀ ਉਦਰ ਪੂਰਨਾ
ਕਰਦੇ ਹਨ, ਇਨ੍ਹਾਂ ਵਿਚੋਂ ਇਕ ਵ੍ਹੇਲ ਹੈ, ਜੀਵ ਕਾਹਦਾ ਹੈ,
ਇਕ ਪਹਾੜ ਦਾ ਪਹਾੜ ਹੈ, ਤੁਸੀ ਹਾਥੀ ਨੂੰ ਸਭ ਥੋਂ ਵਡਾ
ਜਨੌਰ ਜਾਣਦੇ ਹੋਵੋਗੇ, ਪਰ ਇਸ ਇਕ ਵਿੱਚੋਂ ਹਾਥੀ ਜਿਹੇ
ਕਈ ਜਨੌਰ ਨਿਕਲ ਸਕਦੇ ਹਨ ॥

ਵ੍ਹੇਲ ਨੂੰ ਵੇਖੋ ਜਿਕੁਰ ਕੋਈ ਵਡਾ ਮੱਛ ਹੁੰਦਾ ਹੈ, ਉਹੋ
ਜਿਹਾ ਰੂਪ, ਉਹੋ ਜਿਹੀ ਪੂਛ ਤੇ ਖੰਭ, ਸਮੁੰਦ੍ਰ ਵਿਚ ਹੀ ਰੰਹਦੀ

ਹੈ, ਅਧਾ ੨ ਘੰਟਾ ਪਾਣੀ ਵਿਚੋਂ ਸਿਰ ਨਹੀਂ ਕਢਦੀ, ਜੇ ਥਲ ਪੁਰ ਆ ਜਾਵੇ, ਤਾਂ ਪਾਣੀ ਬਿਨਾ ਮੱਛੀ ਵਾਙੂ ਤੜਫ ੨ ਕੇ ਮਰ ਜਾਵੇ, ਇਨ੍ਹਾਂ ਗੱਲਾਂ ਥੋਂ ਲੋਕ ਭੁਲੇਖੇ ਵਿਚ ਪੈ ਜਾਂਦੇ ਹਨ, ਕਿ ਇਹ ਮੱਛੀ ਹੈ ॥

ਪਰ ਨਹੀਂ, ਅਸਲ ਵਿੱਚ ਇਹ ਦੁੱਧ ਪਿਲਾਉਣ ਵਾਲੇ ਜਨੌਰਾਂ ਵਿਚੋਂ ਹਨ ਕਿਉਂ ਜੋ ਮਛੀਆਂ ਵਾਙੂ ਵੇਲ ਆਂਡੇ ਨਹੀਂ ਦਿੰਦੀ, ਬੱਚੇ ਦਿੰਦੀ ਹੈ, ਅਰ ਦੁਧ ਪਿਲਾ ਕੇ ਉਨ੍ਹਾਂ ਨੂੰ ਪਾਲਦੀ ਹੈ, ਇਸ ਦੀ ਰੱਤ ਬੀ ਗਰਮ ਹੁੰਦੀ ਹੈ, ਅਰ ਨਾੜਾਂ ਵਿੱਚ ਗੇੜਾ ਕਰਦੀ ਹੈ, ਤੁਹਾਡੇ ਵਾਙੂ ਹੀ ਫਿਫੜੇ ਨਾਲ ਸਾਹ ਲੈਂਦੀ ਹੈ, ਅਰ ਸਾਹ ਲੈਣ ਵਾਸਤੇ ਹੀ ਘੜੀ ਮੁੜੀ ਪਾਣੀ ਵਿਚੋਂ ਸਿਰ ਕਢਦੀ ਹੈ, ਹਾਂ ਪਰ ਸ਼ਰੀਰ ਵਡੇ ਹੋਣ ਕਰਕੇ ਦੋ ਚਾਰ ਸੁਆਸਾਂ ਵਿਚ ਇੰਨੀ ਪੌਣ ਫਕ ਲੈਂਦੀ ਹੈ, ਕਿ ਅਧ ੨ ਘੰਟਾ ਪਾਣੀ ਵਿੱਚ ਨਿੱਘਰੀ ਰੰਹਦੀ ਹੈ, ਅਰ ਸਾਹ ਲੈਣ ਦੀ ਲੋੜ ਨਹੀਂ ਪੈਂਦੀ, ਇਸ ਦੀਆਂ ਨਾਸਾਂ ਸਿਰ ਦੇ ਉਪਰ ਵਾਰ ਹੁੰਦੀਆਂ ਹਨ, ਭਈ ਹਰ ਵੇਲੇ ਸਾਹ ਲੈਣ ਲਈ ਸਾਰੀ ਦੇਹ ਨੂੰ ਪਾਣੀਓਂ ਬਾਹਰ ਨਾ ਕਢਣਾ ਪਵੇ, ਪਰ ਸਾਹ ਇੱਡੇ ਜੋਰ ਨਾਲ ਲੈਂਦੀ ਹੈ, ਕਿ ਉਸ ਦੀ ਅਵਾਜ ਮੀਲਾਂ ਤੀਕ ਸੁਣਾਈ ਦਿੰਦੀ ਹੈ, ਪੌਣ ਦੇ ਨਾਲ ਪਾਣੀ ਬੀ ਨੱਕ ਵਿੱਚ ਚਲਿਆ ਜਾਂਦਾ

ਹੈ, ਤਾਂ ਫੁਹਾਰੇ ਵਾਙੂ ਵੀਹ ਵੀਹ ਫੁਟ ਉੱਚੀ ਧਾਰ ਜਾਂਦੀ ਹੈ ॥

ਜਿਨ੍ਹਾਂ ਨੂੰ ਤੁਸਾਂ ਮੱਛੀ ਵਾਙੂ ਇਸ ਦੇ ਖੰਭ ਸਮਝਦੇ ਸਾਓ, ਓਹ ਅਸਲ ਵਿਚ ਖੰਭ ਨਹੀਂ ਹਨ, ਸਗੋਂ ਉਨ੍ਹਾਂ ਦੀ ਬਣਤ ਹੋਰ ਦੁਧ ਪਿਆਉਣ ਵਾਲੇ ਜਨੌਰਾਂ ਦੀਆਂ ਦੋ ਅਗਲੀਆਂ ਟੰਗਾਂ ਵਰਗੀ ਹੈ, ਪਰ ਇੱਡੀਆਂ ਚੌੜੀਆਂ ਹਨ, ਅਰ ਖੱਲ ਅਜਿਹੀ ਕਰੜੀ ਹੈ, ਕਿ ਨਿਰੇ ਪੁਰੇ ਮਛੀ ਦੇ ਖੰਭਾਂ ਦਾ ਕੰਮ ਦਿੰਦੀਆਂ ਹਨ, ਨਾਲੇ ਇਸ ਦਾ ਭਾਰਾ ਸਰੀਰ ਬੀ ਇਨ੍ਹਾਂ ਨਾਲ ਹੀ ਪਾਣੀ ਵਿੱਚ ਦ੍ਰਿੜ ਰੰਹਦਾ ਹੈ, ਨਹੀਂ ਤਾਂ ਪੁੱਠੀ ਹੋ ਜਾਇਆ ਕਰੇ, ਜਦ ਵੈਰੀਆਂ ਥੋਂ ਜਾਨ ਬਚਾਕੇ ਭੱਜਦੀ ਹੈ ਤਾਂ ਬੱਚਿਆਂ ਨੂੰ ਬੀ ਇਨ੍ਹਾਂ ਪਰਾਂ ਦੀ ਹੀ ਮੇਹਰ ਦੀ ਛਾਂ ਹੇਠ ਧਿੱਕਦੀ ਹੋਈ ਲੈ ਜਾਂਦੀ ਹੈ, ਇਸ ਦੀ ੨੦ ਫੁਟ ਚੌੜੀ ਪੂਛ ਪਿਛਲੀਆਂ ਦੁਹਾਂ ਟੰਗਾਂ ਦਾ ਕੰਮ ਦਿੰਦੀ ਹੈ, ਅਰਥਾਤ ਤੁਰਦੀ ਹੈ, ਤਾਂ ਉਸ ਨੂੰ ਹੇਠਾਂ ਉਪਰ ਇਧਰ ਉਧਰ ਮਾਰਦੀ ਹੈ, ਅਰ ਪਾਣੀ ਚੀਰਦੀ ਨਿਕਲ ਜਾਂਦੀ ਹੈ ॥

ਵ੍ਹੇਲ ਦੀਆਂ ਦੋ ਭਾਂਤਾਂ ਹਨ, ਗ੍ਰੀਨ ਲੈਂਡ ਵ੍ਹੇਲ ਤੇ ਸਪਰਮ ਵ੍ਹੇਲ, ਗ੍ਰੀਨ ਲੈਂਡ ਵ੍ਹੇਲ ਉੱਤਰੀ ਹਿਮਸਾਗਰਾਂ ਵਿਖੇ ਰੰਹਦੀ ਹੈ, ਪੂਰੀ ਡੀਲ ਦੀ ੬੦ ਫੁਟ ਲੰਮੀ ਅਰ ੩੦ ਜਾਂ ੪੦

ਫੁਟ ਘੇਰੇ ਵਿੱਚ ਹੁੰਦੀ ਹੈ, ਇਸ ਦਾ ਕਾਲਾ ਰੰਗ ਮਖਮਲ ਵਰਗਾ ਚੀਕਣਾ ਹੁੰਦਾ ਹੈ, ਚੀਕਣੇ ਹੋਣ ਦਾ ਇਹ ਕਾਰਣ ਹੈ, ਕਿ ਦੇਹ ਵਿੱਚ ਚਰਬੀ ਬਹੁਤ ਹੁੰਦੀ ਹੈ, ਸਿਰ ਬਹੁਤ ਵਡਾ ਹੁੰਦਾ ਹੈ, ੧੬ ਥੋਂ ੨੦ ਫੁਟ ਤਕ ਲੰਮਾ, ਅਰ ੧੦ ਜਾਂ ੧੨ ਫੁਟ ਚੌੜਾ, ਮੂੰਹ ਇਡਾ ਚੌੜਾ ਹੁੰਦਾ ਹੈ, ਕਿ ਖੋਲਦੀ ਹੈ ਤਾਂ ਇਸ ਵਿਚ ਚੰਗੀ ਛੋਟੀ ਬੇੜੀ ਘਾਊ ਘਪ ਹੋ ਸਕਦੀ ਹੈ॥

ਪਰ ਇਸ ਵਡੇ ਸਾਰੇ ਮੂੰਹ ਵਿੱਚ ਸੰਘ ਬਹੁਤ ਨਿੱਕਾ ਹੈ, ਇਸੇ ਲਈ ਨਿਕੀਆਂ ੨ ਮੱਛੀਆਂ ਤੇ ਸਮੁੰਦ੍ਰੀ ਜੀਵਾਂ ਪੁਰ ਨਿਰ-ਬਾਹ ਕਰਦੀ ਹੈ, ਇਸ ਦੇ ਖਾਣ ਦਾ ਢੰਗ ਬੀ ਅੱਲੋਕਾਰ ਦਾ ਹੈ, ਜਿਥੇ ਸਮੁੰਦ੍ਰ ਵਿੱਚ ਨਿਕੇ ੨ ਜਨੌਰਾਂ ਦਾ ਝੁੰਡ ਦੇਖਦੀ ਹੈ, ਮੂੰਹ ਖੋਲਕੇ ਨੱਸਦੀ ਹੈ, ਪਾਣੀ ਨਾਲ ਹਜਾਰਾਂ ਨਿੱਕੇ ੨ ਜੰਤੂ ਅੰਦਰ ਲੰਘ ਜਾਂਦੇ ਹਨ, ਇਸ ਦੇ ਅਟਕਾਉਣ ਲਈ ਦੁਹੀਂ ਦਾਈਂ ਮਸੂੜਿਆਂ ਵਿੱਚ ਦੰਦਾਂ ਦੀ ਥਾਂ ਇੱਕ ਅਚਰਜ ਚੀਜ ਲੱਗੀ ਹੋਈ ਹੈ, ਜਿਸ ਨੂੰ ਬਲੇਨ ਕੰਹਦੇ ਹਨ, ਇਹ ਕਾਲੀ ੨ ਕੜੀ-ਆਂ ਵਾਙੂ ੧੨ ਫੁਟ ਲੰਮੀਆਂ ਹੁੰਦੀਆਂ ਹਨ, ਜੜ੍ਹ ਦੇ ਕੋਲੋਂ ੧੧ ਇੰਚ ਘੇਰੇ ਵਿੱਚ ਹੁੰਦੀਆਂ ਹਨ, ਪਰ ਉੱਤੇ ਜਾਕੇ ਨਿਰੀਆਂ ਤਾਰਾਂ ਜਿਹੀਆਂ ਰਹ ਜਾਂਦੀਆਂ ਹਨ, ਭਈ ਪਾਣੀ ਨਾਲ ਜੋ

ਜਨੌਰ ਮੂੰਹ ਵਿੱਚ ਆਉਣ ਉਹ ਤਾਂ ਇਸ ਛਾਨਣੀ ਵਿਚ
ਅਟਕ ਜਾਣ ਤੇ ਪਾਣੀ ਨਿਕਲ ਜਾਵੇ ॥

ਹੁਣ ਤੁਸੀ ਪੂਛੋਗੇ ਕਿ ਇਨ੍ਹਾਂ ਪਰਬਤਾਂ ਜਿਡਿਆਂ ਜਨੌ-
ਰਾਂ ਨੂੰ ਕੌਣ ਦੁਖ ਦੇ ਸਕਦਾ ਹੈ, ਆਪਣੇ ਬਿਓੜਕ ਬਲ ਦੀ
ਹੈਂਕੜ ਵਿੱਚ, ਸਾਰੀ ਸਰਿਸ਼ਟ ਦੇ ਦੁਖਾਂ ਥੋਂ ਬਚਕੇ ਸਮੁੰਦਰ
ਵਿੱਚ ਅਚਿੰਤ ਮੌਜਾਂ ਮਾਣਦੇ ਹਨ, ਪਰ ਨਹੀਂ ਇਹ ੬ ਫੁੱਟੇ
ਠਿੰਗਣੇ ਮਹਾਤਮਾ ਮਨੁੱਖ ਖਬਰ ਨਹੀਂ ਕਿਸ ਮਿੱਟੀ ਦੇ ਘੜੇ
ਹੋਏ ਹਨ, ਕਿ ਨਾ ਹਾਥੀ ਤੇ ਸ਼ੇਰ ਇਸ ਦੇ ਹੱਥੋਂ ਬਚੇ ਹਨ, ਨਾ
ਵ੍ਹੇਲ ਨੂੰ ਇਨ੍ਹਾਂ ਨੇ ਛਡਿਆ ਹੈ, ਵ੍ਹੇਲ ਦੇ ਵਿੱਚੋਂ ਤੇਲ ਤੇ ਬਲੇਨ
ਬਹੁਤ ਨਿੱਕਲਦਾ ਹੈ, ਹਰ ਵਰ੍ਹੇ ਯੂਰਪ ਅਰ ਅਮਰੀਕਾ ਥੋਂ
ਕੋੜੀਆਂ ਹੀ ਜਹਾਜ਼ਾਂ ਦੀਆਂ ਇਸ ਦੇ ਸ਼ਿਕਾਰ ਨੂੰ ਜਾਂਦੀਆਂ
ਹਨ, ਅਰ ਅਪ੍ਰੈਲ ਮਹੀਨੇ ਦੇ ਅੰਤ ਤੀਕ ਧਰੁਵੀ ਸਾਗਰਾਂ
ਵਿੱਚ ਜਾ ਅਪੜਦੇ ਹਨ, ਜਿੱਥੇ ਇਸ ਦੇ ਸਾਹ ਲੈਣ ਦੀ ਅਵਾਜ
ਸੁਣੀ, ਮਲਾਹਾਂ ਨੇ ਬੇੜੀਆਂ ਜਹਾਜ਼ੋਂ ਹੇਠ ਲਾਹੀਆਂ, ਅਰ ਬੈਠ
ਕੇ ਉਸ ਥਾਉਂ ਪੁਰ ਪਹੁੰਚੇ, ਪਰ ਵ੍ਹੇਲ ਦੇ ਪਿਛੋਂ ਦੀ ਜਾਂਦੇ ਹਨ,
ਕਿ ਮਤਾਂ ਸਾਮ੍ਹਣੇ ਪਾਸਿਓਂ ਬੋ ਸੁੰਘ ਲਵੇ, ਕਿੰਉ ਜੋ ਇਸ
ਦੀ ਸੁੰਘਣ ਦੀ ਸ਼ਕਤਿ ਵਡੀ ਤਿੱਖੀ ਹੈ, ਝੱਟ ਨੱਸ ਜਾਂਦੀ
ਹੈ ॥

ਕੁਝ ਦੂਰੋਂ ਇੱਕ ਮਨੁੱਖ ਵ੍ਹੇਲ ਦੇ ਸਰੀਰ ਪੁਰ ਖੰਭ ਦੇ ਲਾਗੇ ਨੇਜਾ ਮਾਰਦਾ ਹੈ, ਅਰ ਨੇਜਾ ਲਗਦਿਆਂ ਹੀ ਬੇੜੀ ਨੂੰ ਚੱਪੇ ਲਾ ਝਟ ਪਟ ਦੂਰ ਲੈ ਜਾਂਦੇ ਹਨ, ਕਿਉਂ ਜੋ ਘਾਉ ਖਾਕੇ ਵ੍ਹੇਲ ਇੱਕੋ ਵੇਰੀ ਹੀ ਪੂਛ ਹਿਲਾਉਂਦੀ ਹੈ, ਅਰ ਟੁੱਬੀ ਮਾਰਦੀ ਹੈ, ਇਡੀ ਵਡੀ ਪੂਛ ਦੇ ਹਿੱਲਿਆਂ ਪ੍ਰਗਟ ਹੈ ਕਿ ਪਾਣੀ ਵਿੱਚ ਘੁੰਮਣ ਘੇਰ ਪੈਣਗੇ; ਇਸ ਥੋਂ ਬਾਝ ਜੇ ਕਿਤੇ ਪੂਛ ਬੇੜੀ ਨੂੰ ਲਗ ਗਈ, ਤਾਂ ਇੱਕ ਸਿਰਿਓਂ ਦੂਜੇ ਸਿਰੇ ਤਕ ਇਉਂ ਕਟ ਜਾਂਦੀ ਹੈ, ਕਿ ਮਾਨੋਂ ਤਲਵਾਰ ਲੱਗੀ, ਬਸ ਫੇਰ ਡੁੱਬ ਗਈ ॥

ਨੇਜੇ ਦੇ ਨਾਲ ਵਡੀ ਪੱਕੀ ਡੋਰ ਬੱਧੀ ਹੋਈ ਹੁੰਦੀ ਹੈ, ਵ੍ਹੇਲ ਵਡੀ ਕਾਲ੍ਹੀ ੨ ਸਮੁੰਦਰ ਵਿੱਚ ਹੇਠਾਂ ਉਤਰਦੀ ਜਾਂਦੀ ਹੈ, ਡੋਰ ਬੀ ਚਰਖੀ ਨਾਲੋਂ ਘਿਰ ੨ ਕਰਦੀ ਉਸ ਦੇ ਨਾਲ ਲੰਹਦੀ ਜਾਂਦੀ ਹੈ, ਲੋਕ ਪਾਣੀ ਦੇ ਡੋਲ ਭਰ ੨ ਕੇ ਚਰਖੀ ਪੁਰ ਪਾਈ ਜਾਂਦੇ ਹਨ, ਕਿ ਬਹੁਤੀ ਰਗੜ ਨਾਲ ਇਡੀ ਤੱਤੀ ਨਾ ਹੋ ਜਾਵੇ ਕਿ ਬੇੜੀ ਨੂੰ ਅੱਗ ਲੱਗ ਜਾਵੇ, ਇਸ ਗਲ ਦਾ ਬੀ ਵਡਾ ਧਿਆਨ ਰਖਦੇ ਹਨ ਕਿ ਕਿਤੇ ਡੋਰ ਅੜ ਨਾ ਜਾਵੇ, ਨਹੀਂ ਤਾਂ ਬੇੜੀ ਤੇ ਮਲਾਹ ਸਭੇ ਵ੍ਹੇਲ ਦੇ ਨਾਲ ਵਲੇਵੇ ਖਾਕੇ ਸਮੁੰਦ੍ਰ ਦੀ ਤਹ ਵਿੱਚ ਜਾ ਲੱਗਣ ਗੇ, ਕਈ ਵਾਰੀ ਵੇਲ ਦੋ ਦੋ ਹਜ਼ਾਰ ਫੁਟ ਘਸੀਟਦੀ ਹੋਈ ਦੂਰ ਲੈ ਜਾਂਦੀ ਹੈ, ਪਰ ਇਹ ਨਾ ਸਮਝੋ

ਕਿ ਪਹਲੇ ਹੀ ਨੇਜੇ ਨਾਲ ਵੇਲ ਦਾ ਰੇਜਾ ਤਹ ਹੋ ਜਾਂਦਾ ਹੈ, ਕਈ ਵਾਰੀ ਵੇਲ ਦਾ ਸ਼ਿਕਾਰ ਕੀਤਾ ਹੈ ਤਾਂ ਉਸ ਦੀ ਦੇਹ ਵਿੱਚੋਂ ਦੋ ਦੋ ਨੇਜੇ ਨਿਕਲੇ ਹਨ, ਅਰਥਾਤ ਇਕ ਨੇਜ਼ਾ ਲਗਾ, ਪਰ ਡੋਰ ਟੁਟ ਗਈ, ਅਰ ਉਹ ਨਸ ਗਈ ॥

ਅਧੇ ਘੰਟੇ ਥੋਂ ਅਗੇ ਹੀ ਵ੍ਹੇਲ ਸਾਹ ਲੈਣ ਲਈ ਪਾਣੀ ਦੇ ਉੱਤੇ ਆਉਂਦੀ ਹੈ, ਪ੍ਰੀਛਜਾ ਨਾਲ ਮਲਾਹਾਂ ਨੂੰ ਇਹ ਮਲੂਮ ਹੁੰਦਾ ਹੈ ਕਿ ਵੇਲ ਕਿਥੋਂ ਸਿਰ ਕੱਢੇਗੀ, ਪਹਲੇ ਹੀ ਉੱਥੇ ਪਹੁੰਚ ਜਾਂਦੇ ਹਨ, ਉਧਰੋਂ ਉਸ ਨੈ ਸਿਰ ਕਢਿਆ ਇਧਰੋਂ ਬਰਛਿਆਂ ਦਾ ਮੀਂਹ ਉਸ ਪੁਰ ਵੱਸਿਆ, ਵਿਚਾਰੀ ਦੀਆਂ ਨਾਸਾਂ ਵਿੱਚੋ ਲਹੂ ਨਿਕਲਣ ਲਗ ਪੈਂਦਾ ਹੈ, ਇਹੋ ਉਸ ਦੀ ਮੌਤ ਦੀ ਨਿਸ਼ਾ-ਨੀ ਹੈ, ਥੋੜੇ ਚਿਰ ਵਿੱਚ ਲਹੂ ਦੇ ਪਰਨਾਲੇ ਤੁਰ ਪੈਂਦੇ ਹਨ, ਅਰ ਸਮੁੰਦ੍ਰ ਦਾ ਪਾਣੀ ਰੱਤਾ ਹੋ ਜਾਂਦਾ ਹੈ, ਬਸ ਪਲੋ ਪਲੀ ਵਿੱਚ ਵਿਚਾਰੀ ਮੁੜਦਾ ਹੋਕੇ ਚਿੱਤ ਹੋ ਜਾਂਦੀ ਹੈ, ਮਲਾਹ ਇਸ ਨੂੰ ਧਰੂਹ ਕੇ ਜਹਾਜ ਕੋਲ ਲੈ ਆਉਂਦੇ ਹਨ, ਅਰ ਚਰਬੀ ਵਿੱਚ ਰੱਸੇ ਪਾਕੇ ਜਹਾਜ ਨਾਲ ਕੜ ਦਿੰਦੇ ਹਨ, ਫੇਰ ਇਸ ਦੇ ਲਾਭ ਦਾਇਕ ਭਾਗ ਵਢਣੇ ਅਰੰਭ ਕਰਦੇ ਹਨ ॥

ਪਹਲੇ ਕੁਝ ਆਦਮੀ ਇਸ ਦੇ ਮੂੰਹ ਵਿੱਚ ਜਾਂਦੇ ਹਨ, ਅਰ ਵੱਡੀਆਂ ੨ ਮੁੜੀਆਂ ਹੋਈਆਂ ਛੁਰੀਆਂ ਨਾਲ ਇਸ ਦੇ

ਬਲੇਨ ਵਢ ਲੈਂਦੇ ਹਨ, ਅਰ ਜੀਭ ਦੀ ਚਰਬੀ ਕਢ ਲੈਂਦੇ ਹਨ, ਬਲੇਨ ਵਡੀ ਗੁਣ ਦਾਇਕ ਵਸਤ ਹੈ, ਪਹਲੇ ਤਾਂ ਕਰੜੀ ਹੁੰਦੀ ਹੈ, ਪਰ ਦਸ ਬਾਰਾਂ ਘੰਟੇ ਪਾਣੀ ਵਿੱਚ ਉਬਲਣ ਨਾਲ ਕੂਲੀ ਹੋ ਜਾਂਦੀ ਹੈ, ਇਸ ਦੀਆਂ ਤੀਲੀਆਂ ਬਣਾਈਆਂ ਜਾਂਦੀਆਂ ਹਨ, ਜੋ ਕਾਲੇ ਰੰਗ ਦੀਆਂ ਚਮਕ ਤੇ ਲਚਕ ਵਾਲੀਆਂ ਹੁੰਦੀਆਂ ਹਨ, ਛਤਰੀਆਂ ਤੇ ਮੇਮਾਂ ਦੇ ਬਸਤ੍ਰਾਂ ਵਿੱਚ ਅਰ ਹੋਰ ਕਈ ਥਾਈਂ ਲਾਈਆਂ ਜਾਂਦੀਆਂ ਹਨ ॥

ਇਸ ਦੀ ਦੂਜੀ ਗੁਣਕਾਰ ਚੀਜ ਇਸ ਦੀ ਚਰਬੀ ਹੈ, ਪਹਲਾਂ ਵਡੇ ੨ ਟੋੱਟੇ ਵਢ ਲੈਂਦੇ ਹਨ, ਫੇਰ ਨਿੱਕੇ ਕਰਕੇ ਵਡੇ ੨ ਤਾਂਬੇ ਦੇ ਭਾਂਡਿਆਂ ਵਿੱਚ ਅਗ ਪੁਰ ਧਰਦੇ ਹਨ, ਅਰ ਤੇਲ ਕਢਦੇ ਹਨ, ਇਸ ਦੀ ਪੂਛ ਤੇ ਖੰਭ ਬੀ ਵਢ ਲੈਂਦੇ ਹਨ, ਬਾਕੀ ਭਾਗ ਛਡ ਦਿੰਦੇ ਹਨ, ਪੰਛੀ ਤੇ ਮਛੀਆਂ ਕਈ ੨ ਦਿਨ ਤੀਕ ਈਦ ਮਨਾਉਂਦੇ ਤੇ ਗਹਰੇ ਗੱਫੇ ਲਾਉਂਦੇ ਹਨ ॥

ਗ੍ਰੀਨ ਲੈਂਡ ਵ੍ਹੇਲ ਦਾ ਇੱਕ ਬੱਚਾ ਹੁੰਦਾ ਹੈ, ਅਰ ਜਦ ਤੀਕ ਇਸ ਦੀ ਬਲੇਨ ਨਹੀਂ ਨਿਕਲਦੀ ਕੁਝ ਖਾ ਨਹੀਂ ਸਕਦਾ, ਮਾਂ ਵਿਚਾਰੀ ਮਮਤਾ ਦੀ ਮਾਰੀ ਆਪਣੇ ਪਰਾਂ ਹੇਠ ਲੁਕਾਈ ਫਿਰਦੀ ਹੈ, ਅਰ ਅਖੋਂ ਓਹਲੇ ਨਹੀਂ ਹੋਣ ਦਿੰਦੀ, ਇੱਕ ਵਾਰੀ

ਦੀ ਗੱਲ ਹੈ ਕਿ ਇੱਕ ਬੱਚਾ ਸ਼ਿਕਾਰੀਆਂ ਥੋਂ ਡਰਕੇ ਕੰਢੇ ਵੱਲ ਨੱਠਾ, ਮਾਂ ਹਿਕੇ ਤਾਂ ਸਮੁੰਦ੍ਰ ਵਲ ਆਪਣੀ ਜਾਨ ਬਚਾਕੇ ਨੱਠੀ ਜਾਂਦੀ ਸੀ, ਹਿਕੇ ਬੱਚੇ ਨੂੰ ਨਾਲ ਨਾ ਵੇਖਕੇ ਆਪ ਬੀ ਕੰਢੇ ਵਲ ਆਈ, ਅਰ ਉਸ ਦੇ ਬਚਾਉ ਦਾ ਜਤਨ ਕਰਦੀ ਹੋਈ ਆਪ ਬੀ ਮਾਰੀ ਗਈ, ਕਈ ਨਿਰਦਈ ਲੋਕ ਜੋ ਇਸ ਮਾਂ ਦੇ ਹਿਤ ਨੂੰ ਜਾਣਦੇ ਹਨ, ਪਹਲੇ ਬੱਚੇ ਦਾ ਹੀ ਖੂਨ ਕਰਦੇ ਹਨ, ਮਾਂ ਉਸਨੂੰ ਛਡ ਕੇ ਨਹੀਂ ਜਾਂਦੀ, ਇਸ ਲਈ ਉਹ ਬੀ ਮਾਰੀ ਜਾਂਦੀ ਹੈ॥

ਵ੍ਹੇਲ ਦਾ ਸ਼ਿਕਾਰ ਵਡੀ ਜਾਨ ਹੀਲਣ ਦਾ ਕੰਮ ਹੈ, ਕਈ ਵਾਰੀ ਵ੍ਹੇਲ ਦੀ ਪੂਛ ਨਾਲ ਹੀ ਬੇੜੀਆਂ ਟੋਟੇ ੨ ਹੋ ਜਾਂਦੀਆਂ ਹਨ, ਅਰ ਸਾਰੇ ਮਲਾਹ ਸਮੁੰਦਰ ਦੀ ਭੇਟ ਹੁੰਦੇ ਹਨ, ਕਈ ਵਾਰੀ ਕੁਹੀਰ ਵਿੱਚ ਕੁਝ ਨਹੀਂ ਦਿੱਸਦਾ, ਬੇੜੀਆਂ ਵਿਛੜ ਜਾਂਦੀਆਂ ਹਨ, ਅਰ ਫੇਰ ਉਨ੍ਹਾਂ ਦਾ ਪਤਾ ਨਹੀਂ ਲਗਦਾ, ਕਈ ੨ ਜਹਾਜ ਦੇ ਦੁਆਲੇ ਬਰਫ ਜੰਮ ਜਾਂਦੀ ਹੈ, ਅਰ ਕਈ ਮਹੀਨੇ ਉਥੇ ਫਸੇ ਰੰਹਦੇ ਹਨ, ਇਸ ਲਈ ਭੁਖ ਤੇ ਠੰਡ ਨਾਲ ਹੀ ਮਰ ਜਾਂਦੇ ਹਨ, ਪਰ ਢਿਡ ਵਡਾ ਪਾਪੀ ਹੈ, ਇਸ ਲਈ ਆਦਮੀ ਜਾਨ ਤਲੀ ਪੁਰ ਧਰਦਾ ਹੈ, ਅਰ ਰੋਟੀ ਕਮਾਉਂਦਾ ਹੈ, ਪਰ ਚੇਤੇ ਰਖੋ ਕਿ ਇੱਕ ਵ੍ਹੇਲ ਵਿੱਚੋਂ ਬਾਰਾਂ ਤੇਰਾਂ ਹਜਾਰ ਰੁਪੈ ਦਾ ਮਾਲ ਨਿੱਕਲਦਾ ਹੈ॥

ਸਪਰਮ ਵ੍ਹੇਲ ਦਾ ਸ਼ਿਕਾਰ ਬੀ ਇਕੁਰ ਹੀ ਹੁੰਦਾ ਹੈ, ਇਹ ਅਮ੍ਰੀਕਾ ਦੇ ਦੱਖਣ ਵਲ ਬਹੁਤ ਮਿਲਦੀ ਹੈ, ਇਸ ਦੇ ਮੂੰਹ ਵਿੱਚ ਬਲੇਨ ਨਹੀਂ ਹੁੰਦੀ, ਪਰ ਹੇਠਲੇ ਜਬਾਹੜੇ ਵਿੱਚ ਵਡੇ ੨ ਮੁੜੇ ਹੋਏ ਦੰਦ ਹੁੰਦੇ ਹਨ, ਉਪਰਲੇ ਵਿੱਚ ਨਹੀਂ ਹੁੰਦੇ, ਇਸ ਵਿੱਚ ਚਰਬੀ ਬਹੁਤ ਨਹੀਂ ਹੁੰਦੀ, ਪਰ ਇਸ ਦੀ ਚਰਬੀ ਦਾ ਤੇਲ ਸਾਫ ਬਹੁਤ ਹੁੰਦਾ ਹੈ, ਅਰ ਕਲਾਂ ਇਸ ਨਾਲ ਸਾਫ ਕੀਤੀਆਂ ਜਾਂਦੀਆਂ ਹਨ ॥

ਇਹ ਗ੍ਰੀਨ ਲੈਂਡ ਵ੍ਹੇਲ ਨਾਲੋਂ ਵਡੀ ਬੀ ਹੁੰਦੀ ਹੈ, ਅਰਥਾਤ ੯੦ ਫੁਟ, ਇਸ ਦਾ ਸਿਰ ਬਹੁਤ ਵਡਾ ਹੁੰਦਾ ਹੈ, ਸਾਰੀ ਦੇਹ ਦੀ ਇੱਕ ਤਿਹਾਈ ਦੇ ਤੁੱਲ ਇਸ ਦਾ ਸਿਰ ਹੈ, ਕਾਰਣ ਇਹ ਹੈ, ਕਿ ਇਸ ਵਿੱਚ ਇੱਕ ਪ੍ਰਕਾਰ ਦਾ ਤੇਲ ਹੁੰਦਾ ਹੈ, ਜਦ ਮਾਰ ਲੈਂਦੇ, ਤਾਂ ਸਿਰ ਵਿੱਚ ਵਡਾ ਸਾਰਾ ਛੇਕ ਕਢਕੇ ਤਿੰਨ ਚਾਰ ਆਦਮੀ ਡੋਲ ਭਰ ੨ ਕੇ ਵਿੱਚੋਂ ਕਢੀ ਜਾਂਦੇ ਹਨ, ਉਹਪੌਂ ਣ ਖਾਕੇ ਜੰਮ ਜਾਂਦਾ ਹੈ, ਉਸ ਦੀਆਂ ਮੋਮ ਵਟੀਆਂ ਬਣਦੀਆਂ ਹਨ ॥

ਅੰਬਰ ਬੀ ਇਸੇ ਵਿੱਚੋਂ ਨਿੱਕਲਦਾ ਹੈ, ਪਹਲਾਂ ਕਿਸੇ ਨੂੰ ਇਹ ਮਲੂਮ ਨਹੀਂ ਸੀ ਕਿ ਅੰਬਰ ਕਿਥੋਂ ਨਿਕਲਦਾ ਹੈ,

ਸਮੁੰਦਰ ਵਿੱਚ ਰੁੜ੍ਹਦਾ ਖੁੜਦਾ ਜਾਂ ਕੰਢੇ ਪੁਰ ਰੁਲਦਾ ਚੁਕ
ਲਿਆਉਂਦੇ ਸਨ, ਹੁਣ ਮਲੂਮ ਹੋਇਆ ਹੈ ਕਿ ਸਪਰਮ ਵੇਲ
ਦੇ ਢਿੱਡ ਵਿੱਚੋਂ ਨਿੱਕਲਦਾ ਹੈ, ਅੰਬਰ ਵਡੀ ਅਮੋਲਕ ਵਸਤ
ਹੈ, ਇਕ ਵਾਰੀ ਕੁਝ ਮਲਾਹਾਂ ਨੂੰ ੨੫ ਸੇਰ ਅੰਬਰ ਸਮੁੰਦਰ
ਵਿੱਚ ਰੁੜਦਾ ਲਭ ਪਿਆ, ਸਭ ਮਾਲਾਮਾਲ ਤੇ ਨਿਹਾਲ ਹੋ
ਗਏ ॥

ਇਸ ਦਾ ਸ਼ਿਕਾਰ ਬੀ ਵਡੀ ਜਾਨ ਹੀਲਣ ਦਾ ਕੰਮ ਹੈ,
ਕਿਉ ਜੋ ਇਸ ਦੀ ਵਾਦੀ ਹੈ ਕਿ ਦੌੜ ੨ ਕੇ ਜਹਾਜ਼ਾਂ ਨੂੰ ਟੱਕਰਾਂ
ਮਾਰਦੀ ਹੈ, ਤੁਸੀ ਰਤਾ ਮਨ ਵਿੱਚ ਵਿਚਾਰੋ ਕਿ ਜਿਸ ਚੀਜ਼
ਨੂੰ ਇਹ ਪਹਾੜ ਟਕਰ ਮਾਰੇ, ਉਸ ਦਾ ਫੱਕਾ ਰਹ ਜਾਏਗਾ?
ਇੱਕ ਵਾਰੀ ਇੱਕ ਵ੍ਹੇਲ ਨੈ ਤਿਨ ਟਕਰਾਂ ਮਾਰ ਕੇ ਇਕ ਜਹਾਜ
ਦਾ ਕੰਘਾ ਕਰ ਦਿਤਾ ਸੀ ॥

ਵ੍ਹੇਲ ਦੀਆਂ ਦੋਵੇਂ ਭਾਂਤਾਂ ਹਿੰਦੁਸਤਾਨ ਦੇ ਲਾਗੇ ਦੇ
ਸਮੁੰਦ੍ਰਾਂ ਵਿੱਚ ਲਝਦੀਆਂ ਹਨ, ਪਹਲੀ ਭਾਂਤ ਦੀ ਵੇਲ ਇੱਥੇ
ਬਹੁਤ ਵੱਡੀ ੨ ਦੇਖੀ ਗਈ ਹੈ ਕਈ ਸੌ ਸੌ ਤੇ ਨਬੇ ਨਬੇ ਫੁਟ
ਲੰਮੀਆਂ, ਅਤੇ ਚਾਲੀ ਬਿਤਾਲੀ ਫੁਟ ਘੇਰੇ ਵਿੱਚ, ਪਰ ਇਨ੍ਹਾਂ
ਵਿੱਚੋਂ ਧਰੁਵੀ ਵੇਲਾਂ ਨਾਲੋਂ ਚਰਬੀ ਘਟ ਨਿੱਕਲਦੀ ਹੈ, ਇਸ
ਲਈ ਇਨ੍ਹਾਂ ਦਾ ਸ਼ਿਕਾਰ ਘਟ ਕਰਦੇ ਹਨ, ਸਪਰਮ ਵ੍ਹੇਲ

ਖਲੀਜ ਵਿੱਚ ਹੁੰਦੀ ਹੈ ਪਰ ਬਹੁਤ ਛੋਟੀ, ਕਈ ਛੀ ਸਤ ਫੁਟ॥

ਵੇਲ ਦੀ ਭਾਂਤ ਦਾ ਦੂਜਾ ਜਨੌਰ ਡੌਲਫਨ ਹੈ, ਇਹ ਬੀ ਮੱਛੀ ਜਿਹੀ ਹੁੰਦੀ ਹੈ, ਪਿੱਠ ਕਾਲੀ ਜਿਹੀ, ਅਰ ਢਿਡ ਚਿੱਟਾ, ਛੀ ਫੁਟ ਥੋਂ ਦਸ ਫੁਟ ਤਕ ਲੰਮੀ ਹੁੰਦੀ ਹੈ, ਅਖਾਂ ਤੇ ਕੰਨ ਨਿੱਕੇ ੨, ਹੇਠਲੇ ਉਪਰਲੇ ਜਬਾਹੜਿਆਂ ਦੇ ਰਲਾਕੇ ਕੋਈ ਡੇਢ ਸੌ ਦੰਦ ਹੁੰਦੇ ਹਨ, ਅਰ ਦੋਂ ਦੋਂ ਦੰਦਾਂ ਵਿੱਚ ਇੱਕ ੨ ਦੰਦ ਦੀ ਥਾਂ ਛੱਡੀ ਹੋਈ ਹੁੰਦੀ ਹੈ, ਭਈ ਜਦੋਂ ਮੂੰਹ ਮੀਟੇ, ਖੂਬ ਘੁਟ ਕੇ ਮੂੰਹ ਬੰਦ ਹੋ ਜਾਵੇ, ਜੇ ਇਹ ਗੱਲ ਨਾ ਹੁੰਦੀ ਤਾਂ ਇਹ ਜਨੌਰ ਮਛੀਆਂ ਖਾਂਦਾ ਹੈ, ਨਿਕੀਆਂ ੨ ਤਿਲਕਣੀਆਂ ਮਛੀਆਂ ਮੂੰਹ ਵਿੱਚੋਂ ਨਿਕਲ ਜਾਂਦੀਆਂ॥

ਡੌਲਫਨ ਸ਼ਾਮ ਸਾਗਰ ਤੇ ਹਿੰਦ ਮਹਾਂ ਸਾਗਰ ਅਰ ਹੋਰ ਸਮੁੰਦ੍ਰਾਂ ਵਿੱਚ ਹੁੰਦੀਆਂ ਹਨ, ਅਰ ਆਪਣੇ ਸਾਥੀਆਂ ਨਾਲ ਰਹਣਾ ਪਸਿੰਦ ਕਰਦੀਆਂ ਹਨ, ਜਿੱਥੇ ਵੇਖੋ ਦਸ ਪੰਜ ਕਠੀਆਂ ਹੀ ਦੇਖੋਗੇ, ਇਹ ਤਿਖੀਆਂ ਬੀ ਬਹੁਤ ਹਨ, ਸਮੁੰਦਰ ਦੀਆਂ ਲਹਰਾਂ ਵਿੱਚ ਕਲਾਬਾਜੀਆਂ ਲਾਉਂਦੀਆਂ ਆਪਣੀਆਂ ਭੈਣਾਂ ਨਾਲ ਖੇਡਦੀਆਂ ਮਲ੍ਹਦੀਆਂ ਰੰਹਦੀਆਂ ਹਨ, ਜਹਾਜ਼ ਨੂੰ ਦੇਖਕੇ ਅਚਰਜ ਹੁੰਦੀਆਂ ਹਨ, ਕਿ ਇਹ ਕੀ ਆ ਗਿਆ,

ਮੀਲਾਂ ਤੀਕ ਉਸ ਨਾਲ ਨਚਦੀਆਂ ਕੁਦਦੀਆਂ ਚਲੀਆਂ ਜਾਂਦੀਆਂ ਹਨ, ਜਦ ਬਹੁਤ ਨੇੜੇ ਆ ਜਾਂਦੀਆਂ ਹਨ, ਤਾਂ ਜਹਾਜ ਵਾਲੇ ਨੇਜੇ ਨਾਲ ਉਨ੍ਹਾਂ ਨੂੰ ਮਾਰ ਲੈਂਦੇ ਹਨ ॥

ਡੌਲਫਨ ਇੱਕ ਸੂਏ ਇੱਕ ਬੱਚਾ ਦਿੰਦੀ ਹੈ, ਅਰ ਮਾਂ ਨੂੰ ਇਸ ਨਾਲ ਬਹੁਤ ਸਨੇਹ ਹੁੰਦਾ ਹੈ, ਪਹਲੇ ਸਮੇਂ ਦੇ ਆਦਮੀਆਂ ਦਾ ਖਿਆਲ ਸੀ, ਕਿ ਇਹ ਜੰਤੂ ਮਰਦਾ ਹੈ ਤਾਂ ਅਨੇਕ ਰੰਗ ਵਟਾਉਂਦਾ ਹੈ, ਪਰ ਹੁਣ ਵਡੀ ਦੇਖ ਭਾਲ ਨਾਲ ਮਲੂਮ ਹੋ ਗਿਆ ਹੈ ਕਿ ਉਸ ਦਾ ਰੰਗ ਉਹੋ ਕਾਲਾ ਤੇ ਚਿੱਟਾ ਰੰਹਦਾ ਹੈ, ਬਾਕੀ ਸਭ ਲਪੌੜ ਸੰਖ ਹਨ, ਸੌਂਸ ਡੌਲਫਨ ਦੀ ਭਾਂਤ ਵਿੱਚੋਂ ਹੈ, ਇੱਸੇ ਵਾਙੂ ਉੱਤੋਂ ਕਾਲੀ ਹੇਠੋਂ ਚਿੱਟੀ ਹੁੰਦੀ ਹੈ, ਅਰ ਇੱਸੇ ਵਾਙੂ ਮੂੰਹ ਵਿੱਚ ਦੰਦ ਬਹੁਤ ਹੁੰਦੇ ਹਨ, ਅਰ ਘੁੱਟ ਕੇ ਮੀਟਿਆ ਸ਼ੀ ਜਾਂਦਾ ਹੈ, ਮਨੁੱਖਾਂ ਦੇ ਖਾਣ ਦੀਆਂ ਨਿੱਕੀਆਂ ੨ ਮੱਛੀਆਂ ਇਸ ਨੂੰ ਬਹੁਤ ਭਾਉਂਦੀਆਂ ਹਨ, ਵਿਚਾਰੀਆਂ ਮੱਛੀਆਂ ਜਿੱਥੇ ਇਸ ਨੂੰ ਮੂੰਹ ਪਾੜੇ ਆਉਂਦਾ ਦੇਖਦੀਆਂ ਹਨ, ਅੰਨੇਵਾਹ ਨਸ-ਦੀਆਂ ਹਨ, ਅਰ ਬਾਹਲਾ ਮਛੀਆਂ ਦੇ ਜਾਲ ਵਿੱਚ ਜਾ ਫਸ-ਦੀਆਂ ਹਨ, ਇਹ ਬਹੁਤ ਤਿੱਖੀ ਹੈ, ਨੱਠਦੀ ਬਹੁਤ ਹੈ, ਅਰ ਛਾਲਾਂ ਮਾਰ ੨ ਕੇ ਉਛਲਦੀ ਹੈ ॥

ਸੌਂਸ ਹਰ ਸਾਗਰ ਵਿਖੇ ਹੁੰਦੀ ਹੈ, ਪਰ ਕੰਢੇ ਦੇ ਕੋਲ ਰਹਣਾ ਚਾਹੁੰਦੀ ਹੈ, ਆਪਣੀਆਂ ਸਾਥਣਾਂ ਨਾਲ ਰੰਹਦੀ ਹੈ, ਸਾਰੀਆਂ ਨੂੰ ਇੱਕ ਕਤਾਰ ਵਿੱਚ ਤਰਦਿਆਂ ਦੇਖੋ, ਤਾਂ ਵਡੀਆਂ ਸੋਹਣੀਆਂ ਲਗਦੀਆਂ ਹਨ, ਰੁਤ ਬਦਲਣ ਵੇਲੇ ਇਹ ਜੰਤੂ ਆਪਣਾ ਘਰ ਵਟਾਉਂਦਾ ਹੈ, ਇੱਕ ਰੁੱਤੇ ਇੱਕ ਦੇਸ਼ ਦੇ ਕੰਢੇ ਤੇ ਦੂਜੀ ਰੁੱਤੇ ਦੂਜੇ ਸਾਗਰ ਦੇ ਕੰਢੇ ਮਿਲਦੀ ਹੈ ॥

ਸੌਂਸ ਬਾਹਲਾ ਚਾਰ ਫੁਟ ਥੋਂ ਪੰਜ ਫੁਟ ਤੀਕ ਲੰਮੀ ਹੁੰਦੀ ਹੈ, ਪਰ ਬਹੁਤ ਚਤੁਰ ਤੇ ਚੰਚਲ, ਕਦੀ ਉਛਲਦੀ ਹੈ, ਕਦੀ ਟਪਦੀ ਅਰ ਰੁੜ੍ਹਦੀ ਹੈ, ਇਹ ਬਹੁਤ ਸਾਰੀਆਂ ਕਠੀਆਂ ਹੋਕੇ ਤਰਦੀਆਂ ਹਨ, ਅੰਗ੍ਰੇਜ਼ਾਂ ਦੀ ਵਲਾਇਤ ਦੇ ਕੰਢੇ ਕਈ ੨ ਸੋਸਾਂ ਪਈਆਂ ਕਲਾਬਾਜ਼ੀਆਂ ਕਰਦੀਆਂ ਹਨ, ਗੰਗਾ ਅਰ ਉਸ ਦੀਆਂ ਸਹਾਇਕ, ਅਤੇ ਸਿੰਧ ਤੇ ਬ੍ਰਹਮਪੁਤ੍ਰ ਆਦਿ ਨਦੀਆਂ ਵਿੱਚ ਬੀ ਬਹੁਤ ਸਾਰੀਆਂ ਸੋਸਾਂ ਮਿਲਦੀਆਂ ਹਨ, ਪਰ ਮਛੂਏ ਇਸ ਨੂੰ ਫੜਦੇ ਨਹੀਂ, ਪਰ ਹਾਂ ਬੰਗਾਲ ਵਿੱਚ ਬਾਜ਼ੀ ਥਾਈਂ ਇਸ ਨੂੰ ਫੜਦੇ ਹਨ, ਮਾਸ ਖਾਂਦੇ ਤੇ ਤੇਲ ਬਾਲਦੇ ਹਨ ॥

## ਪੋਪਲੇ ਜਨੌਰ

ਇਨ੍ਹਾਂ ਦੇ ਨਾਉਂ ਥੋਂ ਇਹ ਨਾ ਸਮਝ ਲੈਣਾ ਕਿ ਇਨ੍ਹਾਂ ਨੂੰ ਦੰਦ ਹੁੰਦੇ ਹੀ ਨਹੀਂ, ਨਿਰੀਆਂ ਦੋ ਭਾਂਤਾਂ ਨੂੰ ਦੰਦ ਨਹੀਂ ਹੁੰਦੇ,

ਬਾਕੀ ਦੀਆਂ ਵਿੱਚ ਦੰਦ ਹੁੰਦੇ ਹਨ, ਹਾਂ ਸਾਮ੍ਹਣੇ ਜਬਾਹੜੇ ਵਿੱਚ ਕਿਸੇ ੨ ਦੇ ਕੁਤਰਨ ਦੇ ਦੰਦ ਨਹੀਂ ਹੁੰਦੇ, ਦਾੜ੍ਹਾਂ ਬਸ ਇਕੋ ਵਾਰੀ ਨਿਕਲਦੀਆਂ ਹਨ, ਇਹ ਨਹੀਂ ਕਿ ਦੁਧ ਦੀਆਂ ਦਾੜ੍ਹਾਂ ਟੁਟਣ ਤੇ ਹੋਰ ਨਿਕਲਣ ਅਰ ਨਾਲੇ ਇਨ੍ਹਾਂ ਪੁਰ ਆਬ ਨਹੀਂ ਹੁੰਦੀ, ਇਨ੍ਹਾਂ ਦੇ ਪੰਜੇ ਬਹੁਤ ਵਡੇ ਹੁੰਦੇ ਹਨ ॥

ਇਨ੍ਹਾਂ ਦੀਆਂ ਦੋ ਵਡੀਆਂ ਭਾਂਤਾਂ ਹਨ, ਇੱਕ ਵਿੱਚ ਸਲਾਥ ਹਨ, ਦੂਜੇ ਵਿੱਚ ਕੀੜੀ ਖਾਣੇ, ਸਲਾਥ ਨਿਰੇ ਦੱਖਣੀ ਅਮ੍ਰੀਕਾ ਵਿੱਚ ਹੁੰਦੇ ਹਨ, ਏਹ ਬ੍ਰਿਛ ਪੁਰ ਰੰਹਦੇ ਹਨ, ਅਰ ਆਪਣੇ ਵਡੇ ੨ ਪੰਜਿਆਂ ਦੇ ਸਹਾਰੇ ਟਾਹਣੀਆਂ ਨਾਲ ਪਲਮੇ ਰੰਹਦੇ ਹਨ, ਪਤ੍ਰ ਖਾਂਦੇ ਹਨ ॥

ਕੀੜੀ ਖਾਣੇ ਦਾ ਨਾਉਂ ਹੀ ਕਹ ਰਿਹਾ ਹੈ, ਕਿ ਉਹ ਕੀੜੀਆਂ ਖਾਂਦਾ ਹੈ, ਪਰ ਹੋਰ ਪ੍ਰਕਾਰ ਦੇ ਕੀੜੇ ਬੀ ਮਿਲ ਜਾਣ ਤਾਂ ਬੀ ਨਹੀਂ ਛਡਦਾ, ਇਸ ਦੀ ਜੀਭ ਲੰਮੀ ਤੇ ਲਚਕਣੀ ਹੁੰਦੀ ਹੈ, ਖਾਜੇ ਦੇ ਫੜਨ ਤੇ ਮੂੰਹ ਵਿੱਚ ਪਾਉਣ ਲਈ ਹਥਾਂ ਵਰਗਾ ਕੰਮ ਦਿੰਦੀ ਹੈ, ਬਾਹਰ ਨਿਕਲੀ ਹੋਈ ਦੇਖੋ ਤਾਂ ਇਹ ਸਮਝੋ ਕਿ ਕੋਈ ਲਾਲ ਰੰਗ ਦਾ ਪਤਲਾ ਲੰਮਾ ਜਿਹਾ ਕੀੜਾ ਹੈ ॥

ਕੀੜੀ ਖਾਣਿਆਂ ਦੀਆਂ ਤਿੰਨ ਭਾਂਤਾਂ ਹਨ, ਵਡਾ ਕੀੜੀ ਖਾਣਾ, ਮਝਲਾ ਕੀੜੀ ਖਾਣਾ ਤੇ ਨਿੱਕਾ ਕੀੜੀ ਖਾਣਾ, ਵਡਾ

ਕੀੜੀ ਖਾਣਾ ਦੱਖਣੀ ਅਮਰੀਕਾ ਦੇ ਗਰਮ ਦੇਸਾਂ ਵਿਖੇ ਹੁੰਦਾ ਹੈ, ਥੂਥੀ ਦੇ ਸਿਰੇ ਥੋਂ ਪੂਛ ਦੀ ਜੜ੍ਹ ਤੀਕ ਚਾਰਕੁ ਫੁਟ ਹੁੰਦਾ ਹੈ, ਅਰ ਪੁਛ ਤਿੰਨਕੁ ਫੁਟ ਲੰਮੀ ਹੁੰਦੀ ਹੈ, ਪਤਲਾ ਜਿਹਾ ਸਿਰ, ਲੰਮੀ ਥੂਥੀ, ਨਿੱਕਾ ਜਿਹਾ ਮੂੰਹ, ਅਰ ਦੰਦ ਇਸ ਵਿੱਚ ਇੱਕ ਬੀ ਨਹੀਂ, ਰੰਗ ਪੱਕਾ ਮਿੱਟੀਰੰਗਾ, ਅਰ ਸਾਰੇ ਸਰੀਰ ਪੁਰ ਰਿੱਛ ਵਾਕੂ ਵਡੇ ਵਡੇ ਵਾਲ ਹੁੰਦੇ ਹਨ, ਪੂਛ ਦੇ ਅੰਤ ਪੁਰ ਵਾਲਾਂ ਦਾ ਗੁੱਛਾ ਹੁੰਦਾ ਹੈ, ਅਗਲੇ ਪੈਰ ਵਿੱਚ ਵਡੇ ੨ ਤੇ ਮੁੜੇ ਹੋਏ ਨਹੁੰ ਹੁੰਦੇ ਹਨ, ਤੁਰਨ ਵੇਲੇ ਇਸ ਨੂੰ ਵਡਾ ਔਖ ਹੁੰਦਾ ਹੈ, ਨਹੁਆਂ ਨੂੰ ਪੈਰਾਂ ਦੇ ਨਰਮ ਮਾਸ ਵਿੱਚ ਸੁੰਗੇੜਦਾ ਹੈ, ਅਰ ਪੈਰਾਂ ਦਾ ਅਗਲਾ ਹਿੱਸਾ ਟੇਕ ੨ ਕੇ ਵਡੇ ਔਖ ਨਾਲ ਤੁਰਦਾ ਹੈ, ਪਰ ਏਹ ਇਸ ਲਈ ਵਡੇ ਗੁਣਕਾਰ ਹਨ, ਮੁੜੇ ਹੋਏ ਨਹੁਆਂ ਨਾਲ ਮਿੱਟੀ ਚੰਗੀ ਪੁਟ ਸਕਦਾ ਹੈ, ਅਰ ਕੀੜੀਆਂ ਦੇ ਮਿੱਟੀ ਦੇ ਘਰ ਇਨ੍ਹਾਂ ਨਾਲ ਹੀ ਪੁੱਟਦਾ ਹੈ, ਪੰਜਿਆਂ ਨਾਲੋਂ ਬੀ ਅਚਰਜ ਇਸ ਦੀ ਜੀਭ ਹੈ, ਢਾਈ ਫੁਟ ਲੰਮੀ, ਲਾਲ ੨ ਧਾਗੇ ਵਰਗੀ, ਦੂਹਰੀ ਕਰਕੇ ਮੂੰਹ ਵਿੱਚ ਰੱਖਦਾ ਹੈ, ਕਢਦਾ ਹੈ ਤਾਂ ਇਹ ਜਾਪਦਾ ਹੈ ਕਿ ਕੋਈ ਲਾਲ ਜਿਹਾ ਕੀੜਾ ਹੈ, ਜੀਭ ਪੁਰ ਥੁੱਕ ਅਜਿਹੀ ਲੇਸਲੀ ਹੁੰਦੀ ਹੈ ਕਿ ਜਿੱਥੇ ਕੀੜੀ ਉਸ ਨਾਲ ਲਗੀ ਬਸ ਫੇਰ ਨਹੀਂ ਲੰਹਦੀ, ਅਰ ਕਿਉਂ ਜੋ ਪਤਲੀ ਬਹੁਤ ਹੈ,

ਭੀੜੀ ਤੇ ਸੌੜੀ ਥਾਂਉ ਵਿੱਚ ਜਾ ਸਕਦੀ ਹੈ, ਇੱਸੇ ਜੀਭ ਨਾਲ ਸਾਰੀਆਂ ਕੀੜੀਆਂ ਸਮੇਟਦਾ ਹੈ ਅਰ ਖਾਂਦਾ ਹੈ, ਜੇ ਕਰਤਾਰ ਉਸ ਨੂੰ ਇਹ ਸੰਦ ਨਾ ਬਖਸ਼ਦਾ ਤਾਂ ਭੁੱਖਾ ਮਰ ਜਾਂਦਾ, ਕਿਉਂ ਜੋ ਇੱਕ ਤਾਂ ਇਸ ਦਾ ਮੂੰਹ ਨਿੱਕਾ ਜਿਹਾ ਹੁੰਦਾ ਹੈ, ਦੂਜੇ ਦੰਦ ਨਹੀਂ ਹੁੰਦੇ ॥

ਕੀੜੀ ਖਾਣਾ ਸੌਂਦਾ ਹੈ ਤਾਂ ਗੋਲ ਮੋਲ ਬਣ ਜਾਂਦਾ ਹੈ, ਅਰ ਆਪਣੀ ਗੁਛੇਦਾਰ ਪੂਛ ਨੂੰ ਇੰਉ ਲਪੇਟ ਲੈਂਦਾ ਹੈ ਕਿ ਵੇਖਣ ਵਾਲਾ ਔਖਾ ਹੀ ਪਛਾਣਦਾ ਹੈ ਜੋ ਇਹ ਕੋਈ ਜਨੌਰ ਹੈ ਕਿ ਸੁੱਕਾ ਘਾਹ ਹੈ, ਮੀਂਹ ਥੋਂ ਬਚਣ ਲਈ ਬੀ ਉਹ ਉਹੋ ਜੁਗਤ ਕਰਦਾ ਹੈ, ਜੋ ਲੋਕ ਇਸ ਦਾ ਸ਼ਿਕਾਰ ਕਰਦੇ ਹਨ ਓਹ ਪਤ੍ਰਾਂ ਵਿੱਚ ਅਜਿਹੀ ਖੜ ਖੜਾਹਟ ਕਰਦੇ ਹਨ, ਕਿ ਇਸ ਨੂੰ ਮੀਂਹ ਵੱਸਣ ਦੀ ਭ੍ਰਾਂਤਿ ਹੋ ਜਾਂਦੀ ਹੈ, ਬਿਅਕਲ ਪਸ਼ੂ ਪੂਛ ਹੋਰ ਚੰਗੀ ਤਰ੍ਹਾਂ ਲਵ੍ਹੇਟਦਾ ਹੈ, ਅਰ ਸ਼ਿਕਾਰੀ ਚੁਪ ਚੁਪਾਤਾ ਨੇਜਾ ਮਾਰਕੇ ਦਮ ਬਰਾਬਰ ਕਰ ਦਿੰਦਾ ਹੈ, ਜੇ ਇਡੀ ਤਕੜਾਈ ਨਾ ਕਰਨ ਤਾਂ ਚੇਤੇ ਰਖੋ ਕਿ ਇਸ ਜੰਤੂ ਦੀਆਂ ਅਗਲੀਆਂ ਟੰਗਾਂ ਵਿੱਚ ਇੱਡਾ ਬਲ ਹੁੰਦਾ ਹੈ, ਕਿ ਆਦਮੀ ਤੇ ਜਨੌਰਾਂ ਨੂੰ ਉਨ੍ਹਾਂ ਵਿੱਚ ਘੁੱਟ ਕੇ ਅਧਮੋਇਆ ਕਰ ਦਿੰਦਾ ਹੈ, ਅਰ ਕਦੀ੨ ਤਾਂ ਮੂਲੋਂ ਹੀ ਜਾਨ ਨਹੀਂ ਰਹਣ ਦਿੰਦਾ॥

ਮਝਲਾ ਕੀੜੀ ਖਾਣਾ ਇਡਾ ਵਡਾ ਨਹੀਂ ਹੁੰਦਾ ਪਰ ਬ੍ਰਿਛ ਪੁਰ ਚੜ੍ਹ ਸਕਦਾ ਹੈ, ਜਦ ਕ੍ਰੋਧ ਵਿੱਚ ਹੁੰਦਾ ਹੈ ਤਾਂ ਇਸ ਵਿੱਚੋਂ ਵਡੀ ਦੁਰਗੰਧਿ ਆਉਂਦੀ ਹੈ ਅਰ ਦੂਰ ਤੀਕ ਪਹੁੰਚਦੀ ਹੈ॥

ਨਿੱਕਾ ਕੀੜੀ ਖਾਣਾ ਸਾਢੇ ਸਤ ਇੰਚ ਲੰਮਾ ਹੁੰਦਾ ਹੈ, ਦੇਖਣ ਨੂੰ ਇਹ ਜਨੌਰ ਵਡਾ ਸੁੰਦਰ ਮਲੂਮ ਹੁੰਦਾ ਹੈ, ਇਸ ਦੀ ਸਾਰੀ ਦੇਹ ਪੁਰ ਕੂਲੇ ੨ ਵਾਲ ਹੁੰਦੇ ਹਨ ਪਰ ਪੂਛ ਦੇ ਅੰਤ ਪੁਰ ਨਹੀਂ ਹੁੰਦੇ, ਇਸ ਨੂੰ ਬ੍ਰਿਛ ਦੀ ਟਾਹਣੀ ਨਾਲ ਵਲ੍ਹੇਟ ਕੇ ਪਿਛਲੀਆਂ ਟੰਗਾਂ ਦੇ ਸਹਾਰੇ ਬੈਠਾ ਰੰਹਦਾ ਹੈ, ਅਰ ਕਦੀ ਨਹੀਂ ਡਿਗਦਾ ਇਸ ਦੀਆਂ ਬਹੁਤ ਸਾਰੀਆਂ ਗੱਲਾਂ ਗਾਲ੍ਹੜ ਨਾਲ ਮਿਲਦੀਆਂ ਹਨ, ਅਗਲੇ ਪੰਜਿਆਂ ਨੂੰ ਵਡੀ ਚਤੁਰਾਈ ਨਾਲ ਵਰਤਦਾ ਹੈ ਅਰ ਇਨ੍ਹਾਂ ਨਾਲ ਨਿੱਕੇ ੨ ਕੀੜਿਆਂ ਨੂੰ ਧਰਤੀ ਵਿੱਚੋਂ ਕਢ ਲਿਆਉਂਦਾ ਹੈ, ਇਸ ਦੇ ਨਹੁੰ ਵਡੇ ਤਿਖੇ ਤੇ ਮੁੜੇ ਹੋਏ ਹੁੰਦੇ ਹਨ, ਅਰ ਹੱਲਾ ਕਰਨ ਵਿੱਚ ਇਨ੍ਹਾਂ ਥੋਂ ਬਹੁਤ ਕੰਮ ਲੈਂਦਾ ਹੈ, ਇਹ ਨਿੱਕਾ ਜਿਹਾ ਜਨੌਰ ਵਡਾ ਨਿਡਰ ਹੈ ਭੂੰਡਾਂ ਦੇ ਛਤਿਆਂ ਵਿੱਚ ਹੱਥ ਪਾ ਦਿੰਦਾ ਹੈ, ਅਰ ਉਨ੍ਹਾਂ ਦੇ ਆਂਡੇ ਬੱਚੇ ਸਭ ਕਢਕੇ ਚੱਟਮ ਕਰ ਜਾਂਦਾ ਹੈ॥

ਹਿੰਦੁਸਤਾਨ ਵਿੱਚ ਜੋ ਕੀੜੀ ਖਾਣੇ ਹੁੰਦੇ ਹਨ, ਉਨ੍ਹਾਂ ਦੀ ਦੇਹ ਪੁਰ ਵਾਲ ਨਹੀਂ ਹੁੰਦੇ, ਸਗੋਂ ਮੱਛੀ ਵਰਗੇ ਛਿੱਲੜ ਜਿਹੇ

ਹੁੰਦੇ ਹਨ, ਏਹ ਕੋਈ ੨੬ ਇੰਚ ਲੰਮੇ ਹੁੰਦੇ ਹਨ, ਅਰ ਧਰਤੀ ਵਿੱਚ ਘੁਰੇ ਕਢਕੇ ਰੰਹਦੇ ਹਨ ॥

## ਥੈਲੀ ਵਾਲੇ ਜਨੌਰ

ਇਸ ਪ੍ਰਕਾਰ ਦੇ ਜਨੌਰਾਂ ਦਾ ਸਮਾਂਚਾਰ ਤੁਸੀ ਤੀਜੀ ਪੋਥੀ ਵਿੱਚ ਪੜ੍ਹ ਚੁੱਕੇ ਹੋ, ਇਨ੍ਹਾਂ ਵਿੱਚ ਜੋ ਅਲੋਕਕ ਗੱਲ ਹੈ, ਉਹ ਇਨ੍ਹਾਂ ਦੇ ਨਾਉਂ ਥੋਂ ਹੀ ਪ੍ਰਗਟ ਹੈ, ਅਰਥਾਤ ਮਦੀਨ ਦੇ ਢਿੱਡ ਪੁਰ ਚੰਮ ਦੀ ਥੈਲੀ ਲਗੀ ਹੋਈ ਹੁੰਦੀ ਹੈ, ਇਨ੍ਹਾਂ ਦੇ ਬੱਚੇ ਜਦ ਜੰਮਦੇ ਹਨ, ਤਾਂ ਅਜਿਹੇ ਨਿੱਕੇ ਤੇ ਮਰੀਅਲ ਹੁੰਦੇ ਹਨ, ਕਿ ਜੇ ਹੋਰਨਾਂ ਜੀਵਾਂ ਦੇ ਬਚਿਆਂ ਵਾਂਙੂ ਪਾਲੇ ਜਾਣ, ਤਾਂ ਕਦੀ ਨਾ ਜੀਉਣ, ਬਚਿਆਂ ਨੂੰ ਜੰਮਦਿਆਂ ਹੀ ਮਾਂ ਥੈਲੀ ਵਿੱਚ ਪਾ ਲੈਂਦੀ ਹੈ, ਇਸ ਵਿੱਚ ਥਣ ਹੁੰਦੇ ਹਨ, ਉਥੇ ਹੀ ਓਹ ਕਈ ਸਾਤਿਆਂ ਤੀਕ ਭੋਜਨ ਪਾਕੇ ਪਲਦੇ ਹਨ, ਅਰ ਥੈਲੀ ਵਿੱਚੋਂ ਬਾਹਰ ਮੂੰਹ ਕਢ ੨ ਕੇ ਦੁਨੀਆਂ ਦਾ ਦਰਸਨ ਕਰਦੇ ਹਨ, ਜਦ ਰਤਾ ਵਡੇ ਹੁੰਦੇ ਹਨ, ਤਾਂ ਬਾਹਰ ਨਿੱਕਲ ਕੇ ਤੁਰਨ ਫਿਰਨ ਲਗਦੇ ਹਨ, ਪਰ ਚਿਰ ਤੀਕ ਇਹ ਹਾਲ ਰੰਹਦਾ ਹੈ ਕਿ ਰਤਾ ਡਰ ਮਲੂਮ ਹੋਇਆ, ਝਟ ਥੈਲੀ ਵਿੱਚ ਆ ਵੜੇ, ਮਾਂ ਵਿਚਾਰੀ ਹਿਤ ਦੀ ਮਾਰੀ ਇਨ੍ਹਾਂ ਨੂੰ ਲੈਕੇ ਨੱਸਦੀ ਹੈ, ਅਰ ਆਪਣੀ ਜਾਨ

ਦੇ ਦਿੰਦੀ ਹੈ, ਪਰ ਉਨ੍ਹਾਂ ਦਾ ਵਾਲ ਵਿੰਗਾ ਨਹੀਂ ਹੋਣ ਦਿੰਦੀ, ਇਸ ਭਾਂਤ ਦੇ ਜਨੌਰ ਬਹੁਧਾ ਆਸਟ੍ਰੇਲੀਆ ਵਿੱਚ ਹੁੰਦੇ ਹਨ, ਇਨ੍ਹਾਂ ਵਿੱਚੋਂ ਕੈਂਗਰੂ ਦਾ ਹਾਲ ਤੁਸੀ ਪੜ੍ਹ ਚੁਕੇ ਹੋ, ਇੱਕ ਪ੍ਰਕਾਰ ਦੇ ਥੈਲੀ ਵਾਲੇ ਜਨੌਰ ਅਮ੍ਰੀਕਾ ਵਿੱਚ ਹੁੰਦੇ ਹਨ, ਇਨ੍ਹਾਂ ਨੂੰ ਅਪੂਸਮ ਕੰਹਦੇ ਹਨ ॥

ਅਪੂਸਮ ਡੀਲ ਵਿੱਚ ਵਡੀ ਬਿੱਲੀ ਦੇ ਤੁਲ ਹੁੰਦੀ ਹੈ, ਨਕ ਥੋਂ ਪੂਛ ਤੀਕ ੨੨ ਇੰਚ ਲੰਮੀ, ਪੂਛ ੧੫ ਇੰਚ, ਮੂੰਹ ਬਹੁਤ ਵੱਡਾ ਅਰ ਇਸ ਵਿੱਚ ਪੰਜਾਹ ਦੰਦ, ਰੰਗ ਪੀਲੀ ਭੈ ਮਾਰਦਾ ਚਿੱਟਾ ਜਿਹਾ, ਪਰ ਮੈਲਾ, ਸਾਰੇ ਸਰੀਰ ਪੁਰ ਕਰੜੇ ੨ ਵਾਲ, ਧਰਤੀ ਪੁਰ ਵਡੀ ਹੌਲੀ ੨ ਅਰ ਕੁਢਬੀ ਤਰ੍ਹਾਂ ਤੁਰਦਾ ਹੈ, ਪਰ ਬ੍ਰਿਛਾਂ ਪੁਰ ਖ਼ੂਬ ਟਪੋਸੀਆਂ ਮਾਰਦਾ ਹੈ, ਪਿਛਲੀਆਂ ਟੰਗਾਂ ਦੇ ਪੰਜਿਆਂ ਵਿੱਚ ਅੰਗੂਠਾ ਉਂਗਲੀਆਂ ਦੇ ਸਾਮ੍ਹਣੇ ਆ ਸੱਕਦਾ ਹੈ, ਇਸ ਲਈ ਹਰ ਵਸਤ ਨੂੰ ਚੰਗੀ ਤਰ੍ਹਾਂ ਫੜ ਸਕਦਾ ਹੈ, ਇਸ ਦੀ ਪੂਛ ਵਿੱਚ ਬੀ ਪਕੜਨ ਦੀ ਸਮਰਥਾ ਹੈ, ਬ੍ਰਿੱਛ ਦੀ ਟਾਹਣੀ ਨਾਲ ਲਵ੍ਹੇਟ ਕੇ ਲਮਕ ਪੈਂਦਾ ਹੈ, ਤਾਂ ਕਦੀ ਨਹੀਂ ਡਿਗਦਾ, ਸਗੋਂ ਆਨੰਦ ਨਾਲ ਪਲਮਿਆ ਹੋਇਆ, ਫਲ ਅਰ ਪੰਛੀਆਂ ਦੇ ਆਲ੍ਹਣਿਆਂ ਵਿੱਚੋਂ ਆਂਡੇ ਬੱਚੇ ਕਢਕੇ ਖਾਂਦਾ ਹੈ, ਕਬੂਤਰ, ਕੁੱਕੜ, ਬਤਖ ਆਦਿਕ ਪਾਲੂ ਜਨੌਰਾਂ ਦਾ ਤਾਂ ਸਿਰ

ਵਡਵਾਂ ਵੈਰੀ ਹੈ, ਸਭ ਨੂੰ ਇੱਕੋ ਰੱਸੇ ਵਢ ਸਿਟਦਾ ਹੈ, ਅਰ ਲਹੂ ਪੀ ਜਾਂਦਾ ਹੈ, ਜੇ ਕਦੀ ਫੜਿਆ ਜਾਵੇ ਤਾਂ ਗੋਲ ਮੋਲ ਹੋ ਜਾਂਦਾ ਹੈ, ਲੋਕ ਲੱਤਾਂ ਮਾਰਦੇ ਹਨ, ਤਾਂ ਸੁੰਗੜ ਜਾਂਦਾ ਹੈ, ਅੱਖਾਂ ਪਾੜ ਦਿੰਦਾ ਹੈ, ਅਰ ਜੀਭ ਬਾਹਰ ਕਢ ਦਿੰਦਾ ਹੈ, ਲੋਕ ਸਮ-ਝਦੇ ਹਨ ਕਿ ਮਰ ਗਿਆ, ਪਰ ਜਦ ਓਹ ਅਵੇਸਲੇ ਹੋਏ, ਇਹ ਉਠ ਨਠਿਆ, ਬਸ ਔਹ ਗਿਆ ਔਹ ਗਿਆ, ਸੱਭੇ ਤਕਦੇ ਦੇ ਤਕਦੇ ਰਹ ਜਾਂਦੇ ਹਨ ॥

ਅਪੂਸਮ ਪੁਰਾਣੇ ਬ੍ਰਿਛਾਂ ਦੀ ਖੁਡ ਜਾਂ ਜੜ੍ਹਾਂ ਵਿੱਚ ਕੋਈ ਚੰਗੀ ਰਾਖੀ ਵਾਲੀ ਥਾਂ ਵੇਖਕੇ ਘਰ ਬਣਾਉਂਦਾ ਹੈ, ਰਾਤ ਨੂੰ ਸ਼ਿਕਾਰ ਦੀ ਭਾਲ ਵਿੱਚ ਨਿੱਕਲਦਾ ਹੈ, ਅਰ ਆਪ ਬੀ ਰਾਤ ਹੀ ਨੂੰ ਸ਼ਿਕਾਰ ਹੁੰਦਾ ਹੈ, ਮਦੀਨ ਇੱਕ ਸੂਏ ੧੦ ਥੋਂ ੧੬ ਤੀਕ ਬੱਚੇ ਦਿੰਦੀ ਹੈ, ਪਰ ਓਹ ਰਤਾ੨ ਜਿੰਨੇ ਅਰ ਅੰਨ੍ਹੇ ਹੁੰਦੇ ਹਨ, ਬਿਚਾਰੀ ਥੈਲੀ ਵਿੱਚ ਪਾਕੇ ਲਈ ਫਿਰਦੀ ਹੈ, ਜਦ ਵਡੇ ਹੁੰਦੇ ਹਨ, ਤਾਂ ਆਪ ਤੁਰਨ ਫਿਰਨ ਲੱਗਦੇ ਹਨ ॥

---

# ਬਿਛਾਂ ਦਾ ਵਰਣਨ

## ਰੱਖ ਵਿੱਚ ਕੀ ਕੀ ਵਸਤਾਂ ਉਗਦੀਆਂ ਹਨ।

ਕੁਦਰਤ ਦੇ ਕਰਖਾਨੇ ਵਡੇ ਅਚਰਜ ਨਹ, ਕਿਧਰੇ ਜਾਓ, ਅਰ ਕਿਸੇ ਵਸਤ ਦਾ ਨਿੱਕੇ ਥੋਂ ਨਿੱਕਾ ਕਿਣਕਾ ਕਿਉਂ ਨਾ ਦੇਖੋ, ਉਸ ਵਿੱਚ ਉਪਮਾਂ ਜਾਂ ਧਿਆਨ ਦੇਣ ਦੇ ਜੋਗ ਕੋਈ ਨਾ ਕੋਈ ਗੱਲ ਜਰੂਰ ਹੋਵੇਗੀ, ਦੂਰ ਕਿਉਂ ਜਾਂਦੇ ਹੋ, ਗੰਦੇ ਜਾਂ ਮੈਲੇ ਪਾਣੀ ਦੀ ਇੱਕ ਬੂੰਦ ਲਓ, ਅਰ ਉਸਨੂੰ ਖੁਰਦਬੀਨ [ਲਘੁਨਿਹਾਰ] ਨਾਲ ਦੇਖੋ ਉਸ ਵਿੱਚ ਇੱਕ ਨਿੱਕੀ ਜਿਹੀ ਦੁਨੀਆਂ ਦਿਸੇਗੀ, ਅਰ ਬਹੁਤ ਸਾਰੇ ਨਿੱਕੇ ੨ ਸੋਹਣੀ ਬਣਤ ਦੇ ਜਨੌਰ ਤੁਰਦੇ ਫਿਰਦੇ ਦਿਸਣ ਗੇ।

ਇਹੋ ਰੇਤ ਜੋ ਨਦੀਆਂ ਦੇ ਕੰਢੇ ਦੇਖਦੇ ਹੋ, ਹੁਣ ਲਘੁ-ਨਿਹਾਰਾਂ ਦੁਆਰਾ ਵਡੇ ੨ ਦਨਾਵਾਂ ਥੀਂ ਦੇਖੀ ਗਈ ਹੈ, ਅਰ ਉਸ ਵਿੱਚ ਵਡੀਆਂ ੨ ਅਚਰਜ ਚੀਜਾਂ ਦਿਸੀਆਂ ਹਨ, ਗੱਲ ਕੀ ਅਖਾਂ ਖੋਲ ਕੇ ਦੇਖੋ ਤਾਂ ਹਰੇਕ ਗੱਲ ਮਨਮੋਹਨ ਅਰ ਸੋਚਣ ਦੇ ਜੋਗ ਹੈ।

ਪੰਜਾਬ ਦੇ ਬਾਹਲੇ ਜਿਲਿਆਂ ਵਿੱਚ, ਅਰ ਬਹੁਧਾ ਉਨ੍ਹੀ ਥਾਂਈ ਜਿੱਥੇ ਬਾਰ ਹੈ, ਧਰਤੀ ਦੇ ਵਡੇ ੨ ਵੈਰਾਨ ਟੋਟੇ ਪਏ

ਹਨ, ਇਨ੍ਹਾਂ ਵਿਚ ਕੋਈ ਗੱਲ ਮਨ ਮੋਹਨ ਨਹੀਂ ਦਿੱਸਦੀ; ਦੇਖ ਕੇ ਦਿਲ ਇਹੋ ਕੰਹਦੇ ਹਨ ਕਿ ਇਹ ਬੰਜਰ ਪਰਲੇ ਪਾਰ ਦੇ ਹਨ, ਇਨਾਂ ਥੋਂ ਵਧ ਕੇ ਹੋਰ ਕੀ ਹੋਣੇ ਹਨ, ਪਰ ਇਨਾਂ ਵਿੱਚ ਹੀ ਅਜਿਹੀਆਂ ਵਸਤਾਂ ਹਨ, ਜੋ ਅਚਰਜ ਬੀ ਤੇ ਗੁਣ-ਕਾਰ ਬੀ ਹਨ।

ਪੰਜਾਬ ਦੇ ਮਦਾਨ ਪਧਰੇ ਤੇ ਰੜਾ ਦਿਸਦੇ ਹਨ, ਇਨ੍ਹਾਂ ਨੂੰ ਦੇਖਕੇ ਇਹ ਗੱਲ ਸਮਝ ਵਿੱਚ ਨਹੀਂ ਆਉਂਦੀ ਕਿ ਹਰ ਦੁਆਬੇ ਵਿਚ ਨਦੀ ਦੇ ਕੋਲ ਦੀ ਭੋਂ ਨੀਵੀਂ ਤੇ ਵਿਚੋਂ ਉ-ਚੀ ਹੁੰਦੀ ਚਲੀ ਗਈ ਹੈ, ਇਹ ਉੱਚਾ ਭਾਗ ਇੱਕ ਸੇਧ ਵਿਚ ਨਹੀਂ ਹੁੰਦਾ, ਸਗੋਂ ਮੋੜ ਤੋੜ ਖਾਂਦਾ ਜਾਂਦਾ ਹੈ, ਅਜਿਹੇ ਬੰਜਰ ਟੋਟੇ ਨੂੰ ਬਾਰ ਕੰਹਦੇ ਹਨ।

ਜਿਥੇ ਦੁਆਬਾ ਛੋਟਾ ਹੁੰਦਾ ਹੈ, ਜਿਹਾਕੁ ਬਿਸਤ, ਤਾਂ ਉਥੇ ਜਿਉਂ ੨ ਦੁਆਬੇ ਦੇ ਮਧ ਨੂੰ ਜਾਓ, ਇਕ ਪਾਸੇ ਦੀ ਤਰੀ ਮੁਕਦੀ ਨਹੀਂ ਕਿ ਦੂਜੇ ਪਾਸੇ ਆਰੰਭ ਹੋ ਜਾਂਦੀ ਹੈ, ਅਜਿ-ਹੀ ਦਸ਼ਾ ਵਿੱਚ ਦੁਆਬੇ ਦੀ ਭੋਂ ਉੱਚੀ ਤਾਂ ਹੁੰਦੀ ਹੈ, ਪਰ ਉਸ ਵਿੱਚ ਬਾਰ ਨਹੀਂ ਹੁੰਦੀ।

ਜੋ ਦੁਆਬਾ ਬਹੁਤ ਵਡਾ ਹੁੰਦਾ ਹੈ, ਉਸ ਵਿਚ ਬਾਰ ਦਾ ਟੋਟਾ ਬੀ ਵਡਾ ਹੁੰਦਾ ਹੈ, ਜਿਹਾਕੁ ਦੁਆਬਾ ਰਚਨਾ, ਬਹੁਤ

ਉਥੇ ਵਾਹੀ ਨਹੀਂ ਕਰਦੇ, ਕਿਉਂ ਜੋ ਨਦੀ ਥੋਂ ਦੂਰ ਹੁੰਦਾ ਹੈ, ਅਰ ਧਰਤੀ ਵਿਚੋਂ ਪਾਣੀ ਬਹੁਤ ਡੂੰਘਾ ਨਿਕਲਦਾ ਹੈ, ਖੂਹ ਬਣਾਇਆ ਜਾਵੇ ਤਾਂ ਪਹਲੇ ਲਾਗਤ ਨਹੀਂ ਮਾਣ, ਦੂਜੇ ਟਿੰਡਾਂ ਨੂੰ ਪਾਣੀ ਤੀਕ ਪੁਚਾਉਣ ਲਈ ਹਰਟ ਪੁਰ ਇਡੀ ਮ੍ਹਾਲ ਪਾਉਣੀ ਪਵੇ, ਕਿ ਬਲਦਾਂ ਥੋਂ ਖਿੱਚੀ ਨਹੀ ਜਾਵੇ।

ਬਾਰ ਦੇ ਕੰਢੇ ਪੁਰ ਧਰਤੀ ਦੇ ਓਹ ਉਜਾੜ ਭਾਗ ਹੁੰਦੇ ਹਨ, ਕਿ ਜਿਨਾਂ ਨੂੰ ਰਮਨੇ ਜਾਂ ਚਾਰੇ ਲਈ ਛਡ ਦਿੰਦੇ ਹਨ, ਇਨਾਂ ਨੂੰ ਪੰਜਾਬ ਵਿਚ ਰੱਖ ਕੰਹਦੇ ਹਨ, ਭਾਵੇਂ ਬਹੁਤ ਰੱਖਾਂ ਬੰਜਰ ਤੇ ਵੈਰਾਨ ਦਿਸਦੀਆਂ ਹਨ, ਪਰ ਉਨਾਂ ਵਿੱਚ ਬਾਹਲੇ ਸ੍ਵਯੰਭੂ ਬੂਟੇ ਅਜਿਹੇ ਹੁੰਦੇ ਹਨ, ਕਿ ਉਨ੍ਹਾਂ ਵਿਚੋਂ ਬਾਹਲੇ ਲਾਭਦਾਇਕ ਅਰ ਅਚਰਜ ਹੁੰਦੇ ਹਨ।

ਇਨ੍ਹਾਂ ਉਜਾੜਾਂ ਵਿੱਚ ਬਨਾਸਪਤਿ ਬਾਹਲਾ ਮੀਂਹ ਤੇ ਤ੍ਰੇਲ ਦੇ ਆਸ੍ਰੇ ਹੁੰਦੀ ਹੈ, ਪਰ ਨਿਰੀ ਪੁਰੀ ਇਨ੍ਹਾਂ ਪੁਰ ਬੀ ਨਹੀਂ ਜਿਹਾਕੁ ਜੰਡ ਦੇ ਬ੍ਰਿਛ ਨੂੰ ਲਓ, ਜੋ ਰਖਦਾ ਸਧਾਰਣ ਰੁੱਖ ਹੈ, ਇਸ ਵਿਚ ਸੰਦੇਹ ਨਹੀਂ ਕਿ ਇਹ ਟਿਬਿਆਂ ਵਿਚ ਉਤਪਤ ਹੁੰਦਾ ਹੈ, ਅਰ ਇਨ੍ਹਾਂ ਵਿਚ ਬਰਸਾਤ ਦਾ ਪਾਣੀ ਭਰ ਜਾਂਟਾ ਹੈ, ਪਰ ਇਹ ਭੀ ਹੈ ਇਸਦੀਆਂ ਜੜਾਂ ਬਹੁਤ ਲੰਮੀਆਂ ਹੁੰਦੀਆਂ ਹਨ, ਇਨਾਂ ਦ੍ਵਾਰਾ ਬਹੁਤ ਕੁਝ ਖਾਜਾ ਧਰਤੀ ਦੇ ਅੰਦਰੋਂ ਲੈਂ-

ਦਾ ਹੈ, ਹਰ ਬ੍ਰਿਛ ਵਿੱਚ ਇੱਕ ਵਿਚਲੀ ਜੜ੍ਹ ਹੁੰਦੀ ਹੈ, ਇਸਦੇ ਆਲੇ ਦੁਆਲੇ ਹੋਰ ਪਤਲੀਆਂ ੨ ਜੜ੍ਹਾਂ ਹੁੰਦੀਆਂ ਹਨ, ਵਿਚ-ਲੀ ਜੜ੍ਹ ਨੂੰ ਟਾਪ ਰੂਟ ਅਰਥਾਤ ਪਾਣੀ ਖਿੱਚਣ ਵਾਲੀ ਜੜ੍ਹ ਕੰਹਦੇ ਹਨ, ਜੰਡ ਦੇ ਬ੍ਰਿਛ ਵਿਚ ਇਹ ਟਾਪ ਰੂਟ ਬਹੁਤ ਵਡੀ ਹੁੰਦੀ ਹੈ, ਪਹਲੇ ਧਰਤੀ ਦੇ ਅੰਦਰ ਸਿੱਧੀ ਚਲੀ ਜਾਂਦੀ ਹੈ, ਫੇਰ ਮੁੜਕੇ ਕੁਝ ਦੂਰ ਤੀਕ ਵਿੰਗੀ ਖਿੱਲਰਦੀ ਹੈ, ਫੇਰ ਹੇਠ ਨੂੰ ਹੋ ਤੁਰਦੀ ਹੈ, ਗੱਲ ਕਾਹਦੀ ਇਸੇ ਤਰ੍ਹਾਂ ਮੁੜਦੀ ਮੁੜਦੀ ਧਰ-ਤੀ ਦੇ ਅੰਦਰ ਜਿਥੇ ਕਿਤੇ ਪਾਣੀ ਦੀ ਤਰੀ ਹੁੰਦੀ ਹੈ, ਫੈਲਦੀ ਤੁਰੀ ਜਾਂਦੀ ਹੈ, ਜਿਸ ਸਾਹਬ ਨੈ ਇਹ ਸਮਾਚਾਰ ਲਿਖਿਆ ਹੈ, ਉਸ ਨੈ ਵਡੇ ਜਤਨ ਨਾਲ ੧੮੭੮ ਈਃ ਵਿਚ ਭਹੁਤ ਰੁਪਯਾ ਖਰਚ ਕਰਕੇ ਇਕ ਜੰਡ ਦੀ ਸਬੂਤ ਜੜ੍ਹ ਕਢਵਾਈ ਸੀ, ਅਰ ਇੱਕ ਅਚਰਜ ਵਸਤ ਦੀ ਤਰ੍ਹਾਂ ਪੇਰਸ ਦੀ ਨੁਮਾਇਸ਼ ਗਾਹ [ਮੰਡੀ] ਵਿਚ ਭੇਜਿਆ, ਜੜ੍ਹ ਜੋ ਨਿਕਲੀ ੯੦ ਫੁਟ ਥੋਂ ਵਧੀਕ ਲੰਮੀ ਸੀ, ਟੋਇਆ ਜੋ ਇਕੁਰ ਬਣ ਗਿਆ ਸੀ, ਉਹ ਦੇਖਣ ਜੋਗ ਸੀ, ਕਦੀ ਹੇਠ ਨੂੰ ਸਿਧਾ ਲਗਾ ਜਾਂਦਾ ਸੀ, ਕਦੀ ਇਕ ਪਾਸੇ ਨੂੰ ਹੋ ਤੁਰਦੀ ਸੀ, ਫੇਰ ਹੇਠ ਨੂੰ ਤੁਰਦਾ ਸੀ ॥

ਜੰਡ ਦਾ ਬ੍ਰਿਛ ਵਡੇ ਕੰਮ ਆਉਂਦਾ ਹੈ, ਇਸ ਦੇ ਪਤ੍ਰ ਤੇ ਟਾਹਣੀਆਂ ਬਕਰੀਆਂ ਤੇ ਡੰਗਰਾਂ ਦਾ ਮਨ ਭਾਉਤ ਖਾਜਾ

ਹੈ, ਇੱਸੇ ਕਰਕੇ ਚਰਵਾਹੇ ਉਸ ਨੂੰ ਬਾਹਲਾ ਛਾਂਗ ਸਿਟਦੇ ਹਨ ਇਸ ਨਾਲ ਬ੍ਰਿਛ ਦੀ ਸੂਰਤ ਵਿੰਗ ਤੜਿੰਗੀ ਜਿਹੀ ਹੋ ਜਾਂਦੀ ਹੈ, ਜੇ ਇਸ ਨੂੰ ਛਾਂਗਿਆ ਨਾ ਜਾਵੇ, ਅਰ ਚੰਗੀ ਭੋਂ ਵਿਚ ਉਗੇ, ਤਾਂ ਚੰਗਾ ਲੰਮਾ ਤੇ ਸਿਧਾ ਉਗੇ, ਇਸਦੀ ਲੱਕੜ ਕਰੜੀ ਤੇ ਬਾਹਲਾ ਅੰਦਰੋਂ ਕਾਲੀ ਹੁੰਦੀ ਹੈ, ਇਸ ਦਾ ਬਾਲਣ ਬਹੁਤ ਚੰਗਾ ਹੁੰਦਾ ਹੈ, ਨਿਰਾ ਉਪਰਲਾ ਭਾਗ ਨਹੀ, ਸਗੋਂ ਜੜ੍ਹਾਂ ਬੀ ਚੰਗੀਆਂ ਬਲਦੀਆਂ ਹਨ, ਜਿਥੋਂ ਵਢਿਆ ਜਾਵੇ ਮੀਂਹ ਵਸ-ਦਿਆਂ ਹੀ ਉਥੇ ਸਭਨੀ ਪਾਸੀ ਨਿਕੀਆਂ ੨ ਟਾਹਣੀਆਂ ਦਾ ਇਕ ਝੁੰਡ ਫੁਟ ਪੈਂਦਾ ਹੈ, ਏਹ ਟਾਹਣੀਆਂ ਉਨਾਂ ਜੜ੍ਹਾਂ ਵਿਚੋਂ ਨਿਕ-ਲਦੀਆਂ ਹਨ, ਜੋ ਧਰਤੀ ਦੇ ਅੰਦਰ ਦੂਰ ਤੀਕ ਫੈਲਰੀਆਂ ਹੁੰਦੀਆਂ ਹਨ, ਅਰ ਜਿਨ੍ਹਾਂ ਦਾ ਵਰਣਨ ਹੁਣੇ ਹੋ ਚੁੱਕਾ ਹੈ।

ਇਸ ਦੀ ਫਲੀ ਡੰਗਰਾਂ ਲਈ ਵਡਾ ਬਲਵਾਨ ਚਾਰਾ ਹੈ, ਜਦ ਇਹ ਕੱਚੀ ਹੁੰਦੀ ਹੈ, ਤਾਂ ਇਸਦੀ ਭਾਜੀ ਰਿੰਨਦੇ ਹਨ, ਜੰਡ ਦੋ ਪਰਕਾਰ ਦਾ ਹੁੰਦਾ ਹੈ, ਇੱਕ ਨੂੰ ਜੰਡ ਦੂਜੇ ਨੂੰ ਕਨੇਡੀ ਆਖਦੇ ਹਨ, ਇਨਾਂ ਦੁਹਾਂ ਦੀ ਸੂਰਤ ਅਜਿਹੀ ਮਿਲਦੀ ਹੈ, ਕਿ ਇਨਾਂ ਦਾ ਭੇਦ ਨਿਰੇ ਓਹ ਲੋਕ ਜਾਨਦੇ ਹਨ, ਜਿਨ੍ਹਾਂ ਨੂੰ ਬ੍ਰਿਛਾਂ ਦੀ ਪਛਾਣ ਹੈ, ਇਕ ਭਾਂਤ ਪੰਜਾਬ ਦੇ ਦੱਖਣ ਤੇ ਦੂਜੀ ਉੱਤਰ ਨੂੰ ਹੁੰਦੀ ਹੈ।

ਰੱਖ ਵਿਚ ਵਰਣਨ ਕਰਨ ਦੇ ਜੋਗ ਇੱਕ ਹੋਰ ਰੁ
ਬੀ ਹੁੰਦਾ ਹੈ, ਉਸ ਨੂੰ ਮੱਦਾਰ ਬੋਲਦੇ ਹਨ, ਇਹ ਇਸ ਤਰ੍ਹਾਂ ਦੇ
ਬ੍ਰਿਛਾਂ ਵਿਚੋਂ ਹੈ ਕਿ ਜਿਨ੍ਹਾਂ ਦੀਆਂ ਬਾਜੀਆਂ ਭਾਤਾਂ ਵਿੱਚ ਰਬੜ
ਬਨਦਾ ਹੈ, ਇਸ ਬ੍ਰਿਛ ਦੇ ਟਾਹਣ ਨੂੰ ਵਡੋ ਤਾਂ ਉਸ ਵਿਚੋਂ
ਦੁੱਧ ਨਿਕਲਦਾ ਹੈ, ਕੰਹਦੇ ਹਨ ਕਿ ਜੜ੍ਹ ਤੇ ਦੁਧ ਦੋਵੇਂ ਦਵ
ਦੇ ਕੰਮ ਆਉਂਦੇ ਹਨ, ਦੱਖਣ ਵਿਚ ਇਸ ਦੇ ਦੁਧ ਨੂੰ ਕਾਹੜ
ਕੇ ਇਕ ਤਰ੍ਹਾਂ ਦਾ ਰਬੜ ਬਨਾਉਂਦੇ ਹਨ, ਜਿਸ ਨੂੰ ਅੰਗ੍ਰੇਜ਼ੀ
ਵਿਚ ਗਟਾ ਪਰਕਾ ਬੋਲਦੇ ਹਨ, ਇਹ ਮੂਲਿਆਂਦੀ ਤਰਾਂ ਜੰ-
ਗਲ ਵਿਚ ਬਹੁਤ ਹੁੰਦਾ ਹੈ, ਪਰ ਕੋਝਾ ਨਹੀਂ ਹੁੰਦਾ, ਇਸਦੇ
ਵਡੇ ੨ ਚਿੱਟੀ ਭੈ ਮਾਰਦੇ ਸਾਵੇ ਪਤ੍ਰ ਅਚਰਜ ਮਲੂਮ ਹੁੰਦੇ
ਹਨ ,ਧਿਆਨ ਨਾਲ ਵੇਖੋ ਤਾਂ ਇਸ ਦੇ ਫੁਲ ਬੀ ਸੁੰਦਰ ਹਨ,
ਨਿਕੇ ੨ ਚਿੱਟੇ ਤੇ ਊਦੇ ੨ ਫੁੱਲਾਂ ਦਾ ਗੁਛਾ ਅਜਿਹਾ ਦਿਸਦਾ
ਹੈ ਜਿਹੇ ਘੁੰਗਰੂ ਲਮਕਦੇ ਹਨ, ਹਰ ਫੁੱਲ ਪੰਜਾਂ ਖੰਬੜੀਆਂ
ਦਾ ਸੁੰਦਰ ਪਿਆਲਾ ਹੁੰਦਾ ਹੈ, ਫੁੱਲ ਦੇ ਪਿਛੋਂ ਇਕ ਵਡਾ
ਸਾਵਾ ਡੋਡਾ ਲਗਦਾ ਹੈ, ਇਸ ਵਿਚ ਬਰੀਕ ੨ ਪੀਲੀ ਜਿਹੀ
ਰੇਸਮੀ ਰੂੰ ਭਰੀ ਹੁੰਦੀ ਹੈ।

ਇਹ ਰੂੰ ਸਿਰਹਾਣੇ ਭਰਨ ਦੇ ਕੰਮ ਆਉਂਦਾ ਹੈ, ਇੰਗ-
ਲਸਤਾਨ ਵਿਚ ਇਸ ਦੇ ਕਪੜੇ ਬਣਾਉਣ ਦਾ ਬੀ ਜਤਨ

ਕੀਤਾ ਗਿਆ ਹੈ, ਕਿ ਇਸਦਾ ਕਪੜਾ ਉਣਿਆ ਜਾਵੇ, ਪਰ ਅਜੇ ਇਹ ਡੌਲ ਪੂਰੀ ਨਹੀਂ ਉਤਰੀ, ਇਸ ਬ੍ਰਿਛ ਦੀਆਂ ਟਾਹ-ਣੀਆਂ ਵਿਚ ਸੱਕ ਦੇ ਹੇਠਾਂ ਇੱਕ ਵਡੀ ਗੁਣਕਾਰ ਤਾਰ ਹੁੰਦੀ ਹੈ, ਟਾਹਣੀਆਂ ਨੂੰ ਵਢਕੇ ਕੁਟਦੇ ਹਨ, ਅਰ ਫੇਰ ਸੱਕ ਨੂੰ ਤਾਰ ਸਮੇਤ ਲਾਹ ਲੈਂਦੇ ਹਨ, ਪਰ ਸੱਕ ਦੇ ਅੰਦਰ ਇੱਕ ਪਦਾਰਥ ਚੀਚੀਆ ਗੋਂਦ ਵਰਗਾ ਭਰਿਆ ਹੁੰਦਾ ਹੈ, ਸਨ ਵਿੱਚ ਬੀ ਇਸ ਪ੍ਰਕਾਰ ਦਾ ਪਦਾਰਥ ਹੁੰਦਾ ਹੈ, ਪਰ ਉਹ ਧੋਤਿਆਂ ਨਿਕਲ ਜਾਂਦਾ ਹੈ, ਪਰ ਇਹ ਛੇਤੀ ਨਹੀਂ ਲੈਂਹਦਾ, ਇਸ ਲਈ ਤਾਰਾਂ ਦੇ ਸਾਫ ਕਰਨ ਲਈ ਵਡਾ ਔਖ ਹੁੰਦਾ ਹੈ, ਪਰ ਏਹ ਤਾਰਾਂ ਪੱਕੀਆਂ ਤੇ ਸੁਹੰਣੀਆਂ ਹੁੰਦੀਆਂ ਹਨ ॥

ਰੱਖ ਵਿੱਚ ਕਰੀਰ ਦਾ ਰੁੱਖ ਬੀ ਵਰਣਨ ਕਰਨ ਦੇ ਜੋਗ ਹੈ, ਇਹ ਬ੍ਰਿਛ ਇਸ ਬੁਤੈਤ ਦਾ ਹੁੰਦਾ ਹੈ, ਕਿ ਬਸੰਤ ਰੁੱਤ ਵਿੱਚ ਜਦ ਇਸ ਨੂੰ ਫੁੱਲ ਪੈਂਦੇ ਹਨ, ਤਾਂ ਸਾਰੀ ਰਖ ਲਾਲ ਦਿਸਦੀ ਹੈ, ਇਸ ਬ੍ਰਿਛ ਦੇ ਪੱਤੇ ਨਹੀਂ ਹੁੰਦੇ, ਸਗੋਂ ਸੂਜ਼ਕ ਵਰ-ਗੀਆਂ ਲੰਮੀਆਂ ੨ ਸਾਵੀਆਂ ਟਾਹਣੀਆਂ ਨਿੱਕਲਦੀਆਂ ਹਨ, ਜਦ ਫੁਲ ਝੜ ਜਾਂਦੇ ਹਨ, ਤਾਂ ਇੱਕ ਭਾਂਤ ਦਾ ਫਲ ਲੱਗਦਾ ਹੈ, ਇਹ ਕੁਝ ਸੁਆਦੀ ਤਾਂ ਹੁੰਦਾ ਨਹੀਂ, ਪਰ ਗਰੀਬ ਗੁਰਬੇ ਇਸ ਨੂੰ ਸੁਕਾਕੇ ਖਾਂਦੇ ਹਨ, ਤੇਲ ਜਾਂ ਸਿਰ ਕੇ ਵਿੱਚ ਅਚਾਰ

ਪਾਉਂਦੇ ਹਨ, ਕਰੀਰ ਦੀਲਕੜੀ ਭਾਂਵੇ ਕਰੜੀ ਤੇ ਚਿੱਟੀ ਹੁੰਦੀ ਹੈ, ਪਰ ਬਹੁਤ ਕੰਮ ਨਹੀਂ ਆਉਂਦੀ, ਹਾਂ ਇਸ ਪੁਰ ਬੇਲ ਬੂਟੇ ਚੰਗੇ ਉਕਰੇ ਜਾਂਦੇ ਹਨ, ਅਰ ਵਾਧਾ ਇਹ ਕਿ ਕੀੜਾ ਨਹੀਂ ਲਗਦਾ ॥

ਜਾਲ ਦੇ ਬ੍ਰਿਛ ਦਾ ਬੀ ਇਹੋ ਹਾਲ ਹੈ, ਇਹ ਰੱਖ ਦੀਆਂ ਸਭ ਥੋਂ ਸੁੱਕੀਆਂ ਥਾਵਾਂ ਵਿੱਚ ਹੁੰਦਾ ਹੈ, ਲੋਕਾਂ ਦਾ ਖਿਆਲ ਹੈ ਕਿ ਇਸ ਨੂੰ ਨਾ ਇੱਕ ਥਾਂ ਥੋਂ ਪੁਟ ਕੇ ਦੂਜੀ ਥਾਂ ਲਾ ਸੱਕਦੇ ਹਨ, ਨਾ ਬਾਗ ਵਿੱਚ ਬੀਜਿਆਂ ਸੌਖ ਨਾਲ ਉਗ ਸੱਕਦਾ ਹੈ, ਕਰੀਰ ਤੇ ਜਾਲ ਪੁਰ ਕਦੀ ੨ ਇੱਕ ਵੇਲ ਬੀ ਹੁੰਦੀ ਹੈ, ਇਸ ਦੀਆਂ ਕੋਮਲ ਸਾਵੀਆਂ ੨ ਟਾਹਣੀਆਂ, ਅਰ ਪੱਤੇ ਅਜਿਹੇ ਨਿੱਕੇ ੨ ਹੁੰਦੇ ਹਨ ਕਿ ਸਾਰੀ ਵੱਲ ਇੱਕ ਹਰੇ ਖੰਭ ਵਾਂਙੂ ਦਿੱਸਦੀ ਹੈ, ਜਦ ਤੀਕ ਇਸ ਦੀਆਂ ਟਾਹਣੀਆਂ ਨਹੀਂ ਨਿੱਕਲਦੀਆਂ, ਅਰ ਚਿੱਟੀਆਂ ਨੋਕਦਾਰ ਕੂਮਲੀਆਂ ਹੀ ਧਰਤੀ ਥੋਂ ਫੁਟਦੀਆਂ ਹਨ, ਤਾਂ ਇਨ੍ਹਾਂ ਨੂੰ ਕੱਟ ਲੈਂਦੇ ਹਨ, ਅਰ ਦੁਧ ਵਿੱਚ ਉਬਾਲ ਕੇ ਤਰਕਾਰੀ ਵਾਙੂ ਖਾਂਦੇ ਹਨ ॥

ਤੜਕੇ ਹੀ ਉਠੋ ਜਦੋਂ ਅਜੇ ਪੌਣ ਤਪੀ ਨਾ ਹੋਵੇ ਤੇ ਤ੍ਰੇਲ ਪਤ੍ਰਾਂ ਪੁਰ ਹੋਵੇ, ਅਰ ਉਸ ਵੇਲੇ ਰੱਖ ਵਿੱਚ ਜਾ ਨਿਕਲੋ, ਤਾਂ ਝਾੜੀਆਂ ਵਿੱਚ ਇੱਕ ਅਚਰਜ ਫੁੱਲ ਦੇਖੋਗੇ, ਇਹ ਫੁੱਲ

ਇੱਕ ਮੋਟੀ ਗੁੱਦੇਦਾਰ ਟਾਹਣੀ ਪੁਰ ਲਗਾ ਹੁੰਦਾ ਹੈ, ਜੋ ਕਦੀ ਫੁਟ ਭਰ ਤੇ ਕਦੀ ਵਧੀਕ ਉਚੀ ਹੁੰਦੀ ਹੈ, ਇਸ ਪੁਰ ਪਤ੍ਰ ਨਹੀਂ ਹੁੰਦੇ, ਸਗੋਂ ਨਿਰੇ ਨਿੱਕੇ ੨ ਛਿੱਲੜ ਜਿਹੇ ਹੁੰਦੇ ਹਨ, ਅਰ ਉਪਰਲੇ ਭਾਗ ਵਿੱਚ ਹੌਲੇ ਪੀਲੇ ਰੰਗ ਦੇ ਫੁਲ ਲੱਗਦੇ ਹਨ, ਇਹ ਅਚਰਜ ਬੂਟਾ ਕਿਸੇ ਕੰਮ ਨਹੀਂ ਆਉਂਦਾ, ਜੇ ਆਉਂਦਾ ਹੋਵੇ ਤਾਂ ਪਤਾ ਨਹੀਂ, ਪਿੰਡ ਦੇ ਰਹਣ ਵਾਲੇ ਇਸ ਨੂੰ ਭੋਂਫੂੜ ਆਖਦੇ ਹਨ, ਕਿਉਂ ਜੋ ਇਸ ਦੀ ਟਾਹਣੀ ਇਕੱਲੀ ਬੇ ਪੱਤੀ ਨਿੱਕਲਦੀ ਹੈ, ਜਦ ਧੁੱਪ ਤਿੱਖੀ ਪੈਂਦੀ ਹੈ, ਤਾਂ ਇਹ ਕੁਮਲਾ ਕੇ ਡਿਗ ਪੈਂਦੀ ਹੈ, ਦੂਜੇ ਦਿਨ ਇੱਕ ਹੋਰ ਨਵੀਂ ਨਿੱਕਲ ਪੈਂਦੀ ਹੈ, ਜਾਂ ਕੋਈ ਆਲੇ ਦੁਆਲਿਓਂ ਫੁਟ ਪੈਂਦੀਆਂ ਹਨ, ਅਸਲ ਵਿੱਚ ਇਹ ਬੂਟਾ ਧਰਤੀ ਥੋਂ ਨਹੀਂ ਉਗਦਾ, ਸਗੋਂ ਮਦਾਰ ਅਰ ਹੋਰ ਰੁਖਾਂ ਦੀਆਂ ਜੜ੍ਹਾਂ ਪੁਰ ਉਗਦਾ ਹੈ, ਅਸੀ ਇਹ ਨਹੀਂ ਦੱਸ ਸਕਦੇ ਕਿ ਇਸ ਦਾ ਬੀ ਉੱਥੇ ਕਿਕੁਰ ਪਹੁੰਚ ਜਾਂਦਾ ਹੈ, ਪਰ ਇਸ ਵਿੱਚ ਸੰਦੇਹ ਨਹੀਂ ਕਿ ਜਦ ਕਦੀ ਇਸ ਦਾ ਬੀ ਇਨ੍ਹਾਂ ਬਿਛਾਂ ਦੀਆਂ ਜੜ੍ਹਾਂ ਦੇ ਪਾਸ ਆ ਜਾਂਦਾ ਹੈ, ਤਾਂ ਉਨ੍ਹਾਂ ਨਾਲ ਚੰਬੜ ਜਾਂਦਾ ਹੈ, ਅਰ ਉਨ੍ਹਾਂ ਵਿੱਚੋਂ ਹੀ ਭੋਜਨ ਲੈ ਲੈਕੇ ਵਧਦਾ ਹੈ, ਫੇਰ ਇਸ ਵਿੱਚੋਂ ਉਹ ਫੁੱਲ ਵਾਲੀ ਟਾਹਣੀ ਨਿੱਕਲਦੀ ਹੈ, ਜਿਸ ਦਾ ਵਰਣਨ ਅਸੀਂ ਉੱਤੇ ਲਿਖ ਆਏ ਹਾਂ ॥

ਹੁਣ ਰਖ ਦੇ ਤਰ (ਗਿੱਲੇ) ਭਾਗ ਵਲ ਚਲੋ, ਇੱਥੇ ਰੌੜ ਰੁਤ ਵਿੱਚ ਬੀ ਇੱਕ ਤਰ੍ਹਾਂ ਦਾ ਘਾਹ ਹੁੰਦਾ ਹੈ, ਜਿਸ ਨੂੰ ਦੱਬ ਜਾਂ ਖੱਬਲ ਆਖਦੇ ਹਨ, ਇਹ ਘੋੜਿਆਂ ਦਾ ਵਡਾ ਚੰਗਾ ਚਾਰਾ ਹੈ, ਇਸ ਪੁਰ ਇੱਕ ਤਰ੍ਹਾਂ ਦੀ ਝਾੜੀ ਉਗਦੀ ਹੈ, ਉਸ ਨੂੰ ਮਲ੍ਹਾ ਆਖਦੇ ਹਨ, ਇਹ ਇਸ ਗੱਲ ਦੀ ਨਿਸ਼ਾਨੀ ਹੈ, ਕਿ ਇਹ ਭੋਂ ਰੱਖ ਦੀ ਹੋਰ ਭੋਂ ਨਾਲੋਂ ਚੰਗੀ ਹੈ, ਤੁਸਾਂ ਇਸ ਦੇ ਭੂਰੇ ੨ ਲਾਲ ਬੇਰ ਖਾਦੇ ਹੋਣਗੇ, ਅਰ ਸਮਝਿਆ ਹੋਊ ਕਿ ਇਹ ਤਾਂ ਬਾਗੀ ਬੇਰਾਂ ਦੇ ਹੀ ਭਰਾ ਭਾਈ ਹਨ, ਅਰ ਬੇਰ ਦਾ ਬੂਟਾ ਤਾਂ ਅਜਿਹਾ ਹੈ ਕਿ ਪੇਉਂਦ ਕੀਤਿਆਂ ਅਰ ਰਾੱਖੀ ਨਾਲ ਪਾਲਿ-ਆਂ ਅਲੂਚੇ ਜਿਡੇ ਫਲ ਲਗਣ ਲਗ ਪੈਂਦੇ ਹਨ, ਇਸ ਦੇ ਪਤ੍ਰ ਭਾਂਵੇ ਸੁੱਕੇ ਹੋਣ, ਤਾਂ ਬੀ ਡੰਗਰਾਂ ਦਾ ਚੰਗਾ ਚਾਰਾ ਹੈ, ਤੁਸਾਂ ਦੇਖਿਆ ਹੋਊ ਕਿ ਲੋਕ ਲਕੜੀਆਂ ਨਾਲ ਪਤ੍ਰ ਝਾੜ ਲੈਂਦੇ ਹਨ, ਅਰ ਇਸ ਦੀਆਂ ਕੰਡੈਲੀਆਂ ਟਾਹਣੀਆਂ ਨੂੰ ਖੇਤਾਂ ਦੇ ਦੁਆਲੇ ਵਾੜ ਦੇਕੇ ਵਰਤ ਲੈਂਦੇ ਹਨ, ਜਿਥੇ ਕਿਤੇ ਵਾੜ ਲਾਉਣੀ ਹੁੰਦੀ ਹੈ, ਤਾਂ ਇਕ ਲੰਮੀ ਕਤਾਰ ਵਿੱਚ ਨਾਲੋ ਨਾਲ ਇਸ ਦੇ ਢੇਰ ਲਾ ਦਿੰਦੇ ਹਨ, ਫੇਰ ਥੋੜੀ ੨ ਵਿੱਥ ਪੁਰ ਪੱਕੀਆਂ ਨੋਕਦਾਰ ਲੱਕੜਾਂ ਧਰਤੀ ਵਿੱਚ ਗਡ ਦਿੰਦੇ ਹਨ, ਬਸ ਵਾੜ ਬਣ ਜਾਂਦੀ ਹੈ ॥

ਜੇ ਕਿਸੇ ਛੰਬ ਕੋਲ ਜਾ ਨਿਕਲੋ ਤਾਂ ਸਰਕੰਡਿਆਂ ਦੇ ਝੁੰਡ ਜਿਨ੍ਹਾਂ ਵਿੱਚੋਂ ਮੁੰਜ ਨਿੱਕਲਦੀ ਹੈ, ਤੁਹਾਨੂੰ ਦਿੱਸਣਗੇ, ਇਨ੍ਹਾਂ ਦੇ ਚਿੱਟੇ ੨ ਗੁੱਛੇ ਜਦ ਪੌਣ ਵਿੱਚ ਖੰਭਾਂ ਦੀ ਕਲਗੀ ਵਾਙੂ ਲਹਲਹਾਉਂਦੇ ਹਨ, ਜਾਂ ਸਵੇਰੇ ਸੂਰਜ ਦੇ ਪ੍ਰਕਾਸ਼ ਨਾਲ ਚਮਕਦੇ ਹਨ, ਤਾਂ ਕਿਹੇ ਸੋਹਣੇ ਲਗਦੇ ਹਨ, ਸਰਕੰਡੇ ਦਾ ਹਰ ਭਾਗ ਕੰਮ ਆਉਂਦਾ ਹੈ, ਹੇਠਲੇ ਹਿੱਸੇ ਵਿੱਚ ਜੋ ਹਰੀਆਂ ੨ ਪੱਤੀਆਂ ਹੁੰਦੀਆਂ ਹਨ, ਉਨ੍ਹਾਂ ਦੇ ਛੱਪਰ ਬਣ੍ਹਦੇ ਹਨ, ਕੱਨੇ ਮੂੜ੍ਹੇ ਤੇ ਚਿਕਾਂ ਆਦਿਕ ਦੇ ਬਣਾਉਣ ਦੇ ਕੰਮ ਆਉਂਦੇ ਹਨ, ਉਪਰਲਾ ਭਾਗ ਜਿਸ ਨੂੰ ਤੀੱਲੀ ਆਖਦੇ ਹਨ, ਪਤਲਾ ਤੇ ਗਾਂਦੁਮ ਜਿਹਾ ਹੁੰਦਾ ਹੈ, ਉਹ ਇਸ ਕੰਮ ਨਹੀਂ ਆਉਂਦਾ, ਉਸ ਦੀਆਂ ਸਿਰਕੀਆਂ ਸੀਉਂਦੇ ਹਨ, ਬਰਸਾਤ ਵਿੱਚ ਇਨ੍ਹਾਂ ਨਾਲ ਗਡੀਆਂ ਤੇ ਉਂਨਾਂ ਦੇ ਭਾਰ ਢਕਦੇ ਹਨ, ਕਈ ਥਾਈਂ ਗ਼ਰੀਬ ਲੋਕ ਕਾਨੇ ਦਾ ਗੁਦਾ ਕਢਕੇ ਖਾਂਦੇ ਹਨ, ਇਸ ਨੂੰ ਓਹ ਖਿੱਲਾ ਆਖਦੇ ਹਨ, ਅਸੀ ਅਜੇ ਮੁੰਜ ਵਾਣ ਤੇ ਰੱਸੀਆਂ ਦਾ ਵਰਣਨ ਨਹੀਂ ਕੀਤਾ, ਏਹ ਬੀ ਇੱਸੇ ਥੋਂ ਬਣਦੀਆਂ ਹਨ, ਸਰਕੰਡੇ ਦੇ ਉਪਰ ਇੱਕ ਸੱਕ ਜਿਹਾ ਹੁੰਦਾ ਹੈ, ਅਰ ਇਸ ਦੇ ਸਿਰੇ ਇਕੁਰ ਨਿੱਕਲੇ ਅਰ ਨਿਵੇਂ ਹੋਏ ਹੁੰਦੇ ਹਨ, ਜਿਹਾ ਸਰਕੰਡੇ ਵਿੱਚੋਂ ਪੱਤੀਆਂ ਨਿੱਕਲੀਆਂ ਹੋਈਆਂ ਹਨ, ਪਰ ਜੇ ਇਹ ਸੱਕੜ ਜਿਹਾ

ਲਾਹਕੇ ਉਸ ਪੱਤੀ ਨਾਲ ਮਿਲਾਓ ਜੋ ਇਸ ਦੀ ਜੜ੍ਹ ਦੇ ਕੋਲੋਂ ਦੀ ਨਿੱਕਲਦੀ ਹੈ, ਤਾਂ ਦੇਖੋਗੇ ਕਿ ਏਹ ਦੋਵੇਂ ਭਿੰਨ ੨ ਹਨ, ਸੱਕੜ, ਤਾਰਾਂਵਾਲਾ ਕਰੜਾ ਤੇ ਪੱਕਾ ਹੁੰਦਾ ਹੈ, ਇਸ ਦੀਆਂ ਤਾਰਾਂ ੨ ਕਰ ਲਈਆਂ ਜਾਂਦੀਆਂ ਹਨ, ਤਾਂ ਮੁੰਜ ਆਖਦੇ ਹਨ, ਮੁੰਜ ਦਾ ਵਾਣ ਤੇ ਰੱਸੀਆਂ ਬਣਦੀਆਂ ਹਨ, ਜੋ ਮੋਟੇ ਕੰਮਾਂ ਜੋਗ ਹੁੰਦੀਆਂ ਹਨ, ਪਰ ਪੱਤੀ ਕੜਕ ਨੀ ਹੁੰਦੀ ਹੈ, ਨਾ ਇਸ ਦੀ ਰੱਸੀ ਬਣ ਸਕਦੀ ਹੈ, ਨਾ ਵੱਟੀ ਜਾ ਸਕਦੀ ਹੈ ॥

ਰੱਖ ਤੇ ਬੰਜਰ ਜਮੀਨਾਂ ਵਿੱਚ ਬਾਹਲੇ ਹੋਰ ਬੀ ਬ੍ਰਿੱਛ ਬੂਟੇ ਹੁੰਦੇ ਹਨ, ਜੇ ਅਸੀ ਇਨ੍ਹਾਂ ਸਭਨਾਂ ਦਾ ਪੂਰਾ ੨ ਵਰਣਨ ਕਰੀਏ ਤਾਂ ਇੱਕ ਵਡਾ ਪੁਸਤਕ ਬਣ ਜਾਵੇ, ਪਰ ਅਸਾਂ ਥੋੜੇ ਜਿਹੇ ਆਪੇ ਉਗਣ ਵਾਲਿਆਂ ਰੁੱਖਾਂ ਦਾ ਵਰਣਨ ਕਰ ਦਿੱਤਾ ਹੈ, ਜੋ ਗੁਣਕਾਰ ਬੀ ਹਨ ਤੇ ਮਿਲਦੇ ਬੀ ਬਹੁਤ ਹਨ, ਇਨ੍ਹਾਂ ਥੋਂ ਹੀ ਤੁਹਾਨੂੰ ਮਲੂਮ ਹੋ ਗਿਆ ਹੋਊ ਕਿ ਅਜਿਹੀਆਂ ਥਾਵਾਂ ਬਹੁਤ ਘਟ ਹਨ ਜਿੱਥੇ ਸੋਚਣ ਵਿਚਾਰਣ ਜਾ ਧਿਆਨ ਦੇਣ ਲਈ ਕੋਈ ਨਾ ਕੋਈ ਗਲ ਨਾ ਮਿਲੇ, ਕਿਧਰੇ ਜਾਓ, ਜੋ ਵਸਤ ਅੱਖਾਂ ਅੱਗੇ ਆਵੇ ਉਸ ਨੂੰ ਧਿਆਨ ਨਾਲ ਦੇਖੋ, ਇਹ ਗੱਲ ਅਨੋਖੀ ਤਾਂ ਜਾਪੂ, ਪਰ ਚੇਤੇ ਰੱਖੋ ਕਿ ਦੁਨੀਆਂ ਵਿੱਚ ਦੇਖਣ ਭਾਲਣ ਦਾ ਢੰਗ ਬੀ ਆਦਮੀ ਨੂੰ ਜਰੂਰ ਸਿਖਣਾ ਚਾਹੀਦਾ ਹੈ,

ਇਹ ਗੱਲਾਂ ਜੋ ਮਲੂਮ ਹੋਈਆਂ ਹਨ, ਉਨ੍ਹਾਂ ਦਾ ਬੀ ਇਹੋ ਕਾਰਣ ਹੈ, ਕਿ ਜਗਤ ਜੋ (ਚੀਜਾਂ) ਸਾਡੇ ਆਲੇ ਦੁਆਲੇ ਹੈ, ਲੋਕਾਂ ਨੇ ਉਨ੍ਹਾਂ ਦੇ ਰਤਾ ੨ ਜਿੰਨੇ ਫਰਕ ਨੂੰ ਦੇਖਣ ਅਰ ਉਨ੍ਹਾਂ ਪੁਰ ਧਿਆਨ ਦੇਣਾ ਸਿਖ ਲੀਤਾ ਹੈ, ਦੇਖੋ ਕਿੰਨੇ ਆਦਮੀ ਦੇਗਚੀ ਨੂੰ ਅੱਗ ਪੁਰ ਉਬਲਦਿਆਂ ਦੇਖਦੇ ਹਨ, ਅਰ ਉਸ ਵਿੱਚੋਂ ਭਾਫ ਨਿੱਕਲਦੀ ਵੱਲ ਤਕਦੇ ਹਨ, ਪਰ ਕੋਈ ਜਣਾ ਇਸ ਪੁਰ ਗੌਰ ਨਹੀਂ ਕਰਦਾ, ਤਦ ਬੀ ਅਜਿਹੀ ਸਧਾਰਣ ਗੱਲ ਨੂੰ ਧਿਆਨ ਨਾਲ ਦੇਖਿਆਂ ਅਰ ਉਸ ਪੁਰ ਸੋਚ ਵਿਚਾਰ ਕੀਤਿਆਂ ਰੇਲ ਦਾ ਇੰਜਨ ਬਣਿਆ ॥

ਰੱਖ ਵਿੱਚ ਜੋ ਚੀਜਾਂ ਉੱਗਦੀਆਂ ਹਨ, ਉਨ੍ਹਾਂ ਦੇ ਸਮਾਂ-ਚਾਰ ਵਿੱਚ ਅਸਾਂ ਘਾਹਾਂ ਦਾ ਹਾਲ ਤੁਹਾਨੂੰ ਕੁਝ ਨਹੀਂ ਦੱਸਿਆ, ਇਸ ਦਾ ਕਾਰਣ ਇਹ ਨਹੀਂ ਹੈ, ਕਿ ਇਸ ਭਾਂਤ ਦੇ ਬੂਟਿਆਂ ਵਿੱਚੋਂ ਕੋਈ ਵਸਤ ਵਰਣਨ ਕਰਨ ਦੇ ਜੋਗ ਨਹੀਂ ਹੁੰਦੀ, ਸਗੋਂ ਬੱਚਿਆਂ ਨੂੰ ਇਨ੍ਹਾਂ ਦਾ ਸਮਝਣਾ ਕਠਨ ਹੈ, ਕਿਉਂ ਜੋ ਇਨ੍ਹਾਂ ਦੇ ਫੁਲ ਨਿੱਕੇ ੨ ਅਰ ਅਚਰਜ ਬਣਤ ਦੇ ਹੁੰਦੇ ਹਨ, ਘਾਹ ਦੀ ਭਾਂਤ ਵਿੱਚ ਬਹੁਤ ਸਾਰੇ ਬੂਟੇ ਗਿਣੇ ਜਾਂਦੇ ਹਨ, ਕਣਕ, ਜੌਂ ਮਕਈ, ਬਾਜਰਾ ਅਰ ਹੋਰ ਅਨਾਜ ਜਿਹੜੇ ਖਾਂਦੇ ਹਨ, ਸਭ ਘਾਹ ਦੀ ਹੀ ਭਾਂਤ ਵਿੱਚੋਂ ਹਨ, ਬਰਖਾ ਰੁੱਤ ਵਿੱਚ

ਰੱਖ ਵਿੱਚ ਅਣਗਿਣਤ ਤਰ੍ਹਾਂ ਦੇ ਬੂਟੇ ਘਾਹ ਉੱਗਦੇ ਹਨ, ਅਰ ਅਯਾਲੀ ਤੇ ਚਰਵਾਹੇ ਭਾਂਵੇ ਇਹ ਨਹੀਂ ਜਾਣਦੇ ਕਿ ਇਨ੍ਹਾਂ ਵਿੱਚ ਅਸਲੀ ਭੇਦ ਕੀ ਹੈ, ਪਰ ਹਰੇਕ ਦਾ ਅਡ ੨ ਨਾਉਂ ਰੱਖਦੇ ਹਨ, ਅਰ ਝਟ ਦਸ ਸੱਕਦੇ ਹਨ, ਕਿ ਕਿਹੜਾ ਘਾਹ ਡੰਗਰਾਂ ਦੇ ਚਰਨ ਲਈ ਚੰਗਾ ਹੈ ਕਿਹੜਾ ਨਹੀਂ ॥

ਗਲ ਕਾਹਦੀ ਜਿਲੇ ਵਿੱਚ ਰਖ ਚੰਗੀ ਚੀਜ ਹੈ, ਚਾਹੀਦਾ ਹੈ ਕਿ ਹੱਛੀਆਂ ੨ ਰੱਖਾਂ ਦੀ ਚੰਗੀ ਖ਼ਬਰਦਾਰੀ ਕੀਤੀ ਜਾਵੇ, ਕਿ ਬਾਲਣ ਬੀ ਬਹੁਤ ਹੋਵੇ, ਅਰ ਵਢ ਕੇ ਰਖ ਛਡਣ ਜਾਂ ਡੰਗਰਾਂ ਪਸ਼ੂਆਂ ਦੇ ਲਈ ਘਾਹ ਬੀ ਚੰਗਾ ਮਿਲੇ ॥

---

# ਧਾਤਾਂ ਦਾ ਵਰਣਨ

## ਸੋਨਾ

ਸੋਨਾ ਮੁੱਲ ਲਓ ਤਾਂ ਬਹੁਤ ਮੋਖ ਦੇਣਾ ਪੈਂਦਾ ਹੈ, ਕੋਈ ਹੋਰ ਧਾਤ ਲਓ ਜੋ ਰੋਜ ਵਰਤੀ ਜਾਂਦੀ ਹੈ ਤਾਂ ਇੰਨਾਂ ਮੁੱਲ ਨਹੀਂ ਦੇਣਾ ਪੈਂਦਾ, ਇਸ ਦਾ ਕੀ ਕਾਰਣ ਹੈ, ਤੁਸੀ ਮਤਾ ਕਹੋ ਕਿ ਸੋਨਾ ਵਡਾ ਸੁੰਦਰ ਅਰ ਕੰਮ ਦੀ ਧਾਤੂ ਹੈ, ਇਸ ਲਈ

ਮੰਹਗਾ ਹੈ, ਹਾਂ ਸਚ ਹੈ ਨਿਕੰਮੀ ਵਸਤ ਜੇ ਸੋਹਣੀ ਬੀ ਨਾ ਹੋਵੇ ਤਾਂ ਫੇਰ ਉਹ ਕਿਸ ਕੰਮ ਹੈ, ਉਸ ਦਾ ਮਿੱਟੀ ਮੁੱਲ ਪਊ ? ਪਰ ਕਈ ਵਸਤਾਂ ਅਜਿਹੀਆਂ ਬੀ ਹਨ ਜੋ ਸੋਹਣੀਆਂ ਤੇ ਲਾਭਦਾਇਕ ਬੀ ਹਨ, ਅਰ ਮੁਲੋਂ ਬੀ ਮੰਹਗੀਆਂ ਨਹੀਂ, ਜਿਹਾਕੁ ਪਾਣੀ ਇੱਕ ਅਜਿਹੀ ਲੋੜ ਵਾਲੀ ਤੇ ਕੰਮ ਦੀ ਚੀਜ ਹੈ, ਕਿ ਜੇ ਉਹ ਨਾ ਹੋਵੇ ਤਾਂ ਅਸੀਂ ਤਿਹਾਏ ਮਰ ਜਾਈਏ, ਪਰ ਸਾਨੂੰ ਬਾਹਲਾ ਇਸ ਦਾ ਕੁਝ ਮੁੱਲ ਨਹੀਂ ਦੇਣਾ ਪੈਂਦਾ, ਹਾਂ ਜਦ ਕਦ ਮੀਂਹ ਦੇ ਨਾ ਪੈਣ ਕਰਕੇ ਪਾਣੀ ਦਾ ਤੋੜਾ ਹੋ ਜਾਂਦਾ ਹੈ, ਜਾਂ ਬਹੁਤ ਦੂਰੋਂ ਲਿਆਉਣਾ ਪੈਂਦਾ ਹੈ, ਤਾਂ ਥੋੜਾ ਜਿਹਾ ਪਾਣੀ ਬੀ ਬਹੁਤੇ ਮੁੱਲ ਥੋਂ ਹੱਥ ਆਉਂਦਾ ਹੈ, ਸੋਨੇ ਵਿੱਚ ਕਈ ਡਾਢੇ ਚੰਗੇ ਸੁਭਾਵ ਹਨ, ਇਸ ਲਈ ਉਸ ਦੇ ਲੈਣ ਲਈ ਵਡਾ ਉਪ੍ਰਾਲਾ ਤੇ ਜਤਨ ਕੀਤਾ ਜਾਂਦਾ ਹੈ, ਅਰ ਇਹ ਗੱਲ ਬੀ ਹੈ ਕਿ ਉਹ ਬੁਤੈਤ ਨਾਲ ਨਹੀਂ ਮਿਲਦਾ, ਥੋੜਾ ਹੁੰਦਾ ਹੈ ਅਰ ਵਡੀ ਮਿਹ-ਨਤ ਨਾਲ ਹੱਥ ਆਉਂਦਾ ਹੈ, ਬਥੇਰੀਆਂ ਧਾਤਾਂ ਜਿਹਾਕੁ ਚਾਂਦੀ, ਲੋਹਾ, ਤਾਂਬਾ, ਸਿੱਕਾ ਆਦਿਕ ਢੇਰਾਂ ਦੇ ਢੇਰ ਲਭਦੀਆਂ ਹਨ, ਅਰ ਇੱਸੇ ਲਈ ਸਸਤੀਆਂ ਬੀ ਹਨ, ਭਾਂਵੇਂ ਇਨ੍ਹਾਂ ਵਿੱਚੋਂ ਕਈ ਧਾਤਾਂ ਸੋਨੇ ਥੋਂ ਵਧੀਕ ਸਾਡੇ ਕੰਮ ਆਉਂਦੀਆਂ ਹਨ. ਅਰ ਸਭ ਥੋਂ ਵਧੀਕ ਲੋਹਾ ਕੰਮ ਆਉਂਦਾ ਹੈ ॥

ਤੁਸੀਂ ਜਾਣਦੇ ਹੋ ਮੋਹਰਾਂ ਸੋਨੇ ਦੀਆਂ ਬਣਦੀਆਂ ਹਨ, ਇੱਥੇ ਇਨ੍ਹਾਂ ਦਾ ਘੱਟ ਵਰਤਾਰਾ ਹੈ, ਪਰ ਬਾਜ਼ੇ ਦੇਸਾਂ ਵਿੱਚ ਅਸ਼ਰਫ਼ੀ ਵਰਗੇ ਸਿੱਕਿਆਂ ਦਾ ਬਹੁਤ ਚਲਾ ਹੈ, ਸੋਨੇ ਦੀਆਂ ਹੋਰ ਚੀਜ਼ਾਂ ਬੀ ਬਣਦੀਆਂ ਹਨ, ਜਿੰਨਾਂ ਸੋਨਾਂ ਸਿੱਕੇ ਘੜਨ ਦੇ ਕੰਮ ਆਉਂਦਾ ਹੈ ਉੱਨਾਂ ਹੋਰ ਕਿਸੇ ਕੰਮ ਨਹੀਂ ਆਉਂਦਾ, ਪਿਨ-ਸਲਾਂ, ਘੜੀਆਂ, ਭਾਂਤ ੨ ਦੇ ਅਮੋਲਕ ਗਹਣੇ, ਕਦੀ ੨ ਵਡੇ ੨ ਆਦਮੀਆਂ ਲਈ ਰਕੇਬੀਆਂ ਤੇ ਥਾਲੀਆਂ ਬੀ ਸੋਨੇ ਦੀਆਂ ਬਣਦੀਆਂ ਹਨ, ਸੋਨਾ ਹਰ ਪ੍ਰਕਾਰ ਦੇ ਤਿੱਲੇ, ਗੋਟਾ, ਕਨਾਰੀ ਬਨਾਉਣ ਦੇ ਕੰਮ ਆਉਂਦਾ ਹੈ, ਅਰ ਇਹ ਕੰਮ ਹਿੰਦੁਸਤਾਨ ਵਿੱਚ ਬਹੁਤ ਹੁੰਦਾ ਹੈ, ਤੁਸਾਂ ਡਿੱਠਾ ਹੋਊ ਕਿ ਸਰਦਾਰਾਂ ਤੇ ਰਾਜਿ-ਆਂ ਦੇ ਹਾਥੀਆਂ ਦੀਆਂ ਝੁੱਲਾਂ ਪੁਰ ਸੁਨਹਰੀ ਕੰਮ ਕੀਤਾ ਹੋਇਆ ਹੁੰਦਾ ਹੈ, ਇਸ ਨਾਲ ਓਹ ਕਿਹੇ ਜਗਮਗ ੨ ਕਰਦੇ ਦਿੱਸਦੇ ਹਨ, ਹਿੰਦੁਸਤਾਨੀ ਅਮੀਰਾਂ ਦੇ ਕਪੜੇ ਬੀ ਬਾਹਲਾ ਵਡਮੁੱਲੇ ਤਿੱਲੇ ਨਾਲ ਝਲ ਮਲ ੨ ਕਰਦੇ ਹਨ ॥

ਬਾਹਲੀਆਂ ਧਾਤਾਂ ਹਥੌੜੇ ਨਾਲ ਕੁਟਿਆਂ ਫੈਲ ਜਾਂਦੀਆਂ ਹਨ, ਜਾਂ ਖਿੱਚੀਏ ਤਾਂ ਉਨ੍ਹਾਂ ਦੀ ਤਾਰ ਬਣ ਜਾਂਦੀ ਹੈ, ਤੇ ਕਰੜੀ ਅਗ ਨਾਲ ਪੰਘਰ ਬੀ ਪੈਂਦੀਆਂ ਹਨ, ਕੁਟਿਆਂ ਸੋਨਾ ਅਜਿਹਾ ਪਤਲਾ ਬਰੀਕ ਹੋ ਜਾਂਦਾ ਹੈ ਕਿ ਦੇਖਿਆਂ ਅਕਲ ਚਕ੍ਰਿਤ

ਹੁੰਦੀ ਹੈ, ਇਸ ਦਾ ਨਿੱਕਾ ਜਿਹਾ ਰਾਈ ਬਰਾਬਰ ਕਿਣਕਾ ਵਿਛਰ ਕੇ ਇਸ ਪੰਨੇ ਦੇ ਬਰਾਬਰ ਲੰਮਾ ਚੌੜਾ ਹੋ ਜਾਂਦਾ ਹੈ, ਅਰ ਗਹਣੇ ਬਣਾਉਣ ਵਾਲੇ ਘੱਟ ਮੁਲੀਆਂ ਧਾਤਾਂ ਪੁਰ (ਜਿਹਾਕੁ ਚਾਂਦੀ ਤਾਂਬਾ ਪਿੱਤਲ) ਇਸ ਦਾ ਮੁਲੱਮਾ ਕਰਦੇ ਹਨ, ਸੋਨਾ ਖਿੱਚਿਆਂ ਅਜਿਹਾ ਮਹੀਨ ਬਾਲ ਵਰਗਾ ਹੋ ਜਾਂਦਾ ਹੈ, ਕਿ ਅਸ਼ਰਫ਼ੀ ਦੀ ੧੯ ਮੀਲ ਲੰਮੀ ਤਾਰ ਖਿੱਚੀ ਜਾਂਦੀ ਹੈ, ਇਸ ਦਾ ਸੋਹਣਾ ਪੀਲਾ ਰੰਗ ਕਦੀ ਮਾਤ ਨਹੀਂ ਪੈਂਦਾ, ਸੋਨਾ ਵਡਾ ਨਰਮ ਹੁੰਦਾ ਹੈ ਇਸ ਲਈ ਇਸ ਦਾ ਸਿੱਕਾ ਬਣਾਉਣ ਵੇਲੇ ਇਸ ਵਿੱਚ ਥੋੜੀ ਚਾਂਦੀ ਜਾਂ ਤਾਂਬਾ ਜਰੂਰ ਰਲਾਉਣਾ ਪੈਂਦਾ ਹੈ, ਇਹ ਤੋਲ ਵਿੱਚ ਹੋਰ ਵਰਤਨ ਦੀਆਂ ਧਾਤਾਂ ਕੋਲੋਂ ਭਾਰਾ ਹੁੰਦਾ ਹੈ, ਸਿੱਕੇ ਨਾਲੋਂ ਦੂਣੇ ਦੇ ਲਗ ਭਗ ਭਾਰਾ ਹੁੰਦਾ ਹੈ ॥

ਸੋਨਾ ਇੱਕ ਪ੍ਰਕਾਰ ਦੀਆਂ ਕਰੜੀਆਂ ਸ਼ਿਲਾਂ ਥੋਂ ਲਭ-ਦਾ ਹੈ, ਇਨ੍ਹਾਂ ਵਿੱਚ ਬਾਹਲਾ ਲੋਹਾ ਬੀ ਹੁੰਦਾ ਹੈ, ਸੋਨੇ ਦੇ ਬਹੁਧਾ ਨਿੱਕੇ ੨ ਟੋਟੇ ਪਾਏ ਜਾਂਦੇ ਹਨ, ਪਰ ਕਦੀ ੨ ਵਡੇ ੨ ਡਲੇ ਬੀ ਲੱਭੇ ਹਨ, ਇੱਕ ਵਾਰੀ ਦੀ ਗੱਲ ਹੈ ਕਿ ਅਜਿਹਾ ਡਲਾ ਲਭਾ ਜੋ ਤੋਲ ਵਿੱਚ ਦੋ ਮਣ ਵੀਹ ਸੇਰ ਥੋਂ ਕੁਝ ਭਾਰਾ ਅਰ ਮੁੱਲ ਵਿੱਚ ਲੱਖ ਰੁਪੈ ਦਾ ਸੀ, ਸੋਨਾ ਨਦੀਆਂ ਦੀ ਰੇਤ ਵਿੱਚ ਬੀ

ਪਾਇਆ ਜਾਂਦਾ ਹੈ, ਦੇਖੋ ਜੋ ਨਦੀਆਂ ਪਹਾੜਾਂ ਥੋਂ ਹੇਠ ਮਦਾਨਾਂ ਵਲ ਵਗਦੀਆਂ ਹਨ, ਉਹ ਰੇਤ ਤੇ ਚਿੱਕੜ ਥੋਂ ਬਾਝ ਆਪਣੇ ਨਾਲ ਸ਼ਿਲਾਂ ਦੇ ਟੋਟੇ ਬੀ ਰੋੜ੍ਹ ਲਿਆਂਦੀਆਂ ਹਨ, ਏਹ ਟੋਟੇ ਇੱਕ ਤਾਂ ਆਪੋ ਵਿੱਚ ਵਡੇ ਜੋਰ ਨਾਲ ਘਸਦੇ ਹਨ, ਦੂਜੇ ਉਨ੍ਹਾਂ ਪਹਾੜੀ ਕੰਢਿਆਂ ਨਾਲ, ਜਿਨ੍ਹਾਂ ਨਾਲ ਨਦੀਆਂ ਟਕ-ਰਾਉਂਦੀਆਂ ਹੋਈਆਂ ਉਤਰਦੀਆਂ ਹਨ, ਵਡੇ ਬਲ ਨਾਲ ਰਗੜ ਖਾਂਦੇ ਹਨ, ਇਸ ਲਈ ਸ਼ਿਲਾ ਦੇ ਨਿੱਕੇ ੨ ਟੋਟੇ ਘਸ ੨ ਕੇ ਰੇਤ ਅਰ ਕੰਕਰ ਬਣ ਜਾਂਦੇ ਹਨ, ਇਸ ਲਈ ਜੇ ਸੋਨਾ ਸ਼ਿਲਾ ਵਿੱਚ ਹੁੰਦਾ ਹੈ ਤਾਂ ਸੋਨੇ ਦੇ ਰਤਾ ੨ ਜਿੰਨੇ ਟੋਟੇ ਰੇਤ ਨਾਲ ਹੇਠ ਮਦਾਨਾਂ ਵਿੱਚ ਰੁੜ੍ਹ ਆਉਂਦੇ ਹਨ, ਪਰ ਇੱਥੇ ਪੁਜ ਕੇ ਨਦੀ ਵਿੱਚ ਇੰਨਾਂ ਬਲ ਨਹੀਂ ਰੰਹਦਾ, ਕਿ ਇਨ੍ਹਾਂ ਕੰਕਰਾਂ ਤੇ ਰੇਤ ਨੂੰ ਨਾਲ ਰੋੜ੍ਹ ਲਿਜਾਣ, ਇਸ ਲਈ ਇਨ੍ਹਾਂ ਦੀ ਤਹ ਵਿੱਚ ਬੈਠ ਜਾਂਦੇ ਹਨ, ਅਰ ਇਹੋ ਕਾਰਣ ਹੈ ਕਿ ਬਾਹਲਾ ਨਦੀਆਂ ਦੀ ਰੇਤ ਵਿੱਚ ਸੋਨੇ ਦੇ ਕਿਣਕੇ ਰਲੇ ਹੁੰਦੇ ਹਨ॥

ਉਞ ਤਾਂ ਸੋਨਾ ਬਾਹਲੇ ਦੇਸਾਂ ਵਿੱਚ ਮਿਲਦਾ ਹੈ, ਪਰ ਅਜਿਹੇ ਦੇਸ ਬਹੁਤ ਹੀ ਘਟ ਹਨ ਜਿੱਥੇ ਉਹ ਅੰਨ੍ਹੇਵਾਹ ਦਾ ਲਝਦਾ ਹੋਵੇ, ਹਿਮਾਲਾ ਪਹਾੜ ਵਿਖੇ ਕਿਤੇ ੨ ਥੋੜਾ ੨ ਮਿਲਦਾ ਹੈ, ਅਰ ਨਦੀਆਂ ਦੇ ਜੋਰ ਵਿੱਚ ਘਸ ੨ ਕੇ ਰੇਤ ਵਿੱਚ ਰਲਿਆ

ਹੋਇਆ ਹੇਠਲੇ ਮੈਦਾਨਾਂ ਵਿੱਚ ਰੁੜ੍ਹ ਆਉਂਦਾ ਹੈ, ਦੱਖਣ ਵਿੱਚ ਛੋਟੇ ੨ ਟੋਟੇ ਸ਼ਿਲਾਂ ਵਿੱਚੋਂ ਮਿਲਦੇ ਹਨ, ਮਦਰਾਸ ਹਾਤੇ ਦੇ ਪਛਮੀ ਘਾਟ ਵਿੱਚ ਵੀਨਾਡ ਇੱਕ ਪਹਾੜੀ ਲਾਕਾ ਹੈ, ਇੱਥੋਂ ਇਸ ਬੁਤੇਤ ਦਾ ਸੋਨਾ ਲਭਦਾ ਹੈ ਕਿ ਹਿੰਦੁਸਤਾਨ ਦੇ ਹੋਰ ਕਿਸੇ ਸ਼ਹਰ ਵਿੱਚੋਂ ਨਹੀਂ ਮਿਲਿਆ, ਅੰਗ੍ਰੇਜ਼ਾਂ ਨੈ ਬੀ ਹੁਣੇ ਹੀ ਇੱਥੇ ਕਾਰਖਾਨੇ ਖੋਲੇ ਹਨ, ਕਿ ਕਲਾਂ ਨਾਲ ਸੋਨਾ ਕਢਿਆ ਜਾਵੇ, ਫੇਰ ਬੀ ਹਰ ਵਰ੍ਹੇ ਜਿੰਨਾਂ ਸੋਨਾ ਹਿੰਦੁਸਤਾਨ ਵਿੱਚੋਂ ਨਿੱਕ-ਲਦਾ ਹੈ ਉਸਦਾ ਪ੍ਰਮਾਣ ਬਹੁਤ ਘਟ ਹੈ, ਜਿੰਨੇ ਸੋਨੇ ਦੀ ਇੱਥੇ ਲੋੜ ਹੈ ਉਸ ਵਿੱਚੋਂ ਬਹੁਤ ਸਾਰਾ ਬਾਹਰੋਂ ਆਉਂਦਾ ਹੈ॥

ਪੰਜਾਬ ਵਿੱਚ ਬਾਹਲੀਆਂ ਨਦੀਆਂ ਜਿਹਾਕੁ ਸਤਲੁਜ ਬਿਆਸ ਜਿਹਲਮ ਅਰ ਸਿੰਧ ਦੀ ਰੇਤ ਵਿੱਚੋਂ ਸੋਨੇ ਦੀ ਭਾਲ ਕਰਦੇ ਹਨ, ਪਰ ਸਾਰਾ ਦਿਨ ਮਿੱਟੀ ਛਾਣ ੨ ਕੇ ਮਸਾਂ ਤਿੰਨ ਚਾਰ ਆਨੇ ਪੱਲੇ ਪੈਂਦੇ ਹਨ, ਰੇਤ ਅਰ ਸੋਨੇ ਦੇ ਨਾਲ ਭਾਰੀ ੨ ਕਿਣਕੇ ਭੀ ਮਿਲੇ ਹੁੰਦੇ ਹਨ, ਇਨ੍ਹਾਂ ਵਿੱਚ ਲੋਹਾ ਹੁੰਦਾ ਹੈ ਅਰ ਇਨ੍ਹਾਂ ਨੂੰ ਕਾਲੀ ਰੇਤ ਕੰਹਦੇ ਹਨ, ਰੇਤ ਨੂੰ ਪਾਣੀ ਦੇ ਭਰੇ ਹੋਏ ਭਾਂਡੇ ਵਿੱਚ ਪਾਕੇ ਹਿਲਾ ਦਿੰਦੇ ਹਨ, ਇਸ ਨਾਲ ਸੋਨੇ ਦੇ ਕਿਣਕੇ ਕਾਲੀ ਰੇਤ ਦੇ ਕਿਣਕਿਆਂ ਨਾਲ ਝਟ ਥੱਲੇ ਬੈਠ ਜਾਂਦੇ ਹਨ, ਹੁਣ ਉਪਰਲਾ ਪਾਣੀ ਅਰ ਰੇਤ ਨਿਤਾਰ ਕੇ ਹੇਠ-

ਲੀ ਰੇਤ ਨੂੰ ਫੇਰ ਹਿਲਾ ਦਿੰਦੇ ਹਨ, ਅਰ ਇਹੋ ਕੰਮ ਬਰਾਬਰ ਕਰੀ ਜਾਂਦੇ ਹਨ, ਇੱਥੋਂ ਤੀਕ ਕਿ ਥੱਲੇ ਸੋਨੇ ਤੇ ਕਾਲੀ ਰੇਤ ਦੇ ਕਿਣਕਿਆਂ ਦੇ ਬਾਝ ਹੋਰ ਕੁਝ ਨਹੀਂ ਰੰਹਦਾ, ਹੁਣ ਰਿਹਾ ਸੋਨੇ ਦਾ ਕਾਲੀ ਰੇਤ ਥੋਂ ਅਡ ਕਰਨਾ, ਇਸ ਲਈ ਥੋੜਾ ਪਾਰਾ ਵਰਤਦੇ ਹਨ, ਤੁਸੀਂ ਜਾਣਦੇ ਹੋ ਪਾਰਾ ਇੱਕ ਅਚਰਜ ਧਾਂਤ ਹੈ ਜੋ ਤਾਂਬੇ ਤੇ ਲੋਹੇ ਵਾਕੂ ਕਰੜਾ ਬੀ ਨਹੀਂ ਹੁੰਦਾ ਸਗੋਂ ਪਾਣੀ ਵਰਗਾ ਪਤਲਾ ਤੇ ਰੂਪ ਵਿੱਚ ਗਲੀ (ਪੰਘਰੀ) ਹੋਈ ਚਾਂਦੀ ਨਾਲ ਮਿਲਦਾ ਹੈ, ਪਾਰੇ ਦਾ ਇਹ ਸੁਭਾਵ ਹੈ ਕਿ ਚਾਂਦੀ ਸੋਨੇ ਅਰ ਹੋਰਨਾਂ ਧਾਤਾਂ ਨੂੰ ਛੋਂਦਾ ਹੈ ਤਾਂ ਝਟ ਉਨ੍ਹਾਂ ਨੂੰ ਆਪਣੀ ਵੱਲ ਖਿੱਚ ਲੈਂਦਾ ਹੈ, ਅਰ ਉਨ੍ਹਾਂ ਵਿੱਚ ਕੋਈ ਹੋਰ ਵਸਤ ਰਲੀ ਹੁੰਦੀ ਹੈ, ਤਾਂ ਕਢ ਦਿੰਦਾ ਹੈ, ਇਸ ਲਈ ਸੋਨੇ ਅਰ ਕਾਲੀ ਰੇਤ ਵਿੱਚ ਥੋੜਾ ਜਿਹਾ ਪਾਰਾ ਪਾਉਂਦੇ ਹਨ, ਇਹ ਸੋਨੇ ਦੇ ਕਿਣ-ਕਿਆਂ ਨੂੰ ਆਪਣੀ ਵਲ ਖਿਚ ਕੇ ਉਨ੍ਹਾਂ ਨੂੰ ਆਪਣੇ ਨਾਲ ਰਲਾ ਲੈਂਦਾ ਹੈ, ਫੇਰ ਕਾਲੀ ਰੇਤ ਨੂੰ ਪਾਰੇ ਨਾਲ ਵਹਾ ਸੁਟਦੇ ਹਨ, ਅਰ ਸੋਨਾ ਰਲਿਆ ਹੋਇਆ ਪਾਰਾ ਬਾਕੀ ਰਹ ਜਾਂਦਾ ਹੈ, ਹੁਣ ਇਸ ਨੂੰ ਕਿਸੇ ਕਪੜੇ ਜਾਂ ਕੂਲੇ ਚਮੜੇ ਦੇ ਟੋਟੇ ਵਿੱਚ ਪਾਕੇ ਛਾਣ ਲੈਂਦੇ ਹਨ, ਇਕੁਰ ਬਹੁਤ ਸਾਰਾ ਪਾਰਾ ਨਿਕਲ ਜਾਂਦਾ ਹੈ, ਅਰ ਜੋ ਰਤਾਕੁ ਬਾਕੀ ਰਹ ਜਾਂਦਾ ਹੈ, ਉਹ ਗਰਮ

ਕੀਤਿਆਂ ਹਵਾੜ ਬਣਕੇ ਉਡ ਜਾਂਦਾ ਹੈ ਅਰ ਨਿਰਾ ਸੋਨਾ ਹੀ ਸੋਨਾ ਰਹ ਜਾਂਦਾ ਹੈ, ਇਸ ਡੌਲ ਨਾਲ ਜੋ ਲੋਕ ਸੋਨਾ ਕਢਦੇ ਹਨ, ਉਨ੍ਹਾਂ ਨੂੰ ਨਿਆਰੀਏ ਕੰਹਦੇ ਹਨ, ਬਾਹਲਾ ਵਡੇ ੨ ਸ਼ਹਰਾਂ ਦੇ ਬਜਾਰਾਂ ਵਿੱਚ ਹੁੰਦੇ ਹਨ, ਜੋ ਮਿੱਟੀ ਸੁਆਹ ਸੁਨਿ-ਆਰਿਆਂ ਦੀ ਹੱਟੀ ਪੁਰ ਹੁੰਦੀ ਹੈ ਉਸ ਵਿੱਚ ਬਾਹਲਾ ਸੋਨੇ ਦੇ ਨਿੱਕੇ ੨ ਕਿਣਕੇ ਮਿਲੇ ਹੁੰਦੇ ਹਨ, ਇਨ੍ਹਾਂ ਨੂੰ ਬੀ ਇਕੁਰ ਕਢ ਲੈਂਦੇ ਹਨ ॥

ਜਦ ਸੋਨਾ ਕਰੜੀ ਸਿਲ਼ਾ ਦੇ ਅੰਦਰ ਹੁੰਦਾ ਹੈ, ਤਾਂ ਸਿਲ਼ਾ ਨੂੰ ਪੀਹ ਕੇ ਰੇਤ ਵਰਗਾ ਕਰਨਾ ਪੈਂਦਾ ਹੈ, ਮਹੀਨ ਰੇਤ ਤਾਂ ਧੋਤਿਆਂ ਨਿੱਕਲ ਜਾਂਦੀ ਹੈ, ਅਰ ਸੋਨਾ ਪਾਰੇ ਦ੍ਵਾਰਾ ਕਠਾ ਹੋ ਜਾਂਦਾ ਹੈ, ਇਹ ਕੰਮ ਕਲਾਂ ਨਾਲ ਕਰਦੇ ਹਨ ॥

ਹੁਣੇ ਵਰਣਨ ਹੋ ਚੁੱਕਿਆ ਹੈ ਕਿ ਬਾਹਲੇ ਦੇਸਾਂ ਵਿੱਚ ਥੋੜਾ ੨ ਸੋਨਾ ਹੁੰਦਾ ਹੈ, ਪਰ ਕੁਝ ਵਰਿਹਾਂ ਦੀ ਗੱਲ ਹੈ, ਅਜਿਹੇ ਦੇਸਾਂ ਵਿੱਚ ਮਣਾ ਮੂੰਹੀ ਸੋਨਾ ਮਲੂਮ ਹੋਇਆ ਹੈ ਜੋ ਇੱਕ ਦੂਜੇ ਥੋਂ ਵਡੀ ਵਿੱਥ ਪੁਰ ਵਿਦਮਾਨ ਹਨ, ਅਰਥਾਤ ਇਧਰ ਆਸਟ੍ਰੇਲੀਆ ਜੋ ਹਿੰਦੁਸਤਾਨ ਦੇ ਦੱਖਣ ਪੂਰਬ ਹੈ, ਅਰ ਉਧਰ ਕੈਲੀਫੋਰਨੀਆਂ ਜੋ ਉਤ੍ਰੀ ਅਮ੍ਰੀਕਾ ਦੇ ਪਛਮੀ ਕੰਢੇ ਪੁਰ ਵਿਦਮਾਨ ਹੈ ਅੱਜ ਕਲ ਇਨ੍ਹਾਂ ਦੇਸਾਂ ਥੋਂ ਹੀ ਬਹੁਤਾ ਸੋਨਾ

ਆਉਂਦਾ ਹੈ, ੧੯੪੭ ਸੰਨ ਵਿੱਚ ਕੋਈ ਅੰਗ੍ਰੇਜ਼ ਕੈਲੀਫੋਰਨੀਆਂ ਵਿੱਚ ਇੱਕ ਨਦੀ ਦੇ ਕੰਢੇ ਜਾ ਵੱਸਿਆ, ਇਸ ਸਮੇ ਇਹ ਦੇਸ਼ ਘਟ ਵਸਦਾ ਸੀ, ਇੱਕ ਦਿਨ ਇਹ ਬੈਠਾ ਲਿਖ ਰਿਹਾ ਸੀ, ਅਚਾਨਕ ਕੀ ਦੇਖਦਾ ਹੈ, ਕਿ ਆਦਮੀ ਖੁਸ਼ੀ ਵਿੱਚ ਭਰਿਆ ਅੰਨੇਵਾਹ ਘਰ ਦੇ ਅੰਦਰ ਤੁਰਿਆ ਆਉਂਦਾ ਹੈ, ਇਹ ਉਸ ਦਾ ਮਿਤ੍ਰ ਸਾ, ਜਿਸ ਕਲਾ ਨਾਲ ਲਕੜਾਂ ਚੀਰੀਦੀਆਂ ਸਨ, ਉੱਥੇ ਪਾਣੀ ਆਉਣ ਦੀ ਜੋ ਨਾਲੀ ਸੀ, ਉਸ ਨੂੰ ਠੀਕ ਕਰਾਉਂਦਾ ਸੀ, ਆਖਣ ਲੱਗਾ ਕਿ ਮੈਂ ਅਜਿਹੀ ਵਸਤ ਲਧੀ ਹੈ, ਜੋ ਸਾਨੂੰ ਦੋਹਾਂ ਨੂੰ ਸ਼ਾਹੂਕਾਰ ਕਰ ਦੇਵੇਗੀ, ਸਾਹਿਬ ਨੈ ਪਹਲੇ ਤਾਂ ਜਾਤਾ ਕਿ ਮੇਰਾ ਮਿਤ੍ਰ ਪਾਗਲ ਹੋ ਗਿਆ ਹੈ, ਪਰ ਉਸ ਦੀ ਇਹ ਸੋਚ ਉੱਸੇ ਵੇਲੇ ਬਿਨਾਸ ਹੋ ਗਈ, ਜਦ ਉਸ ਨੈ ਇੱਕ ਬੁੱਕ ਨਿਰੋਲ ਸੋਨੇ ਦੇ ਨਿੱਕੇ ੨ ਟੋਟੇ ਕਢ ਕੇ ਮੇਜ਼ ਪੁਰ ਰਖ ਦਿੱਤੇ, ਤੇ ਆਖਿਆ, ਏਹ ਮੈਂ ਰੇਤ ਦੇ ਕੰਕਰਾਂ ਦੇ ਢੇਰ ਵਿੱਚੋਂ ਲਭੇ ਹਨ, ਏਹ ਮਜੂਰਾਂ ਨੈ ਸੁਟ ਪਾਏ ਸਨ, ਇਸ ਨੈ ਇਹ ਬੀ ਕਿਹਾ ਹੋਰ ਵੇਖਣ ਚਾਖਣ ਨਾਲ ਮੈਨੂੰ ਇਹ ਬੀ ਮਲੂਮ ਹੋਇਆ ਹੈ, ਕਿ ਸਾਰੇ ਦਾ ਸਾਰਾ ਲੱਕਾ ਸੋਨੇ ਨਾਲ ਭਰਪੂਰ ਹੈ, ਇਨ੍ਹਾਂ ਦੋਹਾਂ ਮਿਤ੍ਰਾਂ ਨੈ ਭਾਂਵੇ ਇਸ ਗੱਲ ਨੂੰ ਲੁਕਾਉਣਾ ਚਾਹਿਆ, ਪਰ ਮਜੂਰਾਂ ਕੋਲੋਂ ਨਾ ਲੁਕਾ ਸਕੇ, ਥੋੜੇ ਚਿਰ ਵਿੱਚ ਇਹ ਖ਼ਬਰ

ਚੌਹੀ ਲਾਂਭੀ ਧੁੰਮ ਗਈ, ਬਸ ਸੁਣਨ ਦੀ ਢਿਲ ਸੀ, ਸੋਨੇ ਦੀਆਂ ਖਾਣਾਂ ਪੁਰ ਆਦਮੀਆਂ ਦੇ ਟੋਲਿਆਂ ਦੇ ਟੋਲੇ ਆ ਜੁੜੇ, ਇਨ੍ਹਾਂ ਵਿੱਚੋਂ ਕੁਝ ਤਾਂ ਜੰਗਲ ਤੇ ਪਹਾੜਾਂ ਦੀ ਮਿੱਟੀ ਛਾਣਦੇ ਘੋੜੇ ਗੱਡੀਆਂ ਪੁਰ ਅਸਵਾਰ ਆ ਪਹੁੰਚੇ, ਅਰ ਕਈ ਵਿਚਾਰੇ ਰਸਤੇ ਵਿੱਚ ਹੀ ਭੁਖ ਤੇ ਥਕੇਵੇਂ ਦੇ ਮਾਰੇ ਮਰ ਗਏ, ਕੁਝ ਦੂਰ ਦੇਸਾਂ ਬੀਂ ਜਹਾਜਾਂ ਪੁਰ ਚੜ੍ਹ ਕੇ ਜਾ ਪਹੁੰਚੇ, ਆਸ ਪਾਸ ਦੇ ਪਿੰਡ ਸਭ ਉਜਾੜ ਹੋ ਗਏ, ਬੰਦਰਾਂ ਵਿੱਚ ਅਚਰਜ ਤਰ੍ਹਾਂ ਦੀ ਘਮਸਾਨ ਚੌਂਦੇਂ ਮਚ ਗਈ, ਇੱਥੇ ਸੁਦਾਗਰਾਂ ਲਈ ਦੇਸ ੨ ਦੇ ਜਹਾਜ ਆਏ ਹੋਏ ਸਨ, ਮਲਾਹ ਲੋਕ ਇਨ੍ਹਾਂ ਨੂੰ ਛਡ ਛੁਡ ਕੇ ਸੋਨੇ ਦੀ ਧੁਨ ਵਿੱਚ ਤੁਰ ਪਏ, ਇਸ ਹਲ ਚਲੀ ਵਿੱਚ ਘਰਾਂ ਵਿੱਚ ਥੋੜੇ ਹੀ ਆਦਮੀ ਰਹ ਗਏ ਸਨ, ਇਨ੍ਹਾਂ ਲਈ ਕੰਮ ਦਾ ਕੀ ਘਾਟਾ ਸੀ ? ਜੋ ਲੋਕ ਇਨ੍ਹਾਂ ਸੋਨੇ ਦੀਆਂ ਖਾਣਾਂ ਨੂੰ ਜਾਂਦੇ ਹੋਏ ਉੱਥੇ ਆਕੇ ਉਤਰਦੇ ਸਨ, ਏਹ ਉਨ੍ਹਾਂ ਦੀ ਸੇਵਾ ਕਰਦੇ ਸਨ, ਅਰ ਉਨ੍ਹਾਂ ਨੂੰ ਜਿਸ ਚੀਜ ਦੀ ਲੋੜ ਹੁੰਦੀ ਸੀ ਲਿਆ ਦਿੰਦੇ ਸਨ, ਇਨ੍ਹਾਂ ਦੇ ਬੀ ਘਿਓ ਵਿੱਚ ਰੰਬੇ ਸਨ, ਮਜੂਰ ਲੋਕ ਰੋਜ ੨੦ ਰੁਪੈ, ਤਰਖਾਣ ਤੇ ਲੋਹਾਰ ਕੋਈ ਅੱਧੀ ਛਟਾਂਕ ਸੋਨਾ ਰੋਜ ਜਾਂ ਚਾਲੀ ਰੁਪੈ, ਰਸੋਈਏ ੩੦੦ ਰੁਪਜਾ ਮਹੀਨਾ ਪਾਉਂਦੇ ਸਨ, ਥੋੜੇ ਚਿਰ ਵਿੱਚ ਕਈ ਲੋਕ ਤਾਂ ਵਡੇ ਧਨਾਢ ਹੋ ਗਏ,

ਅਰ ਕਈਆਂ ਨੈ ਜੋ ਕੁਝ ਕਮਾਇਆ ਸੀ, ਬਹੁ ਮੁੱਲੀਆਂ ਸ਼ਰਾਬ ਤੇ ਭੋਜਨਾਂ ਪੁਰ ਉਡਾ ਦਿੱਤਾ, ਜਾਂ ਜੂਏ ਵਿੱਚ ਹਾਰ ਦਿੱਤਾ ॥

ਕੰਹਦੇ ਹਨ ਕਿਸੇ ਸਾਹਿਬ ਦੀ ਆਸਟ੍ਰੇਲੀਆ ਵਿੱਚ ਕੁਝ ਭੋਂ ਸੀ, ਸੋਨੇ ਦੀ ਭਾਲ ਵਿੱਚ ਕੈਲੀਫੋਰਨੀਆਂ ਪਹੁੰਚੇ, ਉੱਥੋਂ ਦੀਆਂ ਸਿ਼ਲਾਂ ਤੇ ਭੋਂ ਆਪਣੇ ਜਿਲੇ ਵਰਗੀ ਦੇਖ ਕੇ ਉਨ੍ਹਾਂ ਨੂੰ ਫੁਰਨਾ ਫੁਰਿਆ ਕਿ ਸਾਡੀ ਧਰਤੀ ਵਿੱਚ ਬੀ ਸੋਨੇ ਦੀ ਖਾਣ ਹੋਵੇਗੀ, ਮੁੜਕੇ ਆਉਂਦਿਆਂ ਹੀ ਭਾਲ ਵਿੱਚ ਲਗ ਗਏ, ਦੋਂ ਮਹੀਨਿਆਂ ਵਿੱਚ ਸੋਨੇ ਦਾ ਪਤਾ ਕਢ ਲੀਤਾ, ਇੱਕ ਹੋਰ ਥਾਂ ਦਾ ਹਾਲ ਸੁਣੋ, ਇੱਕ ਅਯਾਲੀ ਨੂੰ ਭੇਡਾਂ ਚਾਰਦੇ ੨ ਕੋਈ ਪੀਲੇ ਰੰਗ ਦੀ ਵਸਤ ਕਿਸੇ ਸ਼ਿਲਾ ਦੀ ਤਲ ਪੁਰ ਚਮਕਦੀ ਦਿੱਸੀ, ਉਸ ਨੈ ਇਸ ਦਾ ਇੱਕ ਟੋਟਾ ਤੋੜ ਲੀਤਾ, ਵਡੀ ਖੁਸ਼ੀ ਨਾਲ ਕੀ ਦੇਖਦਾ ਹੈ ਕਿ ਸੋਨੇ ਦਾ ਡਲਾ ਹੈ, ਝੱਟ ਘਰ ਨੱਸਿਆ ਆਇਆ, ਅਰ ਆਪਣੇ ਸੁਆਮੀ ਨੂੰ ਖ਼ਬਰ ਦਿੱਤੀ, ਇਹ ਬੀ ਝੱਟ ਸਵਾਰ ਹੋਕੇ ਉੱਥੇ ਜਾ ਪਹੁੰਚੇ, ਉੱਥੋਂ ਸੋਨੇ ਦੇ ਤਿੰਨ ਡਲੇ ਮਿਲੇ, ਇਨ੍ਹਾਂ ਦਾ ਮੁੱਲ ਚਾਲੀ ਹਜਾਰ ਥੋਂ ਘੱਟ ਨਹੀਂ ਸੀ ॥

ਇਹ ਖ਼ਬਰ ਬਹੁਤ ਛੇਤੀ ਉਡ ਗਈ, ਅਰ ਢੇਰਾਂ ਦੇ ਢੇਰ ਸੋਨਾ ਹੱਥ ਲੱਗਾ, ਇੱਥੇ ਬੀ ਲੋਕ ਉੱਸੇ ਚਾਹ ਨਾਲ ਕਠੇ ਹੋਏ, ਜਿਹਾ ਤੁਸੀ ਪੜ੍ਹ ਆਏ ਹੋ ਕਿ ਕੇਲੀਫੋਰਨੀਆਂ ਵਿੱਚ ਸੋਨਾ

ਨਿੱਕਲਣ ਵੇਲੇ ਹੋਏ ਸਨ, ਹੁਣ ਜਿੰਨਾ ਸੋਨਾ ਹਰ ਵਰ੍ਹੇ ਨਿੱਕ-ਲ਼ਦਾ ਹੈ, ਉਸ ਦਾ ਪ੍ਰਮਾਣ ਉਸ ਸਮੇਂ ਨਾਲੋਂ ਕਿ ਕੈਲੀਫੋਰਨੀ-ਆਂ ਦਾ ਸੋਨਾ ਨਹੀਂ ਲੱਭਿਆ ਸੀ, ਛੀ-ਗੁਣਾ ਹੈ, ਜਿਨ੍ਹਾਂ ਦੇਸਾਂ ਵਿੱਚੋਂ ਸੋਨਾ ਲਝਾ ਉਹ ਮਾਲਾਮਾਲ ਤੇ ਨਿਹਾਲ ਹੋ ਗਏ, ਉਨ੍ਹਾਂ ਦੀ ਵੱਸੋਂ ਵਧ ਗਈ, ਅਰ ਬਥੇਰੇ ਨਵੇਂ ਸ਼ਹਰ ਤੇ ਪਿੰਡ ਵਸ ਗਏ ॥

## ਸੂਰਜ ਤੇ ਰੁਤਾਂ ਦਾ ਸਮਾਚਾਰ ॥

ਤੀਜੀ ਪੋਥੀ ਵਿਚ ਪੜ੍ਹ ਚੁਕੇ ਹੋ ਕਿ ਰਾਤ ਦਿਨ ਦੇ ੨੪ ਭਾਗ ਕੀਤੇ ਹਨ ਹਰ ਭਾਗ ਨੂੰ ਘੰਟਾ ਕੰਹਦੇ ਹਨ, ਘੰਟੇ ਦੇ ਬ੍ਰਾਬਰ ਸਠ ਹਿੱਸੇ ਕੀਤੇ ਹਨ, ਇਨ੍ਹਾਂ ਨੂੰ ਸਕਿੰਡ ਬੋਲਦੇ ਹਨ, ਹੁਣ ਅਸੀਂ ਇਹ ਦਸਾਂਗੇ ਕਿ ਸਾਤਾ, ਮਹੀਨਾ ਤੇ ਵਰ੍ਹਾ ਕਿਹਨੂੰ ਆਖਦੇ ਹਨ, ਸਤ ਦਿਨਾਂ ਦਾ ਸਾਤਾ ਹੁੰਦਾ ਹੈ, ਅਰ ੩੬੫੧/੪ ਦਿਨਾਂ ਦਾ ਇਕ ਵਰ੍ਹਾ, ਜਦ ਅਸੀ, ਇਕ ਦਿਨ, ਦੋ ਦਿਨ, ਤਿਨ ਦਿਨ, ਚਾਰ ਦਿਨ ਦਿਨ ਲਿਖਦੇ ਹਾਂ, ਤਾਂ ਸਦਾ ਸਾਡਾ ਮਨੋਰਥ ਰਾਤ ਦਿਨ ਥੋਂ ਹੁੰਦਾ ਹੈ, ਵਰ੍ਹੇ ਦੇ ਬਾਰਾਂ ਭਾਗ ਕੀਤੇ ਹਨ, ਹਰ ਹਿੱਸੇ ਨੂੰ ਮਹੀਨਾ ਕੰਹਦੇ ਹਨ, ਇਨ੍ਹਾਂ ਦੇ ਨਾਉਂ ਏਹ ਹਨ, ਜਨਵਰੀ, ਫਰਵਰੀ, ਮਾਰਚ, ਅਪ੍ਰੈਲ,

ਮਈ, ਜੂਨ, ਜੁਲਾਈ, ਅਗਸਤ, ਸਿਤੰਬਰ, ਅਕਟੋਬਰ, ਨ-ਵੰਬਰ, ਦਸੰਬਰ, ਏਹ ਮਹੀਨੇ ਛੋਟੇ ਵਡੇ ਹੁੰਦੇ ਹਨ, ਅਪ੍ਰੈਲ, ਜੂਨ, ਸਿਤੰਬਰ ਤੇ ਨਵੰਬਰ ਚਾਰ ਮਹੀਨੇ ਤਾਂ ਤੀਹਾਂ ਤੀਹਾਂ ਦਿਨਾਂ ਦੇ ਹੁੰਦੇ ਹਨ, ਅਰ ਫਰਵਰੀ ਨੂੰ ਛਡ ਕੇ ਬਾਕੀ ਸਭ ਇਕਤੀਹਾਂ ਦਿਨਾਂਦੇ, ਫਰਵਰੀ ਦੇ ਅਠਾਈ ਦਿਨ ਹੁੰਦੇ ਹਨ, ਏਹ ਸਭ ਮਿਲਕੇ ੩੬੫ ਦਿਨ ਹੋਏ ਪਰ ਵਰ੍ਹੇ ਦੇ ੩੬੫ ੧/੪ ਦਿਨ ਹੁੰਦੇ ਹਨ, ਇਸ ਦੇ ਪੂਰਾ ਕਰਨ ਲਈ ਹਰ ਚੌਥੇ ਵਰ੍ਹੇ ਫਰਵ-ਰੀ ਦੇ ਉਨੱਤੀ ਦਿਨ ਹੁੰਦੇ ਹਨ।

ਹਿੰਦੁਸਤਾਨ ਵਿੱਚ ਤਿਨ ਰੁੱਤਾਂ ਹੁੰਦੀਆਂ ਹਨ, ਸਿਆਲ ਉਨ੍ਹਾਲ, ਤੇ ਬਰਸਾਤ, ਇਸ ਦੇਸ ਵਿਚ ਕਿਤੇ ਗਰਮੀ ਪਹਲੇ ਆ ਜਾਂਦੀ ਹੈ, ਅਰ ਕਿਸੇ ਥਾਂ ਪਿਛੇ, ਬਾਜੀ ਥਾਈਂ ਮਾਰਚ ਦੇ ਅਰੰਭ ਵਿਚ ਹੀ ਗਰਮੀ ਆ ਜਾਂਦੀ ਹੈ, ਪਰ ੧੫ ਅਪ੍ਰੈਲ ਥੋਂ ਅਗੋਂ ਪੰਜਾਬ ਦੇ ਉੱਤ੍ਰੀ ਭਾਗਾਂ ਵਿਚ ਕੁਝ ਬਹੁਤ ਗਰਮੀ ਨਹੀਂ ਹੁੰਦੀ, ਮਈ ਅਰ ਜੂਨ ਵਿਚ ਗਰਮੀ ਬਹੁਤ ਕਰੜੀ ਪੈਂਦੀ ਹੈ, ਬਰਸਾਤ ਰੁਤ ਬਾਹਲਾ ਜੂਨ ਦੀ ਛੇਕੜੇ ਅਰੰਭ ਹੁੰਦੀ ਹੈ, ਅਰ ਕੋਈ ੧੫ ਸਿਤੰਬਰ ਤੀਕ ਰੰਹਦੀ ਹੈ, ਇਸ ਦੇ ਪਿਛੋਂ ਠੰਡ ਹੁੰਦੀ ਜਾਂਦੀ ਹੈ, ਅਰ ਸਿਆਲ ਆ ਜਾਂਦਾ ਹੈ, ਦਿ-ਸੰਬਰ ਤੇ ਜਨਵਰੀ ਸਭ ਥੋਂ ਵਧੀਕ ਠੰਡੇ ਮਹੀਨੇ ਹਨ।

ਦੁਨੀਆਂ ਦੇ ਬਾਹਲੇ ਹਿੱਸਿਆਂ ਵਿੱਚ ਹਿੰਦੁਸਤਾਨ ਵਾਙੂ ਬਰਸਾਤ ਦੀ ਕੋਈ ਸੰਕੇਤ ਰੁੱਤ ਨਹੀ ਹੈ; ਸਗੋਂ ਥੋੜ੍ਹੇ ੨ ਚਿਰ ਪਿਛੋਂ ਵਰ੍ਹਾ ਭਰ ਮੀਹਂ ਵਸਦਾ ਰਹਿਦਾ ਹੈ, ਇਨ੍ਹਾਂ ਦੇਸਾਂ ਵਿਚ ਚਾਰ ਰੁਤਾਂ ਹੁੰਦੀਆਂ ਹਨ, ਉਨ੍ਹਾਲ ਸਿਆਲ ਬਸੰਤ ਤੇ ਸਿਸਰ ਜਾਂ ਪਤਝੜ, ਸਿਆਲ ਦੇ ਪਿਛੋਂ ਬਸੰਤ ਰੁਤ ਆਉਂਦੀ ਹੈ, ਬ੍ਰਿਛਾਂ ਦੇ ਪਤੇ ਨਿਕਲਣੇ ਅਰੰਭ ਹੁੰਦੇ ਹਨ, ਅਰ ਬੀ ਫੁੱਟਣ ਲਗਦੇ ਹਨ, ਫੇਰ ਉਨ੍ਹਾਲ ਆ ਜਾਂਦਾ ਹੈ, ਅਤੇ ਗਰਮੀ ਦੇ ਪਿਛੋਂ ਪਤ ਝਾੜ ਇਸ ਰੁੱਤੇ ਫਸਲ ਵਢਿਆ ਜਾਂਦਾ ਹੈ, ਰੁਖਾਂ ਦੇ ਪੱਤਾਂ ਦਾ ਰੰਗ ਵਟਿਆ ਜਾਂਦਾ ਹੈ, ਅਰ ਝੜਨ ਲੱਗ ਪੈਂਦੇ ਹਨ, ਫੇਰ ਪਤਝੜ ਦੇ ਪਿਛੋਂ ਸਿਆਲ ਹੁਰੀ ਆ ਗਜਦੇ ਹਨ।

ਤਿੰਨਾਂ ਰੁਤਾਂ ਵਿਚ ਰਾਤ ਦਿਨ ਨਿੱਕੇ ਵਡੇ ਹੁੰਦੇ ਹਨ, ੨੧ ਮਾਰਚ ਨੂੰ ਸੂਰਜ ਸਵੇਰ ਦੇ ੬ ਵਜੇ ਨਿਕਲਦਾ ਹੈ, ਅਰ

---

* ਇਹ ਹਾਲ ਸਿਰਫ ਉਨ੍ਹਾਂ ਦੇਸਾਂ ਦਾ ਹੈ ਜੋ ਓਸ਼ਣ ਕਟਬੰਧ ਦੇ ਉੱਤਰ ਵੱਲ ਹਨ, ਊਸ਼ਣਕਟਬੰਧ ਦੇ ਜਲ ਪੌਣ ਵਿੱਚ ਬਹੁਤ ਘਟ ਫਰਕ ਪੈਂਦਾ ਹੈ, ਜਦ ਇਸ ਕਟਬੰਧ ਦੇ ਉੱਤਰ ਨੂੰ ਸਿਆਲ ਹੁੰਦਾ ਹੈ ਤਾਂ ਦੱਖਣ ਨੂੰ ਉਨ੍ਹਾਲ ਹੁੰਦਾ ਹੈ, ਅਰ ਜਦ ਉੱਤਰ ਵਲ ਉਨ੍ਹਾਲ ਹੁੰਦਾ ਹੈ ਦੱਖਣ ਵਲ ਸਿਆਲ।

ਸੰਝ ਦੇ ੬ ਵਜੇ ਡੁਬਦਾ ਹੈ, ਰਾਤ ਦਿਨ ਇਕੋ ਜਿਡੇ ਹੀ ਹੁੰਦੇ ਹਨ, ਇਸਦੇ ਪਿਛੋਂ ਸੂਰਜ ਸਵੇਰੇ ਚੜ੍ਹਦਾ ਹੈ, ਅਰ ਚਿਰਾਕਾ ਛਪਦਾ ਹੈ, ੨੧ ਜੂਨ ਤਕ ਦਿਨ ਵਧਦੇ ਹਨ, ਅਰ ਰਾਤ੍ਰਾਂ ਘਟਦੀਆਂ ਹਨ, ੨੧ ਜੂਨ ਨੂੰ ਸਭ ਥੋਂ ਵਡਾ ਦਿਨ ਹੁੰਦਾ ਹੈ ਫੇਰ ਹੋਰ ਬਦਲੀ ਹੁੰਦੀ ਹੈ, ਸੂਰਜ ਚਿਰਕਾ ਉਦੇ ਹੁੰਦਾ ਹੈ, ਅਰ ਛੇਤੀ ਲੋਪ ਹੁੰਦਾ ਹੈ, ਅਰ ਰੋਜ ਰੋਜ ਦਿਨ ਛੋਟੇ ਹੁੰਦੇ ਜਾਂਦੇ ਹਨ ਤੇ ਰਾਤਾਂ ਵਡੀਆਂ, ੨੧ ਸਿਤੰਬਰ ਨੂੰ ਰਾਤ ਦਿਨ ਫੇਰ ਕੁਝ ੨ ਇਕੋ ਜਿਡੇ ਹੋ ਜਾਂਦੇ ਹਨ, ਸੂਰਜ ਸਵੇਰੇ ੬ ਬਜੇ ਪ੍ਰਕਾਸ਼ ਹੋਕੇ ਸੰਝ ਦੇ ੬ ਵਜੇ ਗੁੰਮ ਹੋ ਜਾਂਦਾ ਹੈ, ਫੇਰ ਰੋਜ ਦਿਹਾੜੀ ਢਿਲ ਨਾਲ ਚੜ੍ਹਕੇ ਛੇਤੀ ਡੁਬ ਜਾਂਦਾ ਹੈ, ੨੧ ਦਿਸੰ-ਬਰ ਤੀਕ ਦਿਨ ਛੋਟੇ ਹੁੰਦੇ ਜਾਂਦੇ ਹਨ, ਤੇ ਰਾਤਾਂ ਵਡੀਆਂ ਸਭ ਥੋਂ ਛੋਟਾ ਦਿਨ ੨੧ ਦੁਸੰਬਰ ਨੂੰ ਹੁੰਦਾ ਹੈ , ਹੁਣ ਥੋਂ ਸੂਰਜ ਛੇਤੀ ਉਦੇ ਹੋਕੇ ਚਿਰਾਕਾ ਲੋਪ ਹੁੰਦਾ ਹੈ, ੨੧ ਮਾਰਚ ਤੀਕ ਦਿਨ ਵਧਦੇ ਜਾਂਦੇ ਹਨ, ਅਰ ਰਾਤਾਂ ਘਟਦੀਆਂ ਜਾਂਦੀਆਂ ਹਨ, ਹੁਣ ਮਲੂਮ ਹੋ ਗਿਆ ਹੋਊ ਕਿ ਸਭ ਥੋਂ ਵਡਾ ਦਿਨ ੨੧ ਜੂਨ ਨੂੰ ਹੁੰਦਾ ਹੈ, ਅਰ ਸਭ ਥੋਂ ਛੋਟਾ ੨੧ ਦਿਸੰਬਰ ਨੂੰ ਅਰ ੨੧ ਜੂਨ ਥੋਂ ੨੧ ਦਸੰਬਰ ਤੀਕ ਦਿਨ ਘਟਦੇ ਜਾਂਦੇ ਹਨ, ਅਰ ਰਾਤਾਂ ਵਧਦੀਆਂ ਜਾਂਦੀਆਂ ਹਨ, ਅਰ ੨੧ ਦਸੰ-

ਬਰ ਥੋਂ ੨੧ ਜੂਨ ਤੀਕ ਦਿਨ ਵਧਦੇ ਜਾਂਦੇ ਹਨ, ਤੇ ਰਾਤਾਂ ਘਟਦੀਆਂ ਜਾਂਦੀਆਂ ਹਨ, ਅਰ ਵਰ੍ਹੇ ਵਿਚ ਦੋ ਵਾਰੀ ਅਰਥਾਤ ੨੧ ਮਾਰਚ ਤੇ ੨੧ ਸਿਤੰਬਰ ਨੂੰ ਰਾਤ ਦਿਨ ਕੁਝ ੨ ਬ੍ਰਾ-ਬਰ ਹੋ ਜਾਂਦੇ ਹਨ*।

ਤੁਸੀ ਤੀਜੀ ਪੋਥੀ ਵਿਚ ਪੜ੍ਹ ਚੁਕੇ ਹੋ ਕਿ ਸੂਰਜ ਦੁਪਹਰ ਵੇਲੇ ਜਦ ਪੂਰਬ ਤੇ ਪਛਮ ਦੇ ਵਿਚਕਾਰ ਆਉਂਦਾ ਹੈ ਤਾਂ ਸਦਾ ਕੁਝ ਨਾ ਕੁਝ ਦੱਖਣ ਵਲ ਹੁੰਦਾ ਹੈ ਪਰ ਚੇਤੇ ਰਹੇ ਕਿ ਗਰਮੀ ਨਾਲੋਂ ਸਿਆਲ ਵਿਚ ਦੱਖਣ ਵਲ ਵਧੀਕ ਹੁੰਦਾ ਹੈ, ਅਰ ਇਸ ਤੋਂ ਪਰੇ ਵਰ੍ਹੇ ਵਿੱਚ ਕਦੀ ਨਹੀਂ ਜਾਂਦਾ ਇਸ ਥੋਂ ਪਿਛੋਂ ਤੁਸੀ ਦੇਖੋਗੇ, ਕਿ ਸੂਰਜ ਨਿੱਤ ਦੱਖਣ ਵਲੋਂ ਹਟਦਾ ਆਉਂਦਾ ਹੈ, ਅਰ ਤੁਹਾਡੇ ਸਿਰ ਦੇ ਲਗ ਭਗ ਆਉਂਦਾ ਜਾਂਦਾ ਹੈ, ਇਥੋਂ ਤੀਕ ਕਿ ੨੧ ਜੂਨ ਨੂੰ ਦਿਨ ਸਭ ਥੋਂ ਵਡਾ ਹੁੰਦਾ ਹੈ, ਅਰ ਜਦ ਇਸ ਤ੍ਰੀਕ ਨੂੰ ਸੂਰਜ ਕੁਝ ੨ ਤੁਹਾਡੇ ਸਿਰ ਪੁਰ ਹੁੰਦਾ ਹੈ ਹੋਰ ਕਿਸੇ ਤ੍ਰੀਕ ਨੂੰ ਨਹੀਂ ਹੁੰਦਾ, ਫੇਰ ਦੱਖਣ ਨੂੰ ਹਟਦਾ ਜਾਂਦਾ ਹੈ†।

---

*ਅਸਲ ਇਨਾਂ ਤ੍ਰੀਕਾਂ ਵਿਚ ਕੁਝ ਨਾ ਕੁਝ ਫਰਕ ਪੈ ਜਾਂਦਾ ਹੈ।

† ਗੁਰੂ ਨੂੰ ਚੇਤੇ ਰਖਣਾ ਚਾਹੀਦਾ ਹੈ, ਕਿ ਇਹ ਦਸ਼ਾ ਨਿਰੀ ਉਨ੍ਹਾਂ ਦੇਸਾਂ ਦੀ ਹੈ ਜੋ ਉਸ਼ਣ ਕਟਬੰਧ ਦੇ ਉੱਤਰ ਵਲ ਹਨ,

ਹੁਣ ਅਸੀਂ ਦੱਸਾਂਗੇ ਕਿ ਇਕ ਰੁਤ ਵਿਚ ਕਿਉਂ ਬਹੁਤ ਗਰਮੀ ਪੈਂਦੀ ਹੈ, ਅਰ ਦੂਜੇ ਵਿਚ ਕਿਉਂ ਨਹੀਂ ਹੁੰਦੀ, ਤੁਸੀ ਤੀਜੀ ਪੋਥੀ ਵਿਚ ਪੜ੍ਹ ਚੁਕੇ ਹੋ ਕਿ ਸੰਝ ਸਵੇਰੇ ਸੂਰਜ ਦੀਆਂ ਕਿਰਨਾ ਧਰਤੀ ਪੁਰ ਵਿੰਗੀਆਂ ਪੈਂਦੀਆਂ ਹਨ, ਅਰ ਦੁਪਹਰ ਨੂੰ, ਜਦ ਸੂਰਜ ਉੱਚਾ ਚੜ੍ਹ ਜਾਂਦਾ ਹੈ, ਤਾਂ ਸੰਝ ਸਵੇਰ ਨਾਲੋਂ ਇਸਦੀਆਂ ਕਿਰਨਾਂ ਧਰਤੀ ਪੁਰ ਸਿਧੀਆਂ ਪੈਂਦੀਆਂ ਹਨ, ਅਰ ਇਹ ਬੀ ਪੜ੍ਹ ਚੁਕੇ ਹੋ, ਕਿ ਦੁਪਹਰ ਦੇ ਵੇਲੇ ਇਸ ਲਈ ਅਰਥਾਤ ਕਿਰਨਾਂ ਦੇ ਸਿਧਿਆਂ ਪੈਣ ਨਾਲ ਗਰਮੀ ਕਿਉਂ ਬਹੁਤ ਪੈਂਦੀ ਹੈ, ਅਰ ਟੇਡੀ ਪੈਣ ਨਾਲ ਕਿਉਂ ਘਟ ਹੁੰਦੀ ਹੈ ਇਸ ਦਾ ਕਾਰਣ ਤੁਹਾਨੂੰ ਅਗਲੀ ਪੋਥੀ ਵਿਚ ਦਸਿਆ ਜਾਵੇ-ਗਾ, ਹੁਣ ਨਿਰਾ ਇਨਾਂ ਜਾਣ ਛਡੋ ਕਿ ਕਿਰਨਾਂ ਦੇ ਸਿੱਧਿਆਂ ਤੇ ਟੇਡਿਆਂ ਪੈਣ ਦਾ ਅਸਰ ਇਹੋ ਹੈ।

ਕਿਉਂ ਜੋ ਉਨ੍ਹਾਲ ਵਿੱਚ ਸੂਰਜ ਲਗ ਭਗ ਤੁਹਾਡੇ ਸਿਰ ਪੁਰ ਹੁੰਦਾ ਹੈ, ਅਰ ਸਿਆਲ ਵਿਚ ਇਡਾ ਨੇੜੇ ਨਹੀਂ ਹੁੰਦਾ

---

ਇਸ ਕਟਬੰਧ ਦੇ ਵਿੱਚ ਸੂਰਜ ਸਿੱਧਾ ਸਿਰ ਪੁਰ ਹੁੰਦਾ ਹੈ ਕਦੀ ਰਤਾ ਉੱਤਰ ਵਲ ਚਲਿਆ ਜਾਂਦਾ ਹੈ, ਕਦੀ ਦੱਖਣ ਵਲ, ਉਸ਼ਣ ਕਟਬੰਧ ਵਿਚ ਸੂਰਜ ਦੱਖਣ ਵਲੋਂ ਆਕੇ ਉੱਤਰ ਨੂੰ ਜਾਂਦਾ ਜਾਪਦਾ ਹੈ।

ਇਸ ਲਈ ਉਨ੍ਹਾਲ ਵਿਚ ਉਸ ਦੀਆਂ ਕਿਰਨਾਂ ਧਰਤੀ ਪੁਰ ਸਿਧਿਆਂ ਪੈਂਦੀਆਂ ਹਨ, ਅਰ ਸਿਆਲ ਵਿਚ ਐਡੀਆਂ ਵਡੀ-ਆਂ ਸਿਧਿਆਂ ਨਹੀਂ, ਇਹੋ ਕਾਰਣ ਹੈ ਕਿ ਇਸ ਰੁਤ ਵਿਚਗਰਮੀ ਬਹੁਤ ਪੈਦੀ ਹੈ, ਬਹੁਤੀ ਗਰਮੀ ਪੈਣਦਾ ਇਹ ਇਕ ਕਾਰਣ ਹੈ ॥

ਉਨ੍ਹਾਲ ਵਿਚ ਗਰਮੀ ਪੈਣ ਦਾ ਇਕ ਹੋਰ ਕਾਰਣ ਬੀ ਹੈ, ਅਰ ਉਹ ਸੌਖ ਨਾਲ ਹੀ ਸਮਝ ਵਿਚ ਆ ਸਕਦਾ ਹੈ, ਸਾਰਾ ਦਿਨ ਸੂਰਜ ਥੋਂ ਧਰਤੀ ਨੂੰ ਤਪਸ਼ ਪਹੁੰਚਦੀ ਹੈ, ਪਰ ਰਾਤ ਨੂੰ ਜਦ ਸੂਰਜ ਨਹੀਂ ਹੁੰਦਾ, ਤਾਂ ਦਿਨ ਦੀ ਜਿੰਨੀ ਉਸ਼ਣ-ਤਾ ਪਈ ਸੀ ਉਸ ਵਿਚੋਂ ਕੁਝ ਨਿਕਲ ਜਾਂਦੀ ਹੈ, ਇਸ ਲਈ ਗਰਮੀ ਦੀ ਰੁਤ ਵਿਚ ਦਿਨ ਵਡੇ ਹੋਣ ਕਰਕੇ ਸਿਆਲ ਨਾਲੋਂ ਧਰਤੀ ਨੂੰ ਸੂਰਜ ਥੋਂ ਊਸਣਤਾ ਬੀ ਵਧੀਕ ਪਹੁੰਚਦੀ ਹੈ, ਨਾਲੇ ਉਨ੍ਹਾਲ ਵਿਚ ਕਿਉਂ ਜੋ ਰਾਤਾਂ ਛੋਟੀਆਂ ਹੁੰਦੀਆਂ ਹਨ, ਸਿਆਲ ਨਾਲੋਂ ਉਹ ਗਰਮੀ ਨਿਕਲਣਾ ਬੀ ਘਟ ਪਾਉਂਦੀ ਹੈ ਜੋ ਦਿਨੇ ਧਰਤੀ ਨੂੰ ਸੂਰਜ ਥੋਂ ਪਹੁੰਚੀ ਸੀ।

ਜੁਲਾਈ ਵਿਚ ਜੂਨ ਨਾਲੋਂ ਧਰਤੀ ਨੂੰ ਘੱਟ ਗਰਮੀ ਪਹੁੰਚਦੀ ਹੈ ਕਿਉਂ ਜੋ ਦਿਨ ਨਿਕੇ ਹੁੰਦੇ ਹਨ, ਅਰ ਸੂਰਜ

ਦੀਆਂ ਕਿਰਨਾਂ ਬੀ ਇਡੀਆਂ ਸਿਧੀਆਂ ਨਹੀਂ ਹੁੰਦੀਆਂ; ਪਰ ਬਾਜ਼ੇ ਦੇਸਾਂ ਵਿਚ ਜੁਲਾਈ ਵਿਚ ਬਹੁਤ ਗਰਮੀ ਪੈਂਦੀ ਹੈ, ਤੇ ਜੂਨ ਵਿਚ ਘਟ, ਇਸਦਾ ਕਾਰਣ ਇਹ ਹੈ ਕਿ ਭਾਵੇਂ ਜੁ-ਲਾਈ ਦੇ ਮਹੀਨੇ ਜੂਨ ਨਾਲੋਂ ਧਰਤੀ ਨੂੰ ਘੱਟ ਗਰਮੀ ਪਹੁੰਚ ਦੀ ਰੰਹਦੀ ਹੈ, ਫੇਰ ਬੀ ਜਿੰਨੀ ਗਰਮੀ ਦਿਨੇ ਧਰਤੀ ਨੂੰ ਪਹੁੰਚਦੀ ਹੈ, ਰਾਤ ਨੂੰ ਉਨ੍ਹੀ ਨਿਕਲ ਨਹੀਂ ਜਾਂਦੀ, ਸਗੋਂ ਕੁਝ ਕਠੀ ਹੁੰਦੀ ਹੈ, ਅਰ ਪ੍ਰਤਿ ਦਿਨ ਗਰਮੀ ਵਧਦੀ ਜਾਂਦੀ ਹੈ, ਹਿੰਦੁਸਤਾਨ ਵਿੱਚ ਜੇ ਬਰਸਾਤ ਜੂਨ ਦੀ ਛੇਕੜੇ ਨਾ ਅਰੰਭ ਹੁੰਦੀ ਤਾਂ ਇਹੋ ਹੀ ਹੁੰਦਾ, ਹੋਰ ਬੀ ਕਈ ਕਾਰਨ ਹਨ ਜਿਨ੍ਹਾਂ ਕਰਕੇ ਬਾਜ਼ੇ ਦੇਸਾਂ ਵਿਚ ਗਰਮੀ ਘਟ ਹੁੰਦੀ ਹੈ, ਅਰ ਕਈਆਂ ਵਿੱਚ ਵਧੀਕ, ਪਰ ਇਨ੍ਹਾਂ ਨੂੰ ਇੱਥੇ ਨਹੀਂ ਲਿਖ ਸਕਦੇ, ਨਿਰਾ ਇਹ ਚੇਤੇ ਰਖਣਾ ਚਾਹੀਦਾ ਹੈ ਕਿ ਜਦ ਦਿਨ ਵਡੇ ਹੁੰਦੇ ਹਨ, ਅਰ ਸੂਰਜ ਕੁਝ ੨ ਸਾਡੇ ਸਿਰ ਪੁਰ ਹੁੰਦਾ ਹੈ, ਬਹੁਧਾ ਗਰਮੀ ਸਿਰ ਤੋੜਵੀਂ ਪੈਂਦੀ ਹੈ।

## ਪਾਣੀ

ਲੱਕੜ ਦਾ ਇੱਕ ਟੋਟਾ ਹਥ ਵਿਚ ਲਓ, ਇਸਨੂੰ ਛਡ ਦਿਓ ਤਾਂ ਧਰਤੀ ਪੁਰ ਡਿਗ ਪਏਗਾ, ਕਿਉਂ ? ਇਸ ਲਈ

ਕਿ ਸਾਰੀਆਂ ਵਸਤਾਂ ਵਾਙੂ ਲੱਕੜ ਬੀ ਭਾਰੀ ਹੈ, ਇਸਦਾ ਤਾਤ
ਪਰਜ ਇਹ ਹੈ ਕਿ ਹੇਠ ਨੂੰ ਜਾਣਾ ਚਾਹੁੰਦੀ ਹੈ ਅਰਥਾਤ
ਧਰਤੀ ਪੁਰ ਡਿੱਗਣਾ ਚਾਹੁੰਦੀ ਹੈ ਇਸ ਲੱਕੜ ਦੇ ਟੋਟੇ ਨੂੰ ਮੇਜ
ਪੁਰ ਰਖ ਦਿਓ, ਦੇਖੋ ਹੁਣ ਧਰਤੀ ਪੁਰ ਨਹੀਂ ਡਿਗਦਾ, ਇਸ
ਲਈ ਕਿ ਮੇਜ ਨਾਲ ਅਟਕਿਆ ਹੋਇਆ ਹੈ, ਹੁਣ ਇੱਕ
ਭਾਂਡੇ ਵਿੱਚ ਪਾਣੀ ਭਰ ਦਿਓ ਅਰ ਉਸ ਨੂੰ ਮੇਜ ਪੁਰ ਰਖ
ਦਿਓ, ਪਾਣੀ ਬੀ ਤੋਲ ਵਾਲੀ ਚੀਜ ਹੈ ਉਹ ਬੀ ਰੋਕਿਆ ਨਾ
ਜਾਊ ਤਾਂ ਡਿਗ ਪਊ, ਲੱਕੜ ਤਾਂ ਮੇਜ ਪੁਰ ਧਰੀ ਰਹੂ ਇਸ
ਨੂੰ ਨਿਰਾ ਹੇਠੋਂ ਸਹਾਰਾ ਦੇਣਾ ਬੱਸ ਹੈ ਪਾਸਿਆਂ ਵਲੋਂ ਰੋਕਣਾ
ਕੁਝ ਲੋੜੀਦਾ ਨਹੀਂ ਹਾਂ ਪਾਣੀ ਨੂੰ ਚੌਹਾਂ ਪਾਸਿਆਂ ਥੋਂ ਰੋਕਣਾ
ਚਾਹੀਦਾ ਹੈ ਨਹੀਂ ਤਾਂ ਓਹ ਵਹ ਤੁਰੇਗਾ ਇਸ ਲਈ ਉਸਨੂੰ
ਕਿਸੇ ਭਾਂਡੇ ਵਿੱਚ ਰੱਖਦੇ ਹਨ, ਇਸ ਥੋਂ ਤੁਸੀ ਸਮਝ ਲਓਗੇ,
ਕਿ ਲਕੜ ਪਾਣੀ ਅਰ ਹੋਰ ਸਭ ਚੀਜਾਂ ਤੋਲ ਵਾਲੀਆਂ ਹਨ
ਅਰ ਜੇ ਇਨ੍ਹਾਂ ਲਈ ਕੋਈ ਸਹਾਰਾ ਨਾ ਹੋਵੇ ਤਾਂ ਧਰਤੀ ਪੁਰ
ਜਰੂਰ ਡਿੱਗ ਪੈਂਦੀਆਂ ਹਨ, ਪਰ ਕਈ ਚੀਜਾਂ ਅਜਿਹੀਆਂ
ਹਨ ਕਿ ਉਨ੍ਹਾਂ ਦੇ ਭਾਗ ਇੱਕ ਦੂਸਰੇ ਨਾਲ ਕੁਦਰਤੀ ਡੌਲ
ਪੁਰ ਦ੍ਰਿੜ੍ਹਤਾ ਨਾਲ ਚੰਬੜੇ ਰੰਹਦੇ ਹਨ, ਜਿਹਾ ਲਕੜੀ ਦੇ,
ਕਈ ਚੀਜਾਂ ਅਜਿਹੀਆਂ ਹਨ ਕਿ ਉਨ੍ਹਾਂ ਦੇ ਭਾਗ ਇੰਨੇ ਚੰਬੜੇ

ਹੋਏ ਨਹੀਂ ਹੁੰਦੇ, ਜਿਹਾ ਪਾਣੀ, ਜੇ ਇਨ੍ਹਾਂ ਨੂੰ ਕਿਸੇ ਭਾਂਡੇ ਵਿੱਚ ਨਾ ਰੱਖਿਆ ਜਾਵੇ ਤਦ ਖਿੱਲਰ ਜਾਣ ਤੇ ਵਹ ਤੁਰਣ, ਜਿਨ੍ਹਾਂ ਚੀਜਾਂ ਦੇ ਭਾਗ ਲੱਕੜੀ ਵਾਂਙੂ ਆਪੋ ਵਿੱਚ ਚੰਬੜੇ ਹੋਏ ਹਨ ਉਨ੍ਹਾਂ ਨੂੰ ਸਾਲਡ ਜਾਂ ਨਿੱਗਰ ਆਖਦੇ ਹਨ, ਅਰ ਜੋ ਚੀਜਾਂ ਪਾਣੀ ਵਾਂਙੂ ਫੈਲਕੇ ਵਹ ਜਾਣ, ਉਨ੍ਹਾਂ ਨੂੰ ਲਿਕ੍ਵਿਡ ਜਾਂ ਦ੍ਰਵ॥ ਸੋਨਾ, ਚਾਂਦੀ, ਪੱਥਰ, ਹੱਡੀ, ਉੱਨ ਆਦਿਕ ਸਭੇ ਨਿੱਗਰ ਹਨ, ਪਾਣੀ, ਤੇਲ, ਸ਼ਰਾਬ, ਆਦਿਕ ਦ੍ਰਵ॥

ਗਲ ਕਾਹਦੀ ਪਾਣੀ ਉਨ੍ਹਾਂ ਚੀਜਾਂ ਵਿੱਚੋਂ ਹੈ ਜਿਨ੍ਹਾਂ ਨੂੰ ਦ੍ਰਵ ਆਖਦੇ ਹਨ, ਇਹ ਤੁਹਾਨੂੰ ਮਲੂਮ ਹੋਊ ਕਿ ਬਹੁਤੇ ਸੀਤ ਨਾਲ ਪਾਣੀ ਜੰਮ ਜਾਂਦਾ ਹੈ ਅਥਵਾ ਨਿੱਗਰ ਹੋ ਜਾਂਦਾ ਹੈ ਪਰ ਐਵੇਂ ਸਦਾ ਦ੍ਰਵ ਰੈਂਹਦਾ ਹੈ, ਆਓ ਹੁਣ ਪਾਣੀ ਦੀ ਪਾਰੂੰ ਕੁਝ ਸੋਚੀਏ ਸਮਝੀਏ, ਬਹੁਤ ਸਾਰੀਆਂ ਚੀਜਾਂ ਅਜਿਹੀਆਂ ਹਨ ਜੋ ਤੁਹਾਡੀਆਂ ਅੱਖਾਂ ਅੱਗੇ ਤਾਂ ਆਉਂਦੀਆਂ ਹਨ, ਪਰ ਤੁਸੀ ਉਨ੍ਹਾਂ ਪੁਰ ਕੁਝ ਧਿਆਨ ਨਹੀਂ ਦਿੰਦੇ, ਇੱਸੇ ਲਈ ਉਨ੍ਹਾਂ ਨੂੰ ਸਮਝਦੇ ਬੀ ਨਹੀਂ, ਜਿਹਾਕੁ ਉਹ ਕਿਹੜਾ ਮੁੰਡਾ ਹੈ ਜਿਸ ਨੈ ਪਾਣੀ ਵਿੱਚ ਪੱਥਰ ਨਾ ਵਗਾ ਮਾਰਿਆ ਹੋਊ, ਪੱਥਰ ਡੁਬ ਕੇ ਥੱਲੇ ਜਾ ਬੈਠਦਾ ਹੈ, ਪਰ ਇਹ ਤਾਂ ਦੱਸੋ ਕਿਉਂ ? ਇਸ ਲਈ ਕਿ ਪਾਣੀ ਨਾਲੋਂ ਵਧੀਕ ਭਾਰਾ ਹੈ, ਅਰਥਾਤ ਹੇਠਾਂ ਡਿਗਣਾ

ਵਧੀਕ ਚਾਹੁੰਦਾ ਹੈ, ਅਰ ਕਿਉਂ ਜੋ ਪਾਣੀ ਦੇ ਭਾਗ ਆਪੋ ਵਿੱਚ ਚੰਗੀ ਤਰ੍ਹਾਂ ਚੰਬੜੇ ਹੋਏ ਨਹੀਂ, ਇਸ ਲਈ ਪਾਣੀ ਦੀਆਂ ਬੂੰਦਾਂ ਨੂੰ ਹਟਾਉਂਦਾ ਹੋਇਆ ਥੱਲੇ ਜਾ ਬੈਠਦਾ ਹੈ, ਪੱਥਰ ਲੱਕੜ ਨਾਲੋਂ ਬੀ ਭਾਰਾ ਹੈ, ਪਰ ਉਸ ਨੂੰ ਉੱਪਰ ਮੇਜ ਪੁਰ ਸੁਟੋ, ਤਾਂ ਉਸ ਵਿੱਚ ਧਸਦਾ ਨਹੀਂ, ਇਸ ਲਈ ਜੋ ਲਕੜੀ ਦੇ ਭਾਗ ਆਪੋ ਵਿੱਚ ਚੰਗੀ ਤਰ੍ਹਾਂ ਚੰਬੜੇ ਹੋਏ ਹਨ, ਪਾਣੀ ਦੇ ਭਾਗਾਂ ਵਾਂਙੂ ਅਡ ਨਹੀਂ ਹੋ ਸੱਕਦੇ, ਆਓ ਹੁਣ ਕੁਝ ਪੱਥਰ ਪਾਣੀ ਵਿੱਚ ਸੁੱਟੀਏ, ਕਿਉਂ ਜੋ ਕੁਝ ਥਾਉਂ ਪਾਣੀ ਦੀ ਪੱਥਰ ਨੈ ਘੇਰੀ ਹੈ, ਅਰ ਇਸ ਪਾਣੀ ਲਈ ਬੀ ਜਗਾ ਲੋੜੀਏ, ਇਸ ਲਈ ਉਪਰ ਨੂੰ ਚੜ੍ਹੇਗਾ, ਕਿਉਂ ਜੋ ਭਾਂਡੇ ਵਿੱਚ ਹੈ, ਇਧਰ ਉਧਰ ਖਿੱਲਰ ਨਹੀਂ ਸੱਕਦਾ, ਹਾਂ ਉਪਰ ਨੂੰ ਚੜ੍ਹੇਗਾ, ਜੇ ਬਹੁਤੇ ਪੱਥਰ ਪਾ ਦਿੰਦੇ ਤਾਂ ਮੂੰਹ ਤੱਕ ਪਾਣੀ ਆ ਜਾਂਦਾ, ਸਗੋਂ ਉਛਲ ਜਾਂਦਾ, ਹੁਣ ਕੁਝ ਤੇਲ ਲੈਕੇ ਪਾਣੀ ਪੁਰ ਪਾਓ, ਕੀ ਹੋਊ ? ਤੇਲ ਪਾਣੀ ਪੁਰ ਫੈਲਰ ਜਾਊ, ਇਸ ਲਈ ਕਿ ਦ੍ਰਵ ਹੈ; ਅਰ ਪਾਣੀ ਦੇ ਉੱਤੇ ਰਹੂ, ਕਿਉਂ ਜੋ ਪਾਣੀ ਨਾਲੋਂ ਹੌਲਾ ਹੈ, ਅਥਵਾ ਹੇਠਾਂ ਜਾਣ ਦੀ ਚਾਹ ਘਟ ਰੱਖਦਾ ਹੈ, ਹੁਣ ਕਾਗ ਪਾਣੀ ਪੁਰ ਪਾਓ, ਉਹ ਬੀ ਪਾਣੀ ਨਾਲੋਂ ਹੌਲਾ ਹੈ, ਉਪਰ ੨ ਤਰਦਾ ਰਹੇਗਾ, ਕਾਗ ਦਾ ਵਡਾ ਹਿੱਸਾ ਪਾਣੀ ਦੇ ਉੱਪਰ ਰਹੇਗਾ ਤੇ ਛੋਟਾ ਅੰਦਰ;

ਇਹ ਤੇਲ ਵਾਂਙੂ ਖਿੱਲਰ ਨਹੀਂ ਸਕਦਾ, ਕਿਉਂ ਜੋ ਇਹ ਦ੍ਰਵ ਨਹੀਂ ਨਿੱਗਰ ਹੈ, ਹੁਣ ਕਾਗ ਨੂੰ ਉਂਗਲਾਂ ਨਾਲ ਫੜਕੇ ਪਾਣੀ ਵਿੱਚ ਕੁਝ ਦੂਰ ਦਬਾਕੇ ਛਡ ਦਿਓ, ਪਾਣੀ ਕਾਗ ਨਾਲੋਂ ਭਾਰਾ ਹੈ ! ਅਥਵਾ ਹੇਠ ਨੂੰ ਬਹੁਤ ਚਾਹੁੰਦਾ ਹੈ, ਇਸ ਲਈ ਪਾਣੀ ਦੀਆਂ ਬੂੰਦਾਂ ਕਾਗ ਨੂੰ ਉਭਾਰ ੨ ਉੱਪਰ ਤੱਕ ਪੁਚਾ ਦੇਣਗੀਆਂ ॥

ਹੁਣ ਭਾਂਡੇ ਨੂੰ ਅੱਗ ਪੁਰ ਰੱਖੋ, ਫੇਰ ਕੀ ਹੋਵੇਗਾ ? ਦੋ ਗੱਲਾਂ ਮਲੂਮ ਹੋਣਗੀਆਂ, ਇੱਕ ਤਾਂ ਇੱਕ ਪਾਣੀ ਵਿੱਚ ਹਲ-ਚਲੀ ਜਿਹੀ ਮਚ ਜਾਏਗੀ, ਅਰ ਬੁਲਬੁਲੇ ਉਠਣ ਲੱਗਣ-ਗੇ, ਇਸ ਨੂੰ ਉਬਲਨ ਆਖਦੇ ਹਨ, ਇਸ ਦਾ ਕਾਰਣ ਅਸੀ ਤੁਹਾਨੂੰ ਅਗਲੀ ਪੋਥੀ ਵਿੱਚ ਦਸਾਂਗੇ, ਦੂਜੇ ਇਹ ਕਿ ਇਸ ਵਿੱਚੋਂ ਭਾਫ ਉੱਠੇਗੀ, ਅਰਥਾਤ ਗਰਮ ਪਾਣੀ ਭਾਫ ਹੋਕੇ ਉ-ਡੇਗਾ, ਇਸਦਾ ਕਾਰਣ ਪੌਣਦੇ ਹਾਲ ਵਿਚ ਦਸਾਂ ਗੇ, ਇਸ ਨੂੰ ਢੇਰ ਚਿਰ ਅਗ ਪੁਰ ਰਹਣ ਦਿਓ, ਤਾਂ ਸਾਰਾ ਪਾਣੀ ਹਵਾੜ ਬਣਕੇ ਉਡ ਜਾਵੇਗਾ, ਅਰ ਦੇਗਚੀ ਖਾਲਸ ਖਾਲੀ ਰਹ ਜਾਏਗੀ, ਜਿਸ ਵੇਲੇ ਇਹ ਭਾਫ ਉਠਦੀ ਹੈ, ਤਾਂ ਵੇਖੋ ਕਿ ਕਿੰਨੀ ਥਾਂ ਘੇਰਦੀ ਹੈ, ਦੇਗਚੀ ਵਿੱਚ ਨਹੀਂ ਸਮਾ ਸਕਦੀ, ਹੁਣ ਇਸ ਪੁਰ ਢਕਣ ਰਖ ਦਿਓ ਤਾਂ ਕੀ ਹੋਵੇਗਾ ? ਕਿਉਂ ਜੋ ਇੰਨੀ ਭਾਫ ਲਈ ਇਸ ਵਿੱਚ ਥਾਉਂ ਨਹੀਂ, ਇਸ ਲਈ ਢੱਕਣ ਨੂੰ ਚੱਕ ਕੇ

ਹੌਲੀ ੨ ਆਪਣੇ ਨਿੱਕਲਣ ਦਾ ਰਸਤਾ ਬਣਾਊ, ਹੁਣ ਮੰਨ
ਲਓ ਕਿ ਅਸੀ ਢਕਣ ਨੂੰ ਦੇਗਚੀ ਪੁਰ ਕੜ ਦੇਈਏ ਕਿਉਂ
ਕਿ ਅੱਡ ਨਾ ਹੋ ਸਕੇ, ਫੇਰ ਕੀ ਹੋਊ ? ਜਿਉਂ ੨ ਪਾਣੀ ਵਧੀਕ
ਬਰਫ ਬਣਦਾ ਜਾਊ, ਨਿੱਕਲਣ ਨੂੰ ਵਧੀਕ ਜੋਰ ਕਰੇਗਾ,
ਛੇਕੜ ਦੇਗਚੀ ਵਡੇ ਜੌਰ ਨਾਲ ਪਾਟ ਪਊ, ਅਰ ਉਸ ਦੇ
ਟੋਟੇ ਅਜਿਹੇ ਦੂਰ ਜਾਣਗੇ, ਕਿ ਮਾਨੋ ਬਰੂਤ ਦੇ ਜੋਰ ਉੱਡੇ
ਹਨ, ਇਸ ਥੋਂ ਤੁਹਾਨੂੰ ਮਲੂਮ ਹੋ ਜਾਏਗਾ ਕਿ ਭਾਫ ਵਿੱਚ
ਕਿੰਨਾ ਬਲ ਹੈ, ਇਸ ਦੇ ਜੋਰ ਰੇਲ ਤੇ ਅਗਨ ਬੋਟ ਤੁਰਦੇ
ਹਨ ਅਰ ਹਜਾਰਾਂ ਮਨ ਭਾਰ ਤੇ ਸੈਂਕੜੇ ਆਦਮੀਆਂ ਨੂੰ ਕਿਤੇ
ਦਾ ਕਿਤੇ ਪੁਚਾ ਦਿੰਦੇ ਹਨ ॥

ਹੁਣ ਇਸ ਦੇਗਚੀ ਨੂੰ ਬਰਫ ਵਿੱਚ ਰਖ ਦੇਈਏ ਤਾਂ
ਕੀ ਹੋਵੇਗਾ ? ਪਹਲੇ ਤਾਂ ਇਸ ਪੁਰ ਅਰ ਇਸ ਦੇ ਕੰਢਿਆਂ
ਪੁਰ ਬਰਫ ਦਾ ਪਤਲਾ ਜਿਹਾ ਵਰਕ ਜੰਮ ਜਾਏਗਾ, ਫੇਰ
ਹੌਲੀ ੨ ਸਾਰਾ ਪਾਣੀ ਬਰਫ ਬਣ ਜਾਏਗਾ ॥

ਬਸ ਮਲੂਮ ਹੋ ਗਿਆ ਕਿ ਪਾਣੀ ਦੀਆਂ ਤਿੰਨ ਦਸ਼ਾਂ
ਹਨ, ਕਦੀ ਨਿੱਗਰ ਹੈ ਕਿ ਤੁਸੀ ਉਸ ਨੂੰ ਲੱਕੜ ਵਾਙੂ ਹੱਥ
ਵਿੱਚ ਚੱਕ ਕੇ ਮੇਜ ਪੁਰ ਰਖ ਸੱਕਦੇ ਹੋ, ਕਦੀ ਦ੍ਰਵ ਹੈ, ਜਿਸਦੇ

ਸੰਭਾਲਣ ਲਈ ਭਾਂਡਾ ਚਾਹੀਏ, ਕਦੀ ਹਵਾੜ ਹੈ, ਕਿ ਪੌਣ ਵਿੱਚ ਉਡਦਾ ਫਿਰਦਾ ਹੈ ॥

ਪਾਣੀ ਸਾਨੂੰ ਅਡ ੨ ਹਾਲਾਂ ਵਿੱਚ ਦਿੱਸਦਾ ਹੈ, ਪਹਲੇ ਅਸੀ ਹੇਠਾਂ ਧਰਤੀ ਦੂਰ ਤੀਕ ਪੁਟਦੇ ਜਾਈਏ, ਤਾਂ ਪਾਣੀ ਨਿੱਕਲ ਆਉਂਦਾ ਹੈ, ਇਕੁਰ ਲੋਕ ਖੂਹ ਬਣਾਉਂਦੇ ਹਨ, ਬਾਜੀ ਥਾਂਈ ਪਾਣੀ ਆਪ ਥੋਂ ਆਪ ਫੁਟ ਨਿੱਕਲਦਾ ਹੈ, ਉਸਨੂੰ ਸੋਮਾਂ ਕੰਹਦੇ ਹਨ, ਬਦਲਾਂ ਥੋਂ ਬੀ ਧਰਤੀ ਪੁਰ ਵੱਸਦਾ ਹੈ, ਇਸ ਨੂੰ ਮੀਂਹ ਕੰਹਦੇ ਹਨ, ਸਰਦ ਦੇਸਾਂ ਤੇ ਉੱਚੇ ੨ ਪਹਾੜਾਂ ਪੁਰ ਬਰਫ ਹੋਕੇ ਡਿੱਗਦਾ ਹੈ, ਹਿਮਾਲਾ ਪਰਬਤ ਦੀਆਂ ਚੋਟੀਆਂ ਸਦਾ ਬਰਫ ਨਾਲ ਚਿੱਟੀਆਂ ਰੰਹਦੀਆਂ ਹਨ, ਤਲਾਵਾਂ ਤੇ ਝੀਲਾਂ ਵਿੱਚ ਬੀ ਪਾਣੀ ਮਿਲਦਾ ਹੈ, ਸਭ ਥੋਂ ਵਧੀਕ ਪਾਣੀ ਸਮੁੰਦ੍ਰ ਵਿੱਚ ਹੈ, ਹਜਾਰਾਂ ਕੋਹਾਂ ਵਿੱਚ ਪਸਰਿਆਦਾ ਹੈ, ਇਸਦੀ ਧਰਾਤਲ ਸਾਰੀ ਦੁਨਿਆਂ ਦੀ ਧਰਾਤਲ ਥੋਂ ਤੀਊਣੀ ਦੇ ਲਗ ਭਗ ਹੈ, ਸਮੁਦ੍ਰ ਦੇ ਪਾਣੀ ਤੇ ਹੋਰਨਾ ਪਾਣੀਆਂ ਵਿਚ ਫਰਕ ਹੈ, ਉਹ ਅਜਿਹਾ ਖਾਰਾ ਹੈ, ਕਿ ਪੀਤਾ ਨਹੀਂ ਜਾਂਦਾ ॥

ਅਸੀ ਵਰਣਨ ਕਰ ਆਏ ਹਾਂ ਕਿ ਪਾਣੀ ਹੇਠ ਦੀ ਚਾਹ ਰਖ ਦਾ ਹੈ, ਜਦ ਪਹਾੜਾਂ ਤੇ ਉਚੀਆਂ ੨ ਥਾਂਵਾਂ ਪੁਰੋਂ ਸੋਮਿਆ ਥਾਂਣੀ ਨਿਕਲਦਾ ਹੈ, ਤਾਂ ਜਿਧਰ ਢਾਲ ਦੇਖਦਾ ਹੈ, ਉਧਰ

ਹੀ ਵਹ ਤੁਰਦਾ ਹੈ, ਇਸਥੋਂ ਨਾਲਾ ਬਣ ਜਾਂਦਾ ਹੈ, ਇਸਥੋਂ ਬਾਝ ਧੁਪ ਦੀ ਗਰਮੀ ਨਾਲ ਪਹਾੜ ਦੀ ਬਰਫ ਪੰਘਰ ਜਾਂਦੀ ਹੈ, ਅਰ ਪਾਣੀ ਬਣਕੇ ਵਹ ਤੁਰਦੀ ਹੈ, ਇਸਥੋਂ ਬੀ ਨਾਲਾ ਬਣ ਜਾਂਦਾ ਹੈ, ਮੀਹ ਵਸਦਾ ਹੈ ਤਾਂ ਇਸਦਾ ਪਾਣੀਥਾਂਉਂ ਥਾਂਈ ਵਹ ਕੇ ਨਾਲਿਆਂ ਦੇ ਪਾਣੀ ਵਿੱਚ ਰਲ ਜਾਂਦਾ ਹੈ, ਏਹ ਨਿਕੇ੨ ਨਾਲੇ ਵਹ ਕੇ ਆਪੋ ਵਿਚ ਮਿਲਦੇ ਹਨ ਅਰ ਛੇਕੜ ਇਨਾਂ ਥੋਂ ਵੱਡੀਆਂ ੨ ਨਦੀਆਂ ਬਣ ਜਾਂਦੀਆਂ ਹਨ, ਨਦੀਆਂ ਦਾ ਪਾ-ਣੀ ਬੀ ਸਦਾ ਹੇਠ ਨੂੰ ਹੀ ਵਗਦਾ ਹੈ, ਇਸ ਲਈ ਢਾਲ ਨੂੰ ਜਾਂਦਾ ਹੈ ਅਰ ਅੰਤ ਨੂੰ ਸਮੁਦ੍ਰ ਵਿਚ ਜਾ ਲੀਨ ਹੁੰਦਾ ਹੈ, ਕਿਂਉ ਜੋ ਸਮੁਦ੍ਰ ਭੋਂ ਦੇ ਧਰਾਤਲ ਥੋਂ ਨੀਵਾਂ ਹੈ, ਭਾਂਵੇ ਤੁਸੀ ਏਹ ਪੁਛੋ ਗੇ ਕਿ ਸਭਨਾਂ ਨਦੀਆਂ ਦੇ ਪਾਣੀ ਸਦਾ ਹੇਠ ਨੂੰ ਵੰਹਦੇ ਹਨ, ਤਾਂ ਜਿਥੋਂ ਉਹ ਵਹਕੇ ਆਂਉਦੇ ਹਨ ਉਥੇ ਉਨ੍ਹਾਂ ਦਾ ਭੰਡਾਰਾ ਕਦੀ ਨਹੀਂ ਨਿਖੁਟਦਾ! ਇਹ ਪ੍ਰਸ਼ਨ ਠੀਕ ਹੈ, ਪਰ ਇਸਦਾ ਉਤਰ ਅਗਲੀ ਪੋਥੀ ਵਿਚ ਦੇਖੋ ॥

ਪਾਣੀ ਸਾਡੇ ਵੱਡੇ ੨ ਕੰਮੀ ਆਂਉਂਦਾ ਹੈ, ਇਸਦੇ ਪੀਣ ਨਾਲ ਸਾਡੀ ਜਾਨ ਹੈ; ਪੀਣ ਦਾ ਪਾਣੀ ਸੁਥਰਾ ਚਾਹੀਦਾ ਹੈ, ਘੱਟਾ, ਮਿੱਟੀ, ਦੁਰਗੰਧ, ਕਿਸੇ ਤਰ੍ਹਾਂ ਦੀ ਮੈਲ ਉਸ ਵਿੱਚ ਨਾ ਹੋਵੇ, ਪਾਣੀ ਸਾਡੇ ਨ੍ਹਾਉਣ ਤੇ ਕਪੜੇ ਧੋਣ ਦੇ ਕੰਮ ਆਉਂਦਾ ਹੈ,

ਸਗੋਂ ਕਈ ਵਸਤਾਂ ਇੱਸੇ ਨਾਲ ਸਾਫ ਹੁੰਦੀਆਂ ਹਨ, ਖੇਤ, ਬਾਗ, ਬ੍ਰਿਛ ਬੀ ਇੱਸੇ ਦੀ ਤੁਫੈਲ ਹਰੇ ਭਰੇ ਹਨ, ਜੀਕੁਰ ਅਸੀ ਪਾਣੀ ਪੀਤੇ ਬਾਝ ਮਰ ਜਾਈਏ, ਇਕੁਰ ਏਹ ਬੀ ਪਾਣੀ ਦੇ ਤਿਹਾਏ ਹਨ, ਨਾ ਮਿਲੇ ਤਾਂ ਸੁੱਕ ਜਾਣ, ਕਦੀ ਮੀਂਹ ਇਨ੍ਹਾਂ ਨੂੰ ਪਾਣੀ ਦਿੰਦਾ ਹੈ, ਕਦੀ ਅਸੀ ਖੂਹਾਂ ਥੋਂ ਪਾਣੀ ਕਢਦੇ ਹਾਂ, ਬਾਜੀ ਥਾਂਈਂ ਨਹਰਾਂ ਬਣਾਂਉਂਦੇ ਹਾਂ, ਅਰ ਇਨ੍ਹਾਂ ਦ੍ਵਾਰਾ ਜਿਥੇ ਲੋੜ ਹੋਵੇ ਨਦੀ ਦਾ ਪਾਣੀ ਪੁਚਾਉਂਦੇ ਹਾਂ, ਬਾਜੀ ਥਾਂਈ ਬਹੁਧਾ ਪਹਾੜਾਂ ਵਿੱਚ ਘੁਰਾਟ ਬਣਾਉਂਦੇ ਹਨ, ਪਾਣੀ ਦੇ ਜੋਰ ਪਿੰਜ ਫਿਰਦਾ ਹੈ, ਇਸ ਨਾਲ ਚੱਕੀ ਚਲਦੀ ਹੈ, ਅਰ ਆਟਾ ਪੀਠਾ ਜਾਂਦਾ ਹੈ, ਸਮੁੰਦਰ ਅਤੇ ਨਦੀਆਂ ਵਿੱਚ ਜਹਾਜ ਤੇ ਬੇੜੀਆ ਤੋਰਦੇ ਹਨ, ਅਰ ਪਾਣੀ ਦ੍ਵਾਰਾ ਲੋਕ ਇੱਕ ਦੇਸ ਥੋਂ ਦੂਜੇ ਦੇਸ ਜਾ ਪੁੱਜਦੇ ਹਨ, ਅਰ ਹਜਾਰਾਂ ਰੁਪਯਾਂ ਦਾ ਮਾਲ ਇਧਰ ਥੋਂ ਉਧਰ ਲੈ ਜਾਂਦੇ ਹਨ ॥

## ਪੌਣ

ਕਿਸੇ ਸੁਥਰੇ ਤਲਾ ਵਿੱਚ ਕਦੀ ਤੁਸਾਂ ਮੱਛੀਆ ਦਾ ਤਮਾਸ਼ਾ ਡਿਠਾ ਹੋਊ, ਕਿਸ ਚਤੁਰਾਈ ਨਾਲ ਇਧਰ ਉਧਰ ਆ- ਉਂਦੀਆਂ ਹਨ, ਕਿਹੀ ਸਫਾਈ ਨਾਲ ਉਛਲ ਕੇ ਉਤੇ ਆ

ਜਾਂਦੀਆਂ ਹਨ ਜਾਂ ਚੁੱਬੀ ਮਾਰਕੇ ਗੁੰਮ ਹੋ ਜਾਂਦੀਆਂ ਹਨ, ਕਿਡੇ ਸੌਖ ਨਾਲ ਪਾਣੀ ਵਿਚ ਸਾਹ ਲੈਂਦੀਆਂ ਰਹਿੰਦੀਆਂ ਹਨ ਕਿਹੀਆਂ ਤਾਰਿਆਂ ਵਰਗੀਆਂ ਅੱਖਾਂ ਖੁਲੀਆਂ ਰਹਿੰਦੀਆਂ ਹਨ, ਇਨ੍ਹਾਂਦੇ ਦੁਆਲੇ ਪਾਣੀ ਹੀ ਪਾਣੀ ਹੈ, ਫੇਰ ਮਾਨੋ ਕੁਝ ਹੈ ਹੀ ਨਹੀ, ਇਸ ਸਬ ਕੁਝ ਤੁਸਾਂ ਡਿੱਠਾ ਪਰ ਕਦੀ ਇਹ ਸੋਚ ਬੀ ਆਈ ਕਿ ਜਿਕੁਰ ਮਛੀਆਂ ਪਾਣੀ ਵਿਚ ਰਹਿੰਦੀਆਂ ਹਨ, ਉਕਰ ਹੀ ਸਾਡੇ ਦੁਆਲੇ ਬੀ ਕੋਈ ਚੀਜ ਹੈ, ਜਿਸਦੇ ਵਿੱਚ ਅਸੀ ਰਹਿੰਦੇ ਹਾਂ, ਸਾਹ ਲੈਂਦੇ ਹਾਂ, ਬਿਨਾ ਰੋਕ ਸਾਰੇ ਕੰਮ ਕਰਦੇ ਹਾਂ, ਭਾਵੇਂ ਇਹ ਸੋਚ ਨਹੀਂ ਆਈ ਹੋਣੀ ਕਿਉਂ ਜੋ ਉਹ ਚੀਜ ਦਿਸਦੀ ਨਹੀਂ, ਪਰ ਉਹ ਸਦਾ ਮਜੂਦ ਹੈ, ਉਸਨੂੰ ਪੌਣ ਆਖਦੇ ਹਨ॥

ਪਾਣੀ ਤੇ ਪੌਣ ਵਿੱਚ ਇੱਕ ਵਡਾ ਭੇਦ ਇਹ ਹੈ, ਕਿ ਪਾਣੀ ਨੂੰ ਅਸੀ ਦੇਖਦੇ ਹਾਂ, ਪੌਣ ਨੂੰ ਨਹੀਂ ਦੇਖ ਸਕਦੇ, ਪੌਣ ਸਥਿਰ ਹੋਵੇ ਤਾਂ ਨਿੱਕੇ ਸਾਹ ਲੈਣ ਥੋਂ ਮਲੂਮ ਹੁੰਦਾ ਹੈ, ਕਿ ਉਹ ਵਿਦਮਾਨ ਹੈ, ਜਦ ਅਸੀ ਗਰਮੀ ਨਾਲ ਅੱਕ ਜਾਈਏ ਅਰ ਠੰਡੀ ਪੌਣ ਚੱਲ ਪਵੇ, ਤਾਂ ਦਿਲ ਪ੍ਰਸੰਨ ਹੋ ਜਾਂਦਾ ਹੈ, ਬ੍ਰਿਛਾਂ ਦੇ ਕੁਮਲਾਏ ਤੇ ਸਿਰ ਨਿਵਾਏ ਪੱਤਰ ਪੌਣ ਦੇ ਝੋਕਿਆਂ ਨਾਲ ਝੂਲਨ ਲਗ ਪੈਂਦੇ ਹਨ ਫੁੱਲਾਂ ਦੀਆਂ ਟਾਹਣੀਆਂ

ਲਹਲਹਾਉਂਦੀਆਂ ਹਨ, ਕਲੀਆਂ ਖਿੜਦੀਆਂ ਹਨ, ਪੌਣ ਉਨ੍ਹਾਂ ਦੀ ਸੁਗੰਧੀ ਦੂਰ ੨ ਤੀਕ ਪਹੁੰਚਾਉਂਦੀ ਹੈ, ਪਹਲੇ ਝੀਲ ਦਾ ਤਲ ਸ਼ੀਸ਼ੇ ਵਾਙੂ ਸਾਫ ਤੇ ਅਡੋਲ ਸੀ, ਪੌਣ ਵਗਦਿਆਂ ਹੀ ਅਜਿਹੀਆਂ ਲਹਰਾਂ ਨੈ ਸਮਾਂ ਬੱਧਾ ਕਿ ਮਾਨੋ ਹਸਦੀਆਂ ਹਨ, ਪੌਣ ਜਦ ਜੋਰਦੀ ਵਗਦੀ ਹੈ ਉਸਨੂੰ ਝੱਖੜ ਕੰਹਦੇ ਹਨ, ਕਦੀ ਚਕ੍ਰ ਖਾਂਦੀ ਇੱਕ ਪਾਸਿਓਂ ਆਉਂਦੀ ਅਰ ਮਿੱਟੀ ਨੂੰ ਅਕਾਸ ਪੁਰ ਚੜ੍ਹਾ ਦਿੰਦੀ ਹੈ ਇਸ ਨੂੰ ਵਾ ਵਰੋਲਾ ਸਦਦੇ ਹਨ, ਗਰਮੀਆਂ ਵਿਚ ਕਦੀ ੨ ਬੰਦ ਹੋ ਜਾਂਦੀ ਹੈ, ਫੇਰ ਕਈ ਦਿਨਾਂ ਪਿਛੋਂ ਹਨੇਰੀ ਆਉਂਦੀ ਹੈ, ਮਿੱਟੀ ਘੱਟਾ ਉਡਾਉਂਦੀ, ਵਡੇ ਰੁੱਖ ਪੁੱਟਦੀ, ਫਲਾਂਦਾ ਨਾਸ ਕਰਦੀ, ਨਿਕੇ ੨ ਪੰਛੀਆਂ ਦਾ ਨ੍ਹਾਉਣ ਕਰਦੀ ਸ਼ਹਰਾਂ ਦੇ ਛਪਰਾਂ ਨੂੰ ਭਨਦੀ, ਕਦੀ ੨ ਘਰਾਂ ਨੂੰ ਡੇਗਦੀ ਤੁਰੀ ਚਲਦੀ ਹੈ, ਭਾਫ ਦੇ ਬਲਦਾ ਸਮਾਚਾਰ ਅਸੀ ਪਹਲੇ ਦਸ ਆਏ ਹਾਂ, ਇਨਾਂ ਗੱਲਾਂ ਥੋਂ ਤੁਸੀ ਦੇਖ ਸਕਦੇ ਹੋ ਕਿ ਭਾਵੇਂ ਪੌਣ ਦਿਸਦੀ ਨਹੀਂ ਪਰ ਅਤਿ ਬਲੀ ਹੈ।

ਅਸੀਂ ਦੇਖ ਚੁੱਕੇ ਹਾਂ ਕਿ ਪਾਣੀ ਦੇ ਭਾਗ ਨਿੱਗਰ ਦੇ ਭਾਗਾਂ ਵਾਙੂ ਚੰਬੜੇ ਹੋਏ ਨਹੀ ਹੁੰਦੇ, ਇੱਸੇ ਲਈ ਪਾਣੀ ਸਭ-ਨੀ ਪੱਸੀਂ ਖਿਲਰ ਸਕਦਾ ਹੈ, ਪਰ ਪੌਣ ਦੇ ਭਾਗ ਪਾਣੀ ਨਾਲੋਂ ਬੀ ਘੱਟ ਚੰਬੜੇ ਹੋਏ ਹਨ, ਅਰ ਪੌਣ ਪਾਣੀ ਨਾਲੋਂ ਹੌਲੀ ਬੀ

ਹੈ, ਇਸ ਲਈ ਜੋ ਤਲਾ ਵਿਚ ਖੜੋਈਏ, ਅਰ ਕਦਮ ਪੁੱਟਕੇ ਅੱਗੇ ਚੱਲੀਏ, ਤਾਂ ਪਾਣੀ ਦੇ ਰੁਕਾਉ ਕਰਕੇ ਹੌਲੀ ੨ ਤੁਰਨਾ ਪਏਗਾ, ਪਰ ਧਰਤੀ ਪੁਰ ਪੌਣ ਹੈ, ਅਸੀ ਭਲੀ ਭਾਂਤ ਤੁਰਦੇ ਫਿਰਦੇ ਹਾਂ, ਕੋਈ ਵਸਤ ਰੋਕਦੀ ਹੋਈ ਨਹੀਂ ਜਾਪਦੀ, ਅਸੀਂ ਕਹ ਚੁੱਕੇ ਹਾਂ ਕਿ ਪੌਣ ਪਾਣੀ ਨਾਲੋਂ ਹੌਲੀ ਹੈ, ਪਰ ਤਦਬੀ ਕੁਝ ਨਾ ਕੁਝ ਤੋਲ ਰਖਦੀ ਹੈ, ਅਰਥਾਤ ਹੇਠ ਨੂੰ ਚਾਹ ਰਖ-ਦੀ ਹੈ, ਇਕ ਸ਼ੀਸ਼ੀ ਦਾ ਥਿਆਮ ਲਓ, ਅੰਗ੍ਰੇਜ਼ਾਂ ਨੇ ਇਕ ਅਜਿਹੀ ਕਲਾ ਬਣਾਈ ਹੈ, ਕਿ ਉਸ ਨਾਲ ਥਿਆਮ ਵਿਚੋਂ ਪੌਣ ਕਢ ਲੈਂਦੇ ਹਨ, ਤੁਸੀ ਪਹਲੇ ਇਸ ਸ਼ੀਸ਼ੀ ਨੂੰ ਤੋਲੋ, ਫੇਰ ਉਸ ਕਲਾਂ ਨਾਲ ਇਸਦੀ ਪੌਣ ਕਢੋ, ਫੇਰ ਤੋਲੋ ਤਾਂ ਮਲੂਮ ਹੋ ਜਾਊ ਕਿ ਪਹਲੇ ਨਾਲੋਂ ਕੁਝ ਹੌਲਾ ਹੈ, ਇਸਦਾ ਕਾਰਣ ਇਹ ਕਿ ਜੋ ਪੌਣ ਨਿਕਲ ਗਈ ਉਸਦਾ ਤੋਲ ਘਟ ਗਿਆ।

ਪਿਛਲੀ ਮੰਥਾ ਥੋਂ ਤੁਹਾਨੂੰ ਮਲੂਮ ਹੋ ਗਿਆ ਹੋਊ ਕਿ ਪਾਣੀ ਭਾਫ ਜਾਂ ਹਵਾੜ ਬਣਕੇ ਉਡ ਜਾਂਦਾ ਹੈ, ਇਸਦਾ ਕਾ-ਰਣ ਇਹ ਹੈ ਕਿ ਹਵਾੜ ਪੌਣ ਥੋਂ ਹੌਲੀ ਹੈ, ਪੌਣ ਨਾ ਹੁੰਦੀ ਤਾਂ ਓਹ ਨਾ ਉਠਦੀ, ਇੱਕ ਅੰਗੀਠੀ ਵਿੱਚ ਅੱਗ ਬਾਲੋ ਥੋੜੇ ਚਿਰ ਵਿੱਚ ਧੂਆਂ ਉਠੇਗਾ, ਕਿਉਂ? ਇਸ ਲਈ, ਕਿ ਇਥੋਂ ਦੀ ਪੌਣ ਤੱਤੀ ਹੋਕੇ ਆਲੇ ਦੁਆਲੇ ਦੀ ਪੌਣ ਕੋਲੋਂ ਹੌਲੀ ਹੋ ਗਈ

ਹੈ, ਧੂੰਏ ਨੂੰ ਆਪਣੇ ਨਾਲ ਲੈਕੇ ਉਡਦੀ ਹੈ, ਤੁਸਾਂ ਅਸਤ ਬਾਜੀ ਦੇ ਬੁਰਜ ਡਿੱਠੇ ਹੋਣਗੇ, ਇਹ ਕਿਕੁਰ ਉਡਦੇ ਹਨ? ਅੱਗ ਦੀ ਗਰਮੀ ਨਾਲ ਇਨ੍ਹਾਂ ਦੀ ਅੰਦਰਲੀ ਪੌਣ ਹੌਲੀ ਹੋ ਜਾਂ-ਦੀ ਹੈ, ਜੋ ਚੌਹਾਂ ਪਾਸਿਆਂ ਦੀ ਪੌਣ ਹੈ, ਉਹ ਉਸ ਨਾਲੋਂ ਵਧੀਕ ਹੇਠ ਜਾਣ ਦੀ ਚਾਹ ਰੱਖਦੀ ਹੈ, ਇਸ ਲਈ ਜਿਕੁਰ ਕਾਗ ਨੂੰ ਪਾਣੀ ਉਕਾਰਦਾ ਸੀ, ਇਕੁਰ ਏਹ ਲਾਂਭੇ ਦੀ ਪੌਣ ਬੁਰਜ ਨੂੰ ਉੱਪਰ ਚੱਕਦੀ ਹੈ॥

ਹੁਣ ਸੋਚਣਾ ਚਾਹੀਦਾ ਹੈ, ਕਿ ਇਸ ਦੁਨੀਆਂ ਵਿੱਚ ਪੌਣ ਥੋਂ ਕਿਹੇ ਵਡੇ ੨ ਕੰਮ ਨਿੱਕਲਦੇ ਹਨ, ਪੌਣ ਦੁਨੀਆਂ ਥੋਂ ਜਾਂਦੀ ਰਹੇ ਤਾਂ ਆਦਮੀ ਤੇ ਸਭ ਜਨੌਰ ਉੱਸੇ ਵੇਲੇ ਮਰ ਜਾਉਨ, ਪਾਣੀ ਵਿੱਚ ਬੀ ਕੁਝ ਪੌਣ ਰਲੀ ਹੋਈ ਹੈ, ਜੇ ਉਹ ਨਾ ਰਹੇ ਤਾਂ ਮੱਛੀਆਂ ਦਾ ਫੱਕਾ ਨਾ ਰਹੇ, ਪੌਣ ਸਾਡੀ ਜਾਨ ਦਾ ਭੋਜਨ ਹੈ, ਜੋ ਸੁਆਸ ਅੰਦਰ ਜਾਂਦਾ ਹੈ ਉਸ ਨਾਲ ਲਹੂ ਸਾਫ ਹੁੰਦਾ ਹੈ, ਜਦ ਉਹ ਕੰਮ ਦਾ ਨਹੀਂ ਰੰਹਦਾ ਤਾਂ ਅਸੀਂ ਉਸ ਨੂੰ ਬਾਹਰ ਕਢ ਦਿੰਦੇ ਹਾਂ, ਇੱਕ ਗੱਲ ਚੇਤੇ ਰੱਖਣ ਜੋਗ ਹੈ ਕਿ ਲਹੂ ਸਾਫ ਕਰਨ ਵਿੱਚ ਪੌਣ ਆਪ ਵਿਗੜ ਜਾਂਦੀ ਹੈ, ਫੇਰ ਸਾਹ ਲੈਣ ਦੇ ਜੋਗ ਨਹੀਂ ਰੰਹਦੀ, ਇਹੋ ਕਾਰਣ ਹੈ ਕਿ ਜੇ ਕਿਸੇ ਘਰ ਵਿੱਚ ਬਹੁਤ ਸਾਰੇ ਆਦਮੀ ਕਠੇ ਹੋਣ, ਅਰ ਇਸ ਗੱਲ

ਦਾ ਕੋਈ ਬਾਨ੍ਹਣੂ ਨਾ ਬੱਧਾ ਹੋਏ ਕਿ ਜੋ ਪੌਣ ਸਾਹ ਦਾ ਕੰਮ ਦੇ ਚੁੱਕੀ ਹੈ, ਨਿੱਕਲ ਜਾਵੇ, ਅਰ ਸਜਰੀ ਪੌਣ ਉਸ ਦੀ ਥਾਂ ਆ ਜਾਵੇ, ਤਾਂ ਦੇਹ ਸੁਸਤ ਹੋ ਜਾਂਦੀ ਅਰ ਵਡਾ ਔਖ ਮਲੂਮ ਹੁੰਦਾ ਹੈ, ਸਭ ਜਾਣਦੇ ਹਨ ਕਿ ਪੌਣ ਹੋਰ ਤਰ੍ਹਾਂ ਬੀ ਮਲੀਨ ਹੋ ਜਾਂਦੀ ਹੈ, ਇਸ ਲਈ ਲੋੜੀਦਾ ਹੈ ਕਿ ਅਸੀ ਆਪਣੇ ਘਰਾਂ ਦੇ ਲਾਗੇ ਦਿਆਂ ਸਥਾਨਾਂ ਨੂੰ ਚੰਗੀ ਤਰ੍ਹਾਂ ਸਾਫ ਤੇ ਸੁਥਰਿਆਂ ਰੱਖੀਏ, ਅਜਿਹਾ ਨਾ ਕਰਾਂਗੇ ਤਾਂ ਉੱਥੋਂ ਦੀ ਮਲੀਨ ਪੌਣ ਭਾਂਤ ੨ ਦੇ ਰੋਗ ਉਤਪੱਤ ਕਰੇਗੀ, ਅਰ ਇਸ ਨਾਲ ਕਈਆਂ ਜਾਨਾਂ ਦਾ ਜਾਨ ਹੋਊ ॥

ਸਾਹ ਲੈਣ ਲਈ ਪੌਣ ਨਾ ਹੋਵੇ ਤਾਂ ਸਾਰੇ ਬ੍ਰਿੱਛ ਬੂਟੇ ਕੁਮਲਾ ਕੇ ਸੁਕ ਜਾਣ, ਤੁਸੀ ਕਹੋਗੇ ਕਿ ਬੂਟਿਆਂ ਦਾ ਤਾਂ ਨਾ ਨੱਕ ਹੈ, ਨਾ ਮੂੰਹ, ਉਹ ਕਿਕੁਰ ਸਾਹ ਲੈਂਦੇ ਹਨ ? ਇਹ ਸਚ ਹੈ, ਪਰ ਉਨ੍ਹਾਂ ਵਿੱਚ ਨਿੱਕੇ ੨ ਛੇਕ ਹਨ, ਬੁਧਮਾਨਾਂ ਨੈ ਇੱਕ ਅਜਿਹਾ ਯੰਤ੍ਰ ਬਣਾਇਆ ਹੈ ਕਿ ਉਸ ਵਿੱਚ ਛੋਟੀ ਥੋਂ ਛੋਟੀ ਵਸਤ ਬਹੁਤ ਵਡੀ ਦਿੱਸਦੀ ਹੈ ਉਸ ਨਾਲ ਏਹ ਛੇਕ ਮਲੂਮ ਹੋਏ ਹਨ, ਅਸੀ ਨੱਕ ਨਾਲ ਸਾਹ ਲੈਂਦੇ ਹਾਂ, ਬ੍ਰਿੱਛ ਇਨ੍ਹਾਂ ਛੇਕਾਂ ਨਾਲ, ਪਰ ਇੰਨਾਂ ਫਰਕ ਹੈ ਕਿ ਸਾਨੂੰ ਸੱਜਰੀ ਪੌਣ ਚਾਹੀਦੀ ਹੈ, ਅਰ ਜੋ ਪੌਣ ਸਾਡੇ ਕੰਮ ਆ ਚੁੱਕੀ ਹੈ, ਉਨ੍ਹਾਂ ਦੇ ਕੰਮ ਆ ਸੱਕਦੀ ਹੈ ॥

ਪੌਣ ਨਾ ਹੋਵੇ ਤਾਂ ਮੀਂਹ ਕਿਧਰੇ ਨਾ ਵੱਸੇ, ਮੀਂਹ ਬੱਦ-ਲਾਂ ਥੋਂ ਵੱਸਦਾ ਹੈ, ਅਰ ਬੱਦਲ ਪੌਣ ਦੇ ਆਸ੍ਰੇ ਅਕਾਸ਼ ਵਿੱਚ ਥਮੇ ਰੰਹਦੇ ਹਨ, ਸਗੋਂ ਪੌਣ ਹੀ ਦੇ ਕਾਰਣ ਬੱਦਲ ਬਣ ਜਾਂਦੇ ਹਨ, ਪਰ ਇਹ ਹਾਲ ਤੁਹਾਨੂੰ ਅਗਲੀ ਪੋਥੀ ਵਿੱਚ ਦਸਾਂਗੇ, ਪੌਣ ਬਦਲਾਂ ਨੂੰ ਕਿਧਰੇ ਦਾ ਕਿਧਰੇ ਪਹੁੰਚਾ ਦਿੰਦੀ ਹੈ, ਇਸੇ ਕਰਕੇ ਸਾਡੇ ਦੇਸ ਵਿੱਚ ਮੀਂਹ ਤੇ ਉੱਚੇ ੨ ਪਹਾੜਾਂ ਪੁਰ ਬਰਫ ਪੈਂਦੀ ਹੈ, ਪੌਣ ਨਾ ਹੋਵੇ ਤਾਂ ਮੈਦਾਨੀ ਅਥਵਾ ਰੜੇ ਦੇਸਾਂ ਵਿੱਚ ਮੀਂਹ ਨਾ ਵੱਸੇ, ਪਰਬਤਾਂ ਪੁਰ ਬਰਫ ਨਾ ਪਵੇ, ਲੋਆਂ ਨਾ ਵਗਣ, ਨਾਲੇ ਨਾ ਵਹਣ, ਨਦੀਆਂ ਸੁੱਕ ਜਾਣ, ਬਾਗ ਵਿੱਚ ਪਾਣੀ ਦੀ ਮੁਸ਼ਕ ਨਾ ਰਹੇ, ਖੇਤੀਆਂ ਝੁਲਸ ਜਾਣ ॥

ਇੱਕ ਹੋਰ ਗੱਲ ਸੁਣੋ ਜੇ ਅਸੀ ਪੌਣ ਬਾਝ੍ਹ ਜੀਉਂਦੇ ਬੀ ਰੰਹਦੇ, ਅਰ ਪੌਣ ਨਾ ਰੰਹਦੀ ਤਾਂ ਸਭ ਡੋਰੇ ਹੋ ਜਾਂਦੇ, ਬਿਨਾ ਪੌਣ ਦੇ ਨਾ ਕੋਈ ਅਵਾਜ ਨਿੱਕਲਦੀ ਨਾ ਕੰਨ ਤੀਕ ਪਹੁੰਚਦੀ, ਨਾ ਕ੍ਰਿਪਾ ਦੀ ਕੋਮਲ ਬਾਣੀ ਕੰਨਾਂ ਤੀਕ ਅਪੜਦੀ, ਨਾ ਕ੍ਰੋਧ ਦੀ ਕੜਕ ਨਾ ਝੂਲਦੇ ਬ੍ਰਿੱਛਾਂ ਤੇ ਲਹਲਹਾਉਂਦੀ ਸਾਵੀ ੨ ਖੇਤੀ ਦੀ ਸੁਰੀਲੀ ਸੁਰਸੁਰ ਮਨ ਮੋਹੰਦੀ ਨਾ ਪੰਛੀਆਂ ਦੀਆਂ ਰਾਗ-ਣੀਆਂ ਦਿਲ ਪਰਚਾਉਂਦੀਆਂ, ਏਹ ਗਾਉਣ ਵਜਾਉਣਦੇ ਰਾਗ ਰੰਗ ਸਭ ਪੜ੍ਹਾ ਵਾਚਦੇ, ਫੇਰ ਪਿਆਰੇ ਦੇ ਪ੍ਰੇਮ ਭਰੇ ਬਚਨ

ਕੌਣ ਸੁਣਦਾ, ਮੋਹ ਦੀਆਂ ਗੱਲਾਂ ਦਾ ਰਸ ਕਿਸ ਨੂੰ ਪ੍ਰਾਪਤ ਹੁੰਦਾ, ਇੱਕ ਦੀ ਗੱਲ ਦੂਏ ਕੰਨੀ ਨਾ ਪੈਂਦੀ, ਸਬ ਕੰਮਾਂ ਨੂੰ ਜੰਦ੍ਰੇ ਵੱਜ ਜਾਂਦੇ, ਏਹ ਸਾਰੀਆਂ ਅਵਾਜਾਂ ਪੌਣ ਦੀ ਖਰੈਤ ਕੰਨਾਂ ਤੀਕ ਪਹੁੰਚਦੀਆਂ ਹਨ, ਵਿਦਯਾਰਥੀ ਦੇ ਬੋਧ ਲਈ ਯੂਰਪ ਦੇ ਸਿਆਣਿਆਂ ਨੈ ਇਹ ਡੌਲ ਕਢੀ ਹੈ ਕਿ ਪਹਲੇ ਇੱਕ ਬਿਆਮ ਲੈਕੇ ਉਸ ਵਿੱਚ ਘੰਟਾ ਵਜਾਉਂਦੇ ਹਨ, ਤਾਂ ਚੰਗੀ ਅਵਾਜ ਆਉਂਦੀ ਹੈ, ਫੇਰ ਇਸੇ ਬਿਆਮ ਵਿਚੋਂ ਕਲਾ ਨਾਲ ਪੌਣ ਕਢਦੇ ਹਨ, ਜਿਸਨੂੰ ਏਅਰ ਪੰਪ ਸਦਦੇ ਹਨ, ਫੇਰ ਇਸ ਦੇ ਅੰਦਰ ਘੜਿਆਲ ਵਜਾਉਂਦੇ ਹਨ ਤਾਂ ਅਵਾਜ ਸੁਣਾਈ ਨਹੀਂ ਦਿੰਦੀ, ਅਗਲੀ ਪੋਥੀ ਵਿਚ ਦੱਸਾਂਗੇ ਕਿ ਪੌਣਦੇ ਕਾਰਣ ਕਿਕਰ ਸਬਦ ਕੰਨ ਤੀਕ ਅਪੜਦਾ ਹੈ ॥

ਪੰਛੀ ਪੌਣ ਦੇ ਉਪਰ ਉਡਦੇ ਹਨ, ਇਨਾਂ ਦੀਆਂ ਹੱਡੀਆਂ ਅੰਦਰੋਂ ਖਾਲੀ ਹੁੰਦੀਆਂ ਹਨ, ਇਨ੍ਹਾਂ ਵਿਚ ਪੌਣ ਭਰ ਜਾਂਦੀ ਹੈ, ਇਨ੍ਹਾਂ ਦੇ ਪਿੰਡੇ ਸਾਡੇ ਪਿੰਡਿਆਂ ਨਾਲੋਂ ਕੁਝ ਹੌਲੇ ਬੀ ਹੁੰਦੇ ਹਨ, ਤਦਬੀ ਪੌਣ ਨਾਲੋ ਭਾਰ ਵਧੀਕ ਹੀ ਹੈ, ਪਰ ਖੰਭ ਸਹਾਰਾ ਦਿੰਦੇ ਹਨ, ਉਨ੍ਹਾਂ ਨੂੰ ਮਾਰ ੨ ਕੇ ਪੌਣਵਿਚ ਇਉਂ ਉਡਦੇ ਫਿਰਦੇ ਹਨ, ਜਿਕੁਰ ਮੱਛੀ ਪਾਣੀ ਵਿੱਚ ਤਰਦੀ ਹੈ, ਮਨੁੱਖ ਬੀ ਪੌਣ ਥੋਂ ਵਡੇ ੨ ਕੰਮ ਲੈਂਦਾ ਹੈ, ਤੁਸਾਂ ਡਿੱਠਾ ਹੋਊ ਬੇੜੀ ਵਿੱਚ ਵਡੇ

੨ ਝੰਡੇ ਬ੍ਰਿਛਾਂ ਵਾਂਙੂ ਖੜੇ ਦਿੱਸਦੇ ਹਨ, ਇਨ੍ਹਾਂ ਪੁਰ ਕਈ ਵਿੰਗ ਤੜਿੰਗੀਆਂ ਲੱਕੜਾਂ ਲਾਉਂਦੇ ਹਨ, ਇਨ੍ਹਾਂ ਪੁਰ ਕੱਪੜੇ ਟੰਗਦੇ ਹਨ, ਉਨ੍ਹਾਂ ਨੂੰ ਵਾਯੂ ਝਲ ਆਂਖਦੇ ਹਨ, ਪੌਣ ਚਲਦੀ ਹੈ ਤਾਂ ਇਨ੍ਹਾਂ ਪੁਰ ਜ਼ੋਰ ਕਰਦੀ ਅਤੇ ਬੇੜੀ ਨੂੰ ਧੱਕ ਲਿਚੱਲਦੀ ਹੈ, ਬਾਜ਼ੇ ਦੇਸਾਂ ਵਿੱਚ ਪੌਣ ਚਕੀਆਂ ਹੁੰਦੀਆਂ ਹਨ, ਉਹ ਬੀ ਵਾਯੂ ਝਲਾਂ ਨਾਲ ਚਲਦੀਆਂ ਹਨ, ਜਿਨ੍ਹਾਂ ਨਾਲ ਕਿ ਪਿੰਜ ਫਿਰਦਾ ਹੈ, ਅਤੇ ਪੱਖੇ ਨਾਲ ਚੱਕੀ ਦਾ ਪੱਥਰ ਪੁਰ ਪੱਥਰ ਫਿਰਦਾ ਹੈ ਤੇ ਮਣਾ ਮੂੰਹੀ ਆੱਟਾ ਪਿਸੀਂਦਾ ਹੈ, ਅਨਾਜ ਨਾਲ ਜੋ ਤੂੜੀ ਰਲੀ ਹੋਈ ਹੁੰਦੀ ਹੈ, ਪੌਣ ਉਸ ਨੂੰ ਉਡਾ ਦਿੰਦੀ ਹੈ ਤੇ ਅਨਾਜ ਅਡ ਨਿੱਕਲ ਆਉਂਦਾ ਹੈ॥

ਹਨੇਰੀ ਨਾਲ ਜਾਨ ਬਹੁਤ ਹੁੰਦਾ ਹੈ ਪਰ ਇਸ ਨਾਲ ਇੱਕ ਵਡਾ ਲਾਭ ਹੈ, ਬਹੁਤੀ ਥਾਂ ਘੁੱਟੀ ਹੋਈ ਪੌਣ ਤੇ ਗੰਦੀ ਹਵਾੜ ਅਟਕ ਜਾਂਦੀ ਹੈ, ਤਾਂ ਉਨ੍ਹਾਂ ਨਾਲ ਮਾਂਦਗੀ ਪੈਂਦੀ ਹੈ, ਹਨੇਰੀ ਉਨ੍ਹਾਂ ਨੂੰ ਉਡਾ ਲਿਜਾਂਦੀ ਹੈ, ਇਕੁਰ ਹੀ ਜਿੱਥੇ ਰੋਗਾਂ ਦੇ ਸਿਮਿਆਨ ਬਹੁਤ ਕਠੇ ਹੋ ਜਾਂਦੇ ਹਨ, ਉੱਥੇ ਹਨੇਰੀ ਦੀ ਤਫੈਲ ਅਰੋਗਤਾ ਦੇ ਸਿਮਿਆਨ ਆ ਜਾਂਦੇ ਹਨ॥

ਸਾਨੂੰ ਚਾਹੀਦਾ ਹੈ ਕਿ ਇਨ੍ਹਾਂ ਗੱਲਾਂ ਨੂੰ ਸੋਚ ਕੇ ਪਰ-ਮੇਸੁਰ ਦਾ ਧਨਬਾਦ ਕਰੀਏ, ਦਿਲੋਂ ਉਸ ਦੀਆਂ ਅਚਰਜ

ਕੁਦਰਤਾਂ ਤੇ ਸਿਆਣਪਾਂ ਪੁਰ ਧਿਆਨ ਕਰੀਏ, ਦੇਖੋ ਪੌਣ ਤੇ ਪਾਣੀ ਜੋ ਸਾਡੇ ਸਾਮ੍ਹਣੇ ਨਿਕੰਮੀਆਂ ਜਿਹੀਆਂ ਚੀਜਾਂ ਹਨ, ਉਨ੍ਹਾਂ ਨਾਲ ਕਿਹੇ ਵਡੇ ੨ ਕੰਮ ਨਿੱਕਲਦੇ ਹਨ, ਮਾਨੁਖ ਤੇ ਪਸ਼ੂ ਪੰਛੀ ਇੱਸੇ ਨਾਲ ਜੀਉਂਦੇ ਹਨ, ਇਨ੍ਹਾਂ ਨਾਲ ਲੁੜੀਂਦੇ ਕੰਮ ਨਿੱਕਲਦੇ ਹਨ ਅਰ ਇਨ੍ਹਾਂ ਨਾਲ ਜੀਵਨ ਦਾ ਗੇੜਾ ਹੈ, ਖੇਤੀਆਂ ਹਰੀਆਂ ਭਰੀਆਂ ਰੰਹਦੀਆਂ ਹਨ, ਕਲੀਆਂ ਖਿੜ-ਦੀਆਂ ਹਨ, ਫੁੱਲ ਨਿੱਕਲਦੇ ਹਨ, ਇਨ੍ਹਾਂ ਨੂੰ ਦੇਖ ੨ ਕੇ ਸਾਡੇ ਦਿਲ ਪਰਚਦੇ ਹਨ, ਬ੍ਰਿੱਛ ਵਧਦੇ ਹਨ, ਕੋਈ ੨ ਤਾਂ ਇਡੇ ਉੱਚੇ ਜਾਂਦੇ ਹਨ ਕਿ ਅਕਾਸ ਨਾਲ ਗੱਲਾਂ ਕਰਦੇ ਹਨ, ਸੱਚ ਕਰਤਾਰ ਨੈ ਇਸ ਪੌਣ ਪਾਣੀ ਦ੍ਵਾਰਾ ਜਗਤ ਨੂੰ ਹਰੀ ਭਰੀ ਪੁਸ਼ਾਕ ਪਹਨਾਈ ਹੈ, ਹਜਾਰਾਂ ਰੰਗਾਂ ਨਾਲ ਸਜਾਯਾ ਹੈ ਦੇਖੋ ਤਾਂ ਸਹੀ ਸਾਡੇ ਰਹਣ ਦਾ ਘਰ ਕਿਸ ਮੌਜ ਬਹਾਰ ਦਾ ਰਚਿਆ ਹੈ॥

## ਆਰਯ ਹਿੰਦੂ ਤੇ ਬੁਧ ਮਤ ਵਾਲੇ

ਹਿੰਦੂ ਪੰਜਾਬ ਵਿੱਚ ਪਛਮੋੱਤਰ ਵੱਲੋਂ ਆਏ ਸਨ, ਤੇ ਇਸ ਗੱਲ ਨੂੰ ਤਿੰਨ ਹਜਾਰ ਵਰ੍ਹੇ ਥੋਂ ਵਧੀਕ ਹੋਏ, ਇਨ੍ਹਾਂ ਦੀ ਸਭ ਥੋਂ ਪੁਰਾਣੀ ਪੋਥੀ ਰਿਗ ਵੇਦ ਹੈ, ਇਸ ਥੋਂ ਉਨ੍ਹਾਂ ਦੀਆਂ ਡੌਲਾਂ ਚ਼ਾਲਾਂ ਰੀਤਾਂ ਰਸਮਾਂ ਅਰ ਨਿਰਬਾਹ ਦਾ ਕੁਝ ੨ ਹਾਲ ਮਲੂਮ

ਹੁੰਦਾ ਹੈ, ਇਸ ਸਮੇ ਓਹ ਆਰਯ ਸਦਾਉਂਦੇ ਸਨ, ਉਨ੍ਹਾਂ ਦੀ ਵਡੀ ਦੌਲਤ ਉਨ੍ਹਾਂ ਦੇ ਅਯੜ ਤੇ ਵੱਗ ਸਨ, ਪਰ ਓਹ ਖੇਤੀ ਬੀ ਬਹੁਤ ਕਰਦੇ ਸਨ, ਵਾਹੀ ਕਰਨ ਵਾਲਿਆਂ ਥੋਂ ਬਾਝ ਇਨ੍ਹਾਂ ਵਿੱਚ ਪੁਜਾਰੀ ਸਿਪਾਹੀ ਤੇ ਵਣਜਾਰੇ ਬੀ ਹੁੰਦੇ ਸਨ, ਪਰ ਜਾਤਾਂ ਦਾ ਫਰਕ ਨ ਸਾ, ਅਰ ਲੋਕ ਮਾਂਸ ਬੀ ਖਾ ਲੈਂਦੇ ਸਨ, ਓਹ ਗੱਡੀਆਂ ਨੂੰ ਵਰਤਣਾ ਜਾਣਦੇ ਸਨ, ਅਰ ਖੇਤੀ ਦੇ ਕੰਮਾਂਵਿੱਚ ਉਨ੍ਹਾਂ ਨੂੰ ਵਰਤਦੇ ਸਨ, ਲੜਾਈਆਂ ਵਿੱਚ ਰਥਾਂ ਪੁਰ ਚੜ੍ਹਕੇ ਲੜਦੇ ਸਨ, ਬੇੜੀਆਂ ਬੀ ਬਣਾਉਂਦੇ ਸਨ, ਉਨ੍ਹਾਂ ਨੂੰ ਨਦੀਆਂ ਵਿੱਚ ਚਲਾਉਂਦੇ ਸਨ, ਤੇ ਵਪਾਰ ਕਰਦੇ ਸਨ, ਓਹ ਨਗਰ ਬਣਾ ੨ ਕੇ ਵਸਦੇ ਸਨ, ਸੂਰਜ ਚੰਦ ਅਗਨੀ, ਪ੍ਰਭਾਤ, ਦਿਨ ਤੇ ਰਾਤ, ਧਰਤੀ, ਅਕਾਸ, ਪੌਣ ਮੀਹ ਦੇ ਦੇਉਤਾ ਇੰਦਰ, ਅਰ ਹੋਰ ਕੁਦਰਤੀ ਪ੍ਰਕਾਸ਼ਤ ਵਸਤਾਂ ਦੀ ਪੂਜਾ ਕਰਦੇ ਸਨ, ਦੁਖ ਵੇਲੇ ਓਹ ਉਨ੍ਹਾਂ ਦੇਉਤਿਆਂ ਅੱਗੇ ਬੇਨਤੀ ਕਰਦੇ ਸਨ, ਅਰ ਉਨ੍ਹਾਂ ਨੂੰ ਫੁੱਲ, ਘਿਉ, ਚੌਲ ਤੇ ਸੋਮ ਰਸ ਚੜ੍ਹਾਉਂਦੇ ਸਨ, ਬਾਜੇ ਵੇਲੇ ਜਨੌਰਾਂ ਨੂੰ ਬਲੀ ਦਾਨ ਬੀ ਕਰਦੇ ਸਨ, ਇਨ੍ਹਾਂ ਨਾਲ ਓਹ ਪਾਪਾਂ ਥੋਂ ਬਚਨ ਲਈ ਪ੍ਰਾਰਥਨਾ ਕਰਦੇ ਸਨ, ਅਰ ਇਸ ਪ੍ਰਕਾਰ ਦੀਆਂ ਬੇਨਤੀਆਂ ਬੀ ਕਰਦੇ ਸਨ ਕਿ ਡੰਗਰ ਵਧ਼ਨ, ਉਲਾਦ ਬਹੁਤ ਹੋਵੇ, ਉਮਰਾਂ ਵਡੀਆਂ ਹੋਣ,

ਸਾਨੂੰ ਕਸ਼ਟ ਨਾ ਪਵੇ, ਅਰ ਵੈਰੀਆਂ ਪੁਰ ਬਿਜੈ ਕਰੀਏ, ਮਲੂਮ ਹੁੰਦਾ ਹੈ ਕਿ ਪਹਲੇ ਪਹਲ ਇਸ ਗੱਲ ਦਾ ਇਨ੍ਹਾਂ ਨੂੰ ਮੂਲੋਂ ਹੀ ਖ਼ਿਆਲ ਨਹੀਂ ਸੀ ਕਿ ਆਦਮੀ ਮਰ ਜਾਂਦਾ ਹੈ, ਤਾਂ ਉਸ ਦਾ ਆਤਮਾ ਬਿਨਾਸ ਨਹੀਂ ਹੁੰਦਾ, ਓਹ ਸਰੀਰੋਂ ਤਕੜੇ ਤੇ ਰੰਗੋ ਗੋਰੇ ਸਨ, ਇਸ ਜੀਵਨ ਵਿੱਚ ਮੌਜਾਂ ਲੁੱਟਦੇ ਸਨ, ਅਪਨੀਆਂ ਵਹੁਟੀਆਂ ਦਾ ਮਾਨ ਕਰਦੇ ਸਨ, ਅਰ ਬਾਲਾਂ ਨਾਲ ਵਡਾ ਸਨੇਹ ਰੱਖਦੇ ਸਨ, ਇਨ੍ਹਾਂ ਵਿੱਚ ਵਡਾ ਭੈੜ ਇਹ ਸੀ, ਕਿ ਜੂਏ ਦੇ ਵਡੇ ਪ੍ਰੇਮੀ ਸਨ, ਅਰ ਜੁਵਾਰੀਏ ਦੀ ਵਹੁਟੀ ਤੇ ਬੱਚੇ ਜਿਕਰ ਉਜੜ ਤੇ ਨਾਸ ਹੋ ਜਾਂਦੇ ਹਨ ਰਿਗ ਵੇਦ ਵਿੱਚ ਉਸ ਨੂੰ ਵਡੇ ਜ਼ੋਰ ਨਾਲ ਵਰਣਨ ਕੀਤਾ ਗਿਆ ਹੈ ॥

ਹੌਲੀ ੨ ਆਰਜ ਪੰਜਾਬ ਵਿੱਚ ਪਸਰਦੇ ਗਏ, ਅਸਲੀ ਜਾਤਾਂ ਨੂੰ ਜਾਂ ਤਾਂ ਉਨ੍ਹਾਂ ਨੇ ਤਾਬੇ ਕਰ ਲੀਤਾ, ਜਾਂ ਜੰਗਲਾਂ ਤੇ ਪਹਾੜਾਂ ਵਿੱਚ ਭਜਾ ਦਿੱਤਾ, ਏਹ ਲੋਕ ਕਾਲੇ ਸਨ ਅਰ ਆਰ-ਯਾਂ ਵਾਙੂ ਬੁਧਿਮਾਨ ਨਾ ਸਨ, ਸੱਪਾਂ ਦੀ ਪੂਜਾ ਕਰਦੇ ਸਨ, ਜਿਸ ਸਮੇ ਰਿਗ ਵੇਦ ਦਾ ਭਜਨ ਲਿਖਿਆ ਗਿਆ ਸੀ, ਆਰਯਾਂ ਨੇ ਸਿੰਧ ਨਦੀ ਥੋਂ ਲੈਕੇ ਸੁਰਸ੍ਰਤੀ ਤੀਕ ਹਿਮਾਲਜ ਦੇ ਦੱਖਣ ਦਾ ਸਾਰਾ ਦੇਸ ਜਿੱਤ ਲੀਤਾ ਸੀ; ਇਸ ਸਮੇਂ ਸੁਰਸਤੀ ਇੱਕ ਵਡੀ ਨਦੀ ਸੀ, ਜਮਨਾ ਦੇ ਪੱਛਮ ਹਿਮਾਲਾ ਵਿੱਚੋਂ ਨਿੱਕਲਦੀ ਸੀ,

ਅਰ ਹੁਣ ਜਿੱਥੇ ਸਿੰਧ ਸਤਲੁਜ ਵਿੱਚ ਜਾ ਰਲਦਾ ਹੈ, ਉਸ ਥੋਂ ਰਤਾ ਹੇਠਾਂ ਇਹ ਬੀ ਸਿੰਧ ਵਿੱਚ ਜਾ ਰਲਦੀ ਸੀ, ਹੁਣ ਇਹ ਨਿੱਕੀ ਜਿਹੀ ਨਦੀ ਹੈ, ਕਿ ਘੱਘਰ ਨਾਲ ਰਲਕੇ ਰੇਤ ਵਿੱਚ ਹੀ ਗਰਕ ਹੋ ਜਾਂਦੀ ਹੈ, ਇਸ ਨੂੰ ਸੁਰੱਸਤੀ ਕੰਹਦੇ ਹਨ, ਅਰ ਥਨੇਸਰ ਜੋ ਇਸ ਦੇ ਕੰਢੇ ਪੁਰ ਹੈ, ਹਿੰਦੂ ਇਸ ਨੂੰ ਵਡਾ ਪਵਿਤ੍ਰ ਸ਼ਹਰ ਮੰਨਦੇ ਹਨ, ਅਰ ਉੱਥੇ ਜਾਤ੍ਰਾ ਕਰਨ ਜਾਂਦੇ ਹਨ ॥

ਸੁਰੱਸਤੀ ਥੋਂ ਆਰਜ ਹਿੰਦੁਸਤਾਨ ਵਲ ਵਧੇ, ਅਰ ਕੋਈ ਛੀ ਸੌ ਵਰ੍ਹੇ ਵਿੱਚ ਇਸ ਦੇਸ ਦਾ ਢੇਰ ਸਾਰਾ ਭਾਗ ਜਿੱਤ ਲੀਤਾ, ਅਰ ਬਹੁਤ ਸਾਰੇ ਰਾਜ ਸਥਾਪਨ ਕਰ ਲੀਤੇ, ਜਿਨ੍ਹਾਂ ਅਸਲੀ ਵਸਣੀਕਾਂ ਨੂੰ ਇਨ੍ਹਾਂ ਨੇ ਜਿੱਤਿਆ ਉਨ੍ਹਾਂ ਨੂੰ ਆਪਣੇ ਗੋਲੇ ਬਣਾ ਲਿਆ, ਅਰ ਉਨ੍ਹਾਂ ਦਾ ਨਾਉਂ ਸੂਦਰ ਤੇ ਆਪਣਾ ਦੁਜਾਤ ਰਖ ਲੀਤਾ, ਹੌਲੀ ੨ ਉਨ੍ਹਾਂ ਦੀ ਬੋਲੀ ਵਦਲ ਗਈ, ਅਜਿਹੀ ਕਿ ਸਭਨਾਂ ਦੀ ਸਮਝ ਵਿੱਚ ਵੇਦ ਆਉਣੇ ਰਹ ਗਏ, ਤੇ ਪੜ੍ਹੇ ਲਿਖੇ ਆਦਮੀ ਉਨ੍ਹਾਂ ਨੂੰ ਸਮਝਾਉਣ ਲੱਗੇ, ਕੁਝ ਚਿਰ ਪਿੱਛੋਂ ਇਨ੍ਹਾਂ ਦੀ ਇੱਕ ਵੱਖਰੀ ਜਾਤ ਬਣ ਗਈ, ਇਕੁਰ ਹੀ ਲੜਨ ਵਾਲਿਆਂ ਦੀ ਬੀ ਇੱਕ ਅਡ ਜਾਤ ਬਣ ਗਈ, ਗੱਲ ਕਾਹਦੀ ਇਕੁਰ ਚਾਰ ਜਾਤਾਂ ਬਣ ਗਈਆਂ, ਪੜ੍ਹੇ ਲਿਖੇ ਆਦਮੀ ਜਾਂ ਬ੍ਰਾਹਮਣ ਇਨ੍ਹਾਂ ਦਾ ਇਹ ਕੰਮ ਸੀ ਕਿ ਲੋਕਾਂ ਨੂੰ ਵਿਦਿਆ ਦੇਣ

ਤੇ ਪੂਜਾ ਪਾਠ ਕਰਾਉਣ, ਲੜਨ ਵਾਲੇ ਆਦਮੀ ਜਾਂ ਛਤ੍ਰੀ, ਏਹ ਰਾਜਾ ਤੇ ਸਿਪਾਹੀ ਹੁੰਦੇ ਸਨ, ਵੈਸ਼ ਜੋ ਬਹੁਤੇ ਵਾਹੀ ਕਰਦੇ ਸਨ, ਤੇ ਵਪਾਰ ਬੀ ਕਰਦੇ ਸਨ, ਅਤੇ ਸ਼ੂਦਰ ਜੋ ਸਭਨਾਂ ਦੇ ਸੇਵਕ ਸਨ, ਇਸ ਸਮੇਂ ਆਰਯਾਂ ਦਾ ਮਤ ਬੀ ਬਹੁਤ ਬਦਲ ਗਿਆ, ਰਿਗ ਵੇਦ ਦੇ ਬਾਜ਼ੇ ਦੇਉਤਿਆਂ ਦੀ ਪੂਜਾ ਛੱਡੀ ਗਈ, ਇੰਦਰ ਦੇਉਤਾ ਦੀ ਪੂਜਾ ਤਾਂ ਉਜੇਹੀ ਹੁੰਦੀ ਰਹੀ, ਪਰ ਹੁਣ ਲੋਕ ਰਿਗ ਵੇਦ ਦੇ ਬਹੁਤ ਛੋਟੇ ਦੇਉਤੇ ਵਿਸ਼ਨ ਜੀ ਤੇ ਬ੍ਰਹਮਾਂ ਜੀ ਜਿਨ੍ਹਾਂ ਦਾ ਵੇਦਾਂ ਵਿੱਚ ਕੁਝ ਸਮਾਚਾਰ ਨਹੀਂ ਮੰਨਣ ਲੱਗੇ, ਮੂਰਤੀ ਪੂਜਾ ਹੋਣ ਲੱਗੀ, ਇਸੇ ਸਮੇਂ ਲੋਕੀ ਆਵਾ ਗੌਣ ਨੂੰ ਬੀ ਮੰਨਣ ਲੱਗੇ ॥

ਮਸੀਹ ਥੋਂ ਸਾਢੇ ਪੰਜ ਸੌ ਵਰ੍ਹੇ ਦੇ ਲਗ ਭਗ ਪਹਲੋਂ ਸਾਕਜ ਮੁਨੀ ਗੌਤਮ ਜੰਮਿਆ, ਇਹ ਜਾਤ ਦਾ ਛਤਰੀ ਤੇ ਹਿਮਾਲਾ ਦੇ ਹੇਠ ਇੱਕ ਰਾਜਾ ਦਾ ਪੁਤ੍ਰ ਸੀ, ਅਰ ਪਿਛੋਂ ਬੁਧ ਦੇ ਨਾਉਂ ਥੋਂ ਪਰਗਟ ਹੋਇਆ, ਇੱਕ ਦਿਨ ਉਹ ਬਾਹਰ ਗਿਆ ਤਾਂ ਉਸ ਨੇ ਇੱਕ ਗਰੀਬ ਮੁਥਾਜ ਨੂੰ ਡਿੱਠਾ, ਦੂਜੇ ਦਿਨ ਇੱਕ ਕੋੜ੍ਹੇ ਤੇ ਤੀਜੇ ਦਿਨ ਇੱਕ ਲੋਥ ਨੂੰ, ਇਨ੍ਹਾਂ ਨੂੰ ਦੇਖਕੇ ਉਸ ਨੂੰ ਸੋਚ ਫੁਰੀ ਕਿ ਮਨੁੱਖ ਦਾ ਜੀਉਣ ਦੁੱਖਾਂ ਦਾ ਘਰ ਹੈ, ਇਸ ਦੁਨੀਆਂ ਦੀਆਂ ਮੌਜਾਂ ਬਹਾਰਾਂ ਸਭ ਬਿਨਾਸ਼ ਹੋਣ ਵਾਲੀਆਂ

ਹਨ, ਕਿਉਂ ਜੋ ਆਦਮੀ ਨੈ ਰੋਗੀ ਤੇ ਬੁਢਿਆਂ ਹੋਣਾ ਹੈ ਅਰ ਇੱਕ ਦਿਨ ਮਰਨਾ ਹੈ, ਫੇਰ ਕਿਸੇ ਦਿਨ ਉਹ ਫਕੀਰ ਨੂੰ ਮਿਲਿਆ, ਜਿਸ ਨੈ ਧਨ ਤੇ ਖੁਸ਼ੀ ਸਭ ਤਿਆਗ ਕੇ ਗਿਆਨ ਧਿਆਨ ਦਾ ਲੜ ਫੜਿਆ ਸੀ, ਉਸ ਨੈ ਬੀ ਇਕੁਰ ਹੀ ਕਰਨ ਦੀ ਸਲਾਹ ਕੀਤੀ ਅਰ ਮਨਸਾ ਧਾਰੀ ਕਿ ਜੇ ਸੰਭਵ ਹੋਵੇ ਤਾਂ ਮਲੂਮ ਕਰੀਏ ਕਿ ਮਨੁੱਖ ਕਿਕੁਰ ਦੁਨੀਆਂ ਦੇ ਦੁਖਾਂ ਥੋਂ ਛੁਟ-ਕਾਰਾ ਪਾਵੇ, ਇਹ ਸੋਚ ਕੇ ਉਸ ਨੈ ਆਪਣੀ ਵਹੁਟੀ ਤੇ ਬੱਚੇ ਨੂੰ ਜੋ ਉਸੇ ਰਾਤ ਜੰਮਿਆ ਸੀ ਛਡਿਆ ਤੇ ਘਰੋਂ ਨਿੱਕਲ ਗਿਆ, ਪਹਲੇ ਬ੍ਰਾਹਮਣਾਂ ਵਿੱਚ ਵਿਦਿਆ ਪਾਉਂਦਾ ਰਿਹਾ, ਪਰ ਉਨ੍ਹਾਂ ਥੋਂ ਉਸ ਨੂੰ ਇਹ ਪ੍ਰਾਪਤ ਨਹੀਂ ਹੋਇਆ ਕਿ ਪੁਰਖ ਦੇ ਦੁਖਾਂ ਨੂੰ ਕਿਕੁਰ ਘਟਾਏ, ਫਿਰ ਉਹ ਜੰਗਲ ਵਿੱਚ ਚਲਿਆ ਗਿਆ, ਉੱਥੇ ਛੀ ਵਰ੍ਹੇ ਤੀਕ ਗਿਆਨ ਧਿਆਨ ਵਿੱਚ ਲੱਗਾ ਰਿਹਾ, ਛੇਕੜ ਉਸ ਨੂੰ ਯਕੀਨ ਹੋ ਗਿਆ ਕਿ ਮੈਨੂੰ ਮੁਕਤੀ ਰਸ ਤਾਂ ਲਭ ਪਿਆ, ਫੇਰ ਉਸ ਨੈ ਸ਼ਹਰ ੨ ਤੇ ਪਿੰਡ ੨ ਫਿਰਨਾ ਅਰੰਭ ਕੀਤਾ, ਅਰ ਅੱਸੀਆਂ ਵਰ੍ਹਿਆਂ ਦੀ ਉਮਰ ਤੀਕ ਲੋਕਾਂ ਨੂੰ ਵਿਦਿਆ ਦਿੰਦਾ ਰਿਹਾ, ਉਸ ਦੀ ਸਿੱਖਿਆ ਇਹ ਸੀ, ਕਿ ਜਾਤਾਂ ਦਾ ਭੇਦ ਕੁਝ ਨਹੀਂ, ਆਦਮੀ ਨੂੰ ਇੱਕ ਦੂਜੇ ਪੁਰ ਨਾਲੇ ਜਨੌਰਾਂ ਪੁਰ ਦਯਾ ਰੱਖਣੀ ਚਾਹੀਦੀ ਹੈ, ਸਚ ਬੋਲਨਾ ਚਾਹੀਏ, ਪਵਿਤ੍ਰਤਾਈ

ਤੇ ਨੇਕੀ ਨਾਲ ਪਿਆਰ ਰੱਖਣਾ ਚਾਹੀਦਾ ਹੈ, ਅਜਿਹਾ ਕਰਨ ਗੇ ਤਾਂ ਉਨ੍ਹਾਂ ਨੂੰ ਅਗਲੇ ਜਨਮ ਸੁਖ ਪ੍ਰਾਪਤ ਹੋਊ, ਭੈੜੇ ਹੋਣਗੇ ਤਾਂ ਭੰਡ ਭੋਗਣਗੇ, ਦੇਹ ਨੂੰ ਦੁਖਾਂ ਵਿੱਚ ਘੱਤਣ ਤੇ ਜਨੌਰਾਂ ਦੇ ਬਲੀਦਾਨ ਥੋਂ ਕੁਝ ਲਾਹਾ ਨਹੀਂ, ਦੇਵਤਿਆਂ ਦੀ ਪੂਜਾ ਬੀ ਨਿਸ਼ਫਲ ਹੈ, ਦੇਉਤਿਆਂ ਨੇ ਬੀ ਆਪਣੀ ਪਦਵੀ ਭਲੇ ਕਰਮਾਂ ਕਰਕੇ ਪਾਈ ਹੈ ਓਹ ਬੁਰੇ ਕਰਮ ਕਰਨ ਤਾਂ ਫੇਰ ਆਦਮੀ ਜਾਂ ਜਨੌਰ ਦੀ ਜੂਨ ਪੈ ਜਾਣ, ਆਦਮੀ ਦੀ ਲਈ ਸਭ ਥੋਂ ਵਡੀ ਗੱਲ ਇਹ ਹੈ ਕਿ ਉਹ ਆਵਾਗਉਣ ਥੋਂ ਰਹਤਿ ਹੋ ਜਾਏ, ਪਰ ਇਹ ਵਡੇ ਔਖ ਨਾਲ ਪ੍ਰਾਪਤ ਹੁੰਦਾ ਹੈ, ਬੁਧ ਮਤ ਹਿੰਦੁਸਤਾਨ ਵਿੱਚ ਵਡੀ ਛੇਤੀ ਫੈਲਿਆ, ਅਰ ਬ੍ਰਾਹਮਣਾਂ ਦੇ ਮਤ ਦੇ ਨਾਲ ਨਾਲ ਤੁਰਦਾ ਰਿਹਾ, ਦੁਹਾਂ ਧਰਮਾਂ ਵਿੱਚ ਫਰਕ ਤਾਂ ਬੜਾ ਹੈ, ਪਰ ਮਲੂਮ ਹੁੰਦਾ ਹੈ ਕਿ ਕੁਝ ਸਦੀਆਂ ਤੀਕ ਤੇ ਬ੍ਰਾਹਮਣਾਂ ਵਿੱਚ ਕੁਝ ਭਿੰਨ ਭੇਦ ਪ੍ਰਗਟਿਆ ਨਹੀਂ ॥

ਬਹੁਤੀ ਗੱਲੇ ਕੁਝ ਤੁਰਕਸਤਾਨੀ ਕੌਮਾਂ ਜੋ ਪੰਜਾਬ ਵਿੱਚ ਆ ਵੱਸੀਆਂ ਸਨ, ਸਾਕੀ ਮੁਨੀ ਦੇ ਸਮੇਂ ਦੇ ਲਗ ਭਗ ਹੀ ਇੱਥੇ ਆਈਆਂ ਸਨ, ਅਰ ਇਹ ਮਲੂਮ ਹੁੰਦਾ ਹੈ ਕਿ ਕਈ ਪੀਹੜੀਆਂ ਤੀਕ ਉਨ੍ਹਾਂ ਨੇ ਆਪਣੀ ਸੁਤੰਤ੍ਰਤਾ ਪੱਕੀ ਰੱਖੀ, ਏਹ ਲੋਕ ਸੱਪਾਂ ਨਾਗਾਂ ਨੂੰ ਪੂਜਦੇ ਸਨ, ਇਹ ਗੱਲ ਬੀ ਸਬੂਤ

ਹੋ ਗਈ ਹੈ ਕਿ ਏਹੋ ਲੋਗ ਗੱਖੜਾਂ ਤੇ ਕਾਠੀਆਂ ਦੇ ਵੱਡੇ ਹਨ, ਫਾਰਸ ਦੇ ਪਾਤਸ਼ਾਹ ਗੁਸ਼ਤਾਸਪ ਨੇ ਮਸੀਹ ਥੋਂ ਪੰਜ ਸੌ ਵੀਹ ਵਰ੍ਹੇ ਪਹਲੋਂ ਹਿੰਦੁਸਤਾਨ ਦੇ ਕੁਝ ਹਿੱਸੇ ਜਿੱਤ ਲਏ, ਬਾਜੇ ਲੋਕਾਂ ਦਾ ਖ਼ਿਆਲ ਹੈ ਕਿ ਗੱਖੜਾਂ ਦੇ ਵਡਿਆਂ ਨੂੰ ਇੱਸੇ ਪਾਤ-ਸ਼ਾਹ ਨੈ ਜਿਹਲਮ ਦੇ ਕੰਢੇ ਸਿੰਧ ਸਾਗਰ ਦੁਆਬੇ ਵਿੱਚ ਵਸਾ-ਇਆ ਸੀ ਭਈ ਜਿੱਤਿਆ ਹੋਇਆ ਦੇਸ ਹੱਥਾਂ ਵਿੱਚੋਂ ਨਿੱਕਲ ਨਾ ਜਾਵੇ ॥

ਮਸੀਹ ਥੋਂ ੩੨੬ ਵਰ੍ਹੇ ਪਹਲੇ ਸਕੰਦਰ ਮਹਾਨ ਮਕ-ਦੂਨੀਆਂ ਦੇ ਪਾਤਸ਼ਾਹ ਨੈ ਫਾਰਸ ਨੂੰ ਜਿੱਤਿਆ, ਅਰ ਉੱਥੋਂ ਉਹ ਹਿੰਦੁਸਤਾਨ ਪੁਰ ਹੱਲਾ ਕਰਨ ਵਧਿਆ, ਅਫਗਾਨਸਤਾਨ ਵਿੱਚ ਉਨ੍ਹੀਂ ਦਿਨੀਂ ਹਿੰਦੁਸਤਾਨ ਦੀ ਹੀ ਇੱਕ ਕੌਮ ਵਸਦੀ ਸੀ ਸਿਕੰਦਰ ਨੈ ਉਸ ਨੂੰ ਜਿੱਤਿਆ ਤਾਂ ਸਹੀ, ਪਰ ਲੜਾਈ ਵਡੀ ਭਾਰੀ ਹੋਈ, ਸਿਕੰਦਰ ਸਿੰਧ ਨਦੀ ਥੋਂ ਅਟਕ ਦੇ ਕੋਲੋਂ ਪਾਰ ਹੋਇਆ, ਟਕਸਲਾ ਵਿੱਚ ਜੋ ਇੱਕ ਵਡਾ ਭਾਰਾ ਸ਼ਹਰ ਅਰ ਜਿਸ ਦੀਆਂ ਨਿਸ਼ਾਨੀਆਂ ਰਾਵਲਪਿੰਡੀ ਦੀ ਸੜਕ ਪੁਰ ਮਾਰ-ਗਲਾ ਨਾਮੇ ਦਰੇ ਦੇ ਪਛੋਂ ਵੱਲ ਮਿਲਦੀਆਂ ਹਨ, ਇੱਕ ਬਲ-ਵਾਨ ਸਰਦਾਰ ਨੈ ਉਸ ਦੀ ਸਰਨ ਲੀਤੀ, ਇਹ ਸਰਦਾਰ ਸਿੰਧ ਅਰ ਜਿਹਲਮ ਦੇ ਵਿਚਲੇ ਦੇਸ ਪੁਰ ਰਾਜ ਕਰਦਾ ਸੀ,

ਅਰ ਬਹੁਤੀ ਗੱਲੀਂ ਉਸ ਸਮੇਂ ਆਪਣੇ ਰਾਜਾ ਪੂਰ ਥੀਂ ਆਕੀ ਹੋ ਗਿਆ ਹੋਇਆ ਸੀ, ਫੇਰ ਯੂਨਾਨੀ ਸੈਨਾ ਜਿਹਲਮ ਨਦੀ ਪੁਰ ਆਈ, ਰਾਜਾ ਪੂਰ ਵਡੀ ਫੌਜ ਲੈਕੇ ਨਦੀ ਦੇ ਦੂਜੇ ਕੰਢੇ ਬੈਠਾ ਸੀ, ਪਰ ਸਿਕੰਦਰ ਨੈ ਇੱਕ ਰਾਤ ਵਿੱਚ ਜਾਂ ਮੀਂਹ ਵਸ ਰਿਹਾ ਸੀ, ਅਰ ਪੌਣ ਤਿੱਖੀ ਚੱਲ ਰਹੀ ਸੀ ਨਦੀ ਨੂੰ ਪਾਰ ਕੀਤਾ, ਅਰ ਪੂਰ ਪੁਰ ਛਾਪਾ ਮਾਰਕੇ ਉਸ ਪੁਰ ਫਤੇ ਪਾਈ, ਪਰ ਪੂਰ ਦੀ ਬਹਾਦਰੀ ਨੂੰ ਯੂਨਾਨੀ ਬੀ ਮੰਨ ਗਏ, ਅਰ ਸਿਕੰਦਰ ਉਸ ਨਾਲ ਅਜਿਹੀ ਚੰਗੀ ਤਰ੍ਹਾਂ ਵਰਤਿਆ ਕਿ ਪੂਰ ਉਸ ਦਾ ਸੱਚਾ ਮਿਤ੍ਰ ਬਣ ਗਿਆ ॥

ਸਿਕੰਦਰ ਹਿੰਦੁਸਤਾਨ ਦੇ ਹੋਰ ਸੂਬੇ ਬੀ ਜਿੱਤਨੇ ਚਾਹੁੰਦਾ ਸੀ ਪਰ ਫੀਰੋਜ਼ਪੁਰ ਵਿੱਚ ਆਕੇ ਉਸ ਦੀ ਫੌਜ ਨੈ ਅੱਗੇ ਵਧਣੋ ਨਾਹ ਕੀਤੀ, ਅਰ ਉਸ ਨੂੰ ਪਿੱਛੇ ਮੁੜਨਾ ਪਿਆ, ਉਹ ਜਿਹਲਮ ਨਦੀ ਪੁਰ ਫੇਰ ਆਇਆ, ਅਰ ਇਸ ਨਦੀ ਦੇ ਕੰਢੇ ੨ ਜਾਕੇ ਉਸ ਨੈ ਮੁਲਤਾਨ ਪੁਰ ਹੱਲਾ ਕੀਤਾ, ਅਰ ਉਸ ਨੂੰ ਜਿੱਤ ਲੀਤਾ, ਇੱਥੇ ਇਸ ਨੂੰ ਇੱਕ ਘਾਉ ਬੀ ਲੱਗਾ, ਛੇਕੜ ਉਹ ਬਲੋਚਸਤਾਨ ਹੋਕੇ ਫਾਰਸ ਚਲਿਆ ਗਿਆ, ਉੱਥੇ ਹੀ ਉਸ ਦੀ ਸੈਨਾ ਦਾ ਕੁਝ ਭਾਗ ਜੋ ਨਦੀ ਦੇ ਰਾਹ ਗਿਆ ਸੀ ਉਸ ਨੂੰ ਜਾ ਮਿਲਿਆ, ਜੇ ਸਿਕੰਦਰ ਜੀਉਂਦਾ ਰੰਹਦਾ ਤਾਂ ਯਕੀਨ ਪੈਂਦਾ ਹੈ

ਕਿ ਆਪਣੇ ਮਨੋਰਥ ਮੂਜਬ ਹਿੰਦੁਸਤਾਨ ਨੂੰ ਫਤੇ ਕਰਦਾ, ਪਰ ਅਜੇ ਉਹ ਤੇਤੀਆਂ ਵਰ੍ਹਿਆਂ ਦਾ ਜੁਆਨ ਹੀ ਸੀ ਕਿ ਤਪ ਦੇ ਰੋਗ ਨਾਲ ਮਰ ਗਿਆ ॥

ਸਿਕੰਦਰ ਨੂੰ ਮੋਇਆਂ ਥੋੜਾ ਚਿਰ ਹੀ ਹੋਇਆ ਸੀ ਕਿ ਮਗਧ ਦੇਸ਼ ਅਰਥਾਤ ਬਿਹਾਰ ਦੇ ਰਾਜੇ ਚੰਦ੍ ਗੁਪਤ ਨੇ ਯੂਨਾਨੀਆਂ ਨੂੰ ਪੰਜਾਬ ਵਿੱਚੋਂ ਕਢ ਦਿੱਤਾ, ਅਰ ਆਪਣਾ ਰਾਜ ਸਿੰਧ ਨਦੀ ਤੀਕ ਫੈਲਾ ਲੀਤਾ, ਪਰ ਅਫਗਾਨਸਤਾਨ ਅਰ ਉਸ ਦੇ ਦੁਆਲੇ ਦੇ ਦੇਸਾਂ ਵਿੱਚ ਇੱਕ ਯੂਨਾਨੀ ਪਾਤਸ਼ਾਹ ਨੇ ਆਪਣਾ ਰਾਜ ਦ੍ਰਿੜ ਕਰ ਲੀਤਾ, ਇੱਸੇ ਪਾਤਸ਼ਾਹ ਦੀ ਇੱਕ ਧੀ ਨਾਲ ਚੰਦ੍ ਗੁਪਤ ਦਾ ਵਿਆਹ ਬੀ ਹੋਇਆ ॥

ਅਸ਼ੋਕ ਜੋ ਚੰਦ੍ ਗੁਪਤ ਦਾ ਪੋਤ੍ਰਾ ਗਿਣਿਆ ਜਾਂਦਾ ਹੈ, ਇੱਕ ਵਡੇ ਰਾਜ ਪੁਰ ਕਲਮ ਤੋਰਦਾ ਸੀ, ਜਿਸ ਵਿੱਚ ਪੰਜਾਬ ਅਰ ਹਿੰਦੁਸਤਾਨ ਦਾ ਸਾਰਾ ਉਤਰੀ ਭਾਗ ਸੀ, ਅਰ ਕਈ ਰਾਜੇ ਉਸ ਦੇ ਤਾਬੇ ਸਨ, ਇਸ ਵਡੇ ਰਾਜ ਵਿੱਚ ਇਸ ਦੇ ਹੁਕਮ ਘਰਾਂ ਅਰ ਮੁਨਾਰਿਆਂ ਪੁਰ ਉਕਰੇ ਹੋਏ ਅੱਜ ਤੀਕ ਲਭਦੇ ਹਨ, ਇਨ੍ਹਾਂ ਵਿੱਚ ਆਗਜਾ ਹੈ ਕਿ ਸਭ ਪੁਰ ਕ੍ਰਿਪਾ ਕਰਨੀ ਜੋਗ ਹੈ, ਨੇਕੀ ਪੁਰ ਤੁਰਨਾ ਚਾਹੀਦਾ ਹੈ, ਧਰਮ ਦੇ ਨੇਮਾ ਅਨੁਸਾਰ ਚਲਨਾ ਚਾਹੀਦਾ ਹੈ, ਬ੍ਰਾਹਮਣਾਂ ਤੇ ਬੁਧ ਮਤ ਦੇ ਪੁਜਾਰੀਆਂ

ਦਾ ਜਿਨ੍ਹਾਂ ਨੂੰ ਸ੍ਰੀਮਨ ਕੰਹਦੇ ਸਨ ਮਾਨ ਤੇ ਆਦਰ ਕਰਨਾ ਉਚਿਤ ਹੈ, ਖਾਣ ਅਥਵਾ ਬਲੀਦਾਨ ਲਈ ਜਨੌਰਾਂ ਦਾ ਮਾਰਨਾ ਮਨਾ ਹੈ, ਉਨ੍ਹਾਂ ਵਿੱਚ ਮਨੁੱਖਾਂ ਤੇ ਪਸੂਆਂ ਲਈ ਹਸਤਪਤਾਲ਼ ਬਣਾਉਣ ਦਾ ਵਰਣਨ ਹੈ, ਅਰ ਇਹ ਬੀ ਲਿਖਿਆ ਹੈ ਕਿ ਲੋਕਾਂ ਨੂੰ ਧਾਰਮ ਦੀ ਸਿੱਖਿਆ ਦੇਣ ਲਈ ਆਦਮੀ ਨਿਯਤ ਕੀਤੇ ਜਾਨ, ਭਲੇ ਕੰਮ ਕਰਨ ਵਾਲੇ ਨੂੰ ਇਨਾਮ ਤੇ ਬੁਰੇ ਕੰਮ ਕਰਨ ਵਾਲੇ ਨੂੰ ਡੰਡ ਦਿੱਤਾ ਜਾਵੇ, ਰਾਜਾ ਅਸ਼ੋਕ ਆਪ ਬੀ ਅੰਤ ਨੂੰ ਬੁੱਧ ਮਤ ਦਾ ਸਿੱਖ ਹੋ ਗਿਆ, ਅਰ ਆਪਣੇ ਹੁਕਮਾਂ ਵਿੱਚ ਇਹ ਪ੍ਰਗਟ ਕੀਤਾ ਕਿ ਬੁਧ ਮਤ ਦੇ ਸਾਰੇ ਨੇਮਾਂ ਨੂੰ ਮੰਨਦਾ ਹਾਂ, ਤੇ ਸਾਰੇ ਇਸ ਨੂੰ ਕਨੂਣ ਸਮਝਣ ॥

ਅਸ਼ੋਕ ਦੀ ਮੌਤ ਦੇ ਪਿੱਛੋਂ ਹਿੰਦੁਸਤਾਨ ਦਾ ਇਹੋ ਹਾਲ ਰਿਹਾ ਕਿ ਬਹੁਤ ਸਾਰੇ ਛੋਟੇ ੨ ਰਾਜੇ ਸਨ, ਜੋ ਬਾਹਲਾ ਕਿਸੇ ਵਡੇ ਰਾਜੇ ਨੂੰ ਟਗੇ ਭਰਦੇ ਸਨ, ਤੇ ਜਦ ਲੋੜ ਪੈਂਦੀ ਸੀ ਸੈਨਾ ਨਾਲ ਬੀ ਉਸ ਦੀ ਸਹਾਯਤਾ ਕਰਦੇ ਸਨ, ਅਸੋਕ ਦੀ ਮੌਤ ਥੋਂ ਲੈਕੇ ਈਸਾ ਦੇ ਜੰਮਣ ਤੀਕ ਮਲੂਮ ਹੁੰਦਾ ਹੈ, ਕਿ ਬੁਧਮਤ ਦੀ ਗੁੱਡੀ ਹਿੰਦੁਸਤਾਨ ਵਿੱਚ ਖੂਬ ਚੜ੍ਹੀ ਰਹੀ, ਅੰਤ ਨੂੰ ਬ੍ਰਾਹ-ਮਣਾ ਨੈ ਸੋਚਿਆ ਕਿ ਸਾਡਾ ਮਤ ਮੂਲੋਂ ਹੀ ਨਾ ਨਾਸ ਹੋ ਜਾਵੇ, ਇਹ ਸੋਚ ਕੇ ਬੁਧਮਤ ਨਾਲ ਵੈਰ ਕਰਨ ਲੱਗੇ, ਹਿੰਦੂਆਂ ਤੇ

ਬੌਧਾ ਦੇ ਫੇਰ ਚਿਰ ਤੀਕ ਹਿੰਦੁਸਤਾਨ ਵਿੱਚ ਲੜਾਈ ਝਗੜੇ ਹੁੰਦੇ ਰਹੇ, ਅਰ ਬਾਹਰਵੀਂ ਸਦੀ ਮਸੀਹੀ ਵਿੱਚ ਬੁਧ ਮਤ ਦਾ ਹਿੰਦੁਸਤਾਨ ਵਿੱਚ ਖੁਰਾ ਖੋਜ ਮਿਟ ਗਿਆ, ਪਰ ਭਾਂਵੇ ਬੁਧ ਮਤ ਵਰਿਹਾਂ ਥੋਂ ਇਸ ਦੇਸੋਂ ਉਠ ਗਿਆ ਹੈ, ਪਰ ਲੰਕਾ ਦੀਪ ਤਿਬਤ ਅਰ ਏਸ਼ੀਆ ਦੇ ਹੋਰ ਦੇਸਾਂ ਵਿੱਚ ਜਿੱਥੇ ੨ ਇਹ ਮਤ ਇੱਥੋਂ ਪਹੁੰਚਿਆ ਅੱਜ ਤੀਕ ਪ੍ਰਚਲਿਤ ਹੈ ॥

ਸਰਾਉਗੀ ਮਤ ਜੈਨ ਮਤ ਦੀ ਇੱਕ ਸ਼ਾਖ ਹੈ, ਬਾਜੇ ਆਦਮੀ ਸਮਝਦੇ ਹਨ ਕਿ ਏਹ ਦੋ ਮਤ ਅਸਲ ਬੁਧ ਮਤ ਵਿੱਚੋਂ ਨਿੱਕਲੇ ਹਨ, ਪਰ ਅਸਲ ਵਿੱਚ ਇਨ੍ਹਾਂ ਵਿਖੇ ਬਹੁਤ ਭੇਦ ਹੈ, ਅਰ ਜੈਨ ਲੋਕ ਇਹ ਆਪ ਆਖਦੇ ਹਨ, ਕਿ ਸਾਡਾ ਮਤ ਬੁਧ ਮਤ ਥੋਂ ਪੁਰਾਣਾ ਹੈ, ਜੈਨੀ ਗਿਣਤੀ ਵਿੱਚ ਘਟ ਹਨ, ਪਰ ਧਨਾਢ ਵਡੇ ਹਨ, ਇਨ੍ਹਾਂ ਦਾ ਨਿਸਚਾ ਤੇ ਰੀਤਾਂ ਰਸਮਾਂ ਸਮਾਂ ਬੀਤੀਆਂ ੨ ਬਹੁਧਾ ਹਿੰਦੂਆਂ ਵਰਗੀਆਂ ਹੋ ਗਈਆਂ ਹਨ ॥

ਤੁਸੀ ਪੜ੍ਹ ਚੁਕੇ ਹੋ ਕਿ ਚੰਦ੍ਰ ਗੁਪਤ ਨੇ ਯੂਨਾਨੀਆਂ ਨੂੰ ਪੰਜਾਬ ਥੋਂ ਕੱਢ ਦਿੱਤਾ ਸੀ, ਪਰ ਉਨ੍ਹਾਂ ਨੈ ਅਫਗਾਨਸਤਾਨ ਅਰ ਦੁਆਲੇ ਦੇ ਦੇਸਾਂ ਵਿੱਚ ਇੱਕ ਰਾਜ ਸਥਾਪਨ ਕਰ ਲੀਤਾ ਸੀ, ਪਿੱਛੋਂ ਉਨ੍ਹਾਂ ਨੈ ਹਿੰਦੁਸਤਾਨ ਵਿੱਚ ਬੀ ਕੁਝ ਜਿੱਤਾਂ ਪਾਈ-

ਆਂ, ਪਰ ਅੰਤ ਨੂੰ ਇੱਕ ਤੁਰਕਸਤਾਨੀ ਕੌਮ ਨੈ ਇਨ੍ਹਾਂ ਦੇ ਰਾਜ ਦਾ ਭੋਗ ਪਾਇਆ, ਇਨ੍ਹਾਂ ਤੁਰਕਾਂ ਨੂੰ ਰਾਜੇ ਸਾਲਵਾਹਨ ਨੈ ਅਟਕਾਇਆ, ਇੱਸੇ ਰਾਜਾ ਨੈ ਇੱਕ ਸ਼ਹਰ ਵਸਾਇਆ, ਲੋਕਾਂ ਦਾ ਖਿਆਲ ਹੈ ਕਿ ਸਿਆਲਕੋਟ ਓਹੋ ਸ਼ਹਰ ਹੈ, ਤੁਰਕਾਂ ਨੂੰ ਛੇਕੜ ਉਜੈਨ ਦੇ ਉਜਾਗਰ ਰਾਜਾ ਬਿਕ੍ਰਮਾਜੀਤ ਨੈ ਜਿੱਤਿਆ, ਹਿੰਦੂਆਂ ਵਿੱਚ ਅੱਜ ਤੀਕ ਇੱਸੇ ਰਾਜਾ ਦਾ ਸੰਮਤ ਪ੍ਰਚਲਤ ਹੈ, ਇਹ ਇਸਦੀ ਮੌਤ ਥੋਂ ਲੀਤਾ ਜਾਂਦਾ ਹੈ ਜੋ ਈਸਾ ਦੇ ਜੰਮਣ ਥੋਂ ੫੬ ਵਰ੍ਹੇ ਪਹਲੇ ਹੋਈ, ਫੇਰ ਤੁਰਕਾਂ ਦੀ ਇੱਕ ਹੋਰ ਕੋਮ ਨੈ ਕਾਬਲ ਮੱਲ ਲੀਤਾ ਅਰ ਪੰਜਾਬ ਵਿੱਚ ਬੀ ਆ ਧਸੀ, ਉਸ ਵੇਲੇ ਥੋਂ ਲੈਕੇ ਕੁਝ ਸਦੀਆਂ ਤੀਕ ੯੫੦ ਈ: ਦੇ ਲਗ ਭਗ ਪੰਜਾਬ ਦਾ ਬਹੁਤ ਸਾਰਾ ਭਾਗ ਤੁਰਕਾਂ ਦੇ ਤਾਬੇ ਰਿਹਾ; ਅਰ ਓਹ ਬੁੱਧ ਮਤ ਨੂੰ ਮੰਨਦੇ ਸਨ ਇਸ ਥੋਂ ਪਿਛੋਂ ਇੱਕ ਘਰਾਣਾ ਬ੍ਰਾਹਮਣਾਂ ਦੇ ਧਰਮ ਦਾ ਲਹੌਰ ਦਾ ਵਾਲੀ ਹੋ ਗਿਆ, ਅਰ ਜਦ ਤੀਕ ਮਹਮੂਦ ਗਜ਼ਨਵੀ ਨੈ ਜਿਸਦਾ ਸਮਾਚਾਰ ਤੁਸਾਂ ਤੀਜੀ ਪੋਥੀ ਵਿੱਚ ਪੜ੍ਹਿਆ ਹੈ ਉਸ ਨੂੰ ਤਾਬੇ ਨਾ ਕੀਤਾ ਬ੍ਰਾਬਰ ਰਾਜ ਕਰਦਾ ਰਿਹਾ, ਬਾਜ਼ੇ ਲੋਕਾਂ ਦਾ ਖ਼ਿਆਲ ਹੈ ਕਿ ਜੱਟ ਤੇ ਗੁੱਜਰ ਇਹ ਦੋਵੇਂ ਤੁਰਕ ਕੋਮਾਂ ਦੀ ਉਲਾਦ ਵਿੱਚੋਂ ਹਨ ॥

ਜਿਹਾਕੁ ਤੁਸੀ ਹੁਣੇ ਪੜ੍ਹ ਚੁਕੇ ਹੋ, ਜਿਸ ਸਮੇਂ ਸਾਕੀ ਮੁਨੀ ਗੋਤਮ ਜੰਮਿਆ ਸੀ, ਤਦੋਂ ਹੀ ਬ੍ਰਾਹਮਣਾਂ ਦਾ ਮਤ ਇਨ੍ਹਾਂ ਦੇ ਮਤ ਥੋਂ ਭਿੰਨ ਹੋ ਗਿਆ ਸੀ ਜਿਸਦਾ ਵਰਣਨ ਵੇਦਾਂ ਵਿੱਚ ਹੈ, ਅਰ ਬੁਧ ਮਤ ਦੇ ਹਿੰਦੁਸਤਾਨ ਵਿੱਚੋਂ ਨਿੱਕਲਦਿਆਂ ੨ ਹੋਰ ਬੀ ਕਈ ਹੇਰ ਫੇਰ ਹੋ ਗਏ, ਇਸ ਸਮੇਂ ਥੋਂ ਪਹਲੇ ਹੀ ਸ਼ਿਵ ਜੀ ਦੀ ਪੂਜਾ ਅਰੰਭ ਹੋ ਗਈ, ਤੇ ਆਰਯਾ ਤਾਂ ਤੇਤੀਆਂ ਦੇਉਤਿਆਂ ਹੀ ਨੂੰ ਮੰਨਦੇ ਸਨ, ਹੁਣ ਦੇਉਤਿਆਂ ਦੀ ਸੰਖਜਾ ਵਧ ਕੇ ਤੇਤੀ ਕ੍ਰੋੜ ਹੋ ਗਈ, ਬ੍ਰਹਮਾ ਜੀ, ਵਿਸ਼ਨ ਜੀ, ਸ਼ਿਵ ਜੀ ਵਡੇ ਦੇਉਤੇ ਹੋਏ, ਰਾਮਚੰਦ੍ ਜੀ ਤੇ ਕ੍ਰਿਸ਼ਨ ਜੀ ਵਿਸ਼ਨ ਜੀ ਦੇ ਅਵ-ਤਾਰ ਮੰਨੇ ਗਏ, ਲੋਕ ਬਾਲ੍ਹਾ ਮੰਨਣ ਲੱਗੇ ਕਿ ਵਿਸ਼ਨ ਜੀ ਨੈ ਨੌ ਅਵਤਾਰ ਧਾਰਨ ਕੀਤੇ, ਅਰ ਦਸਵਾਂ ਅਵਤਾਰ ਬੁੱਧ ਸੀ, ਹਿੰਦੂਆਂ ਵਿੱਚ ਬੀ ਵੱਖੋ ਵੱਖਰੇ ਮਤਾਂ ਦੇ ਲੋਕ ਸਨ, ਬਾਜੇ ਸ਼ਿਵ ਜੀ ਨੂੰ ਮੰਨਦੇ ਸਨ ਤੇ ਬਾਜੇ ਵਿਸ਼ਨ ਜੀ ਨੂੰ, ਇਨ੍ਹਾਂ ਦੁਹਾਂ ਮਤਾਂ ਦੇ ਮੰਨਣ ਵਾਲਿਆਂ ਵਿੱਚ ਢੇਰ ਚਿਰ ਤੀਕ ਵੈਰ ਰਿਹਾ, ਪਰ ਛੇਕੜ ਸੁਲਾ ਹੋ ਗਈ, ਬੁਧ ਦਾ ਹਿੰਦੂਆਂ ਪੁਰ ਬਹੁਤ ਅਸਰ ਪਿਆ ਸੀ, ਅਰ ਜੀਵਾਂ ਪੁਰ ਦਯਾ ਕਰਨੀ ਉੱਸੇ ਦੀ ਰੰਹਦ ਖੂੰਹਦ ਹੈ, ਬੁਧ ਵਾਲਿਆਂ ਵਾਂਙੂ ਬ੍ਰਾਹਮਣਾਂ ਨੈ ਬੀ ਆਵਾ ਗੌਣ ਸਿਖਾਇਆ, ਅਰ ਇਨ੍ਹਾਂ ਦਾ ਨਿਸਚਾ ਸੀ ਕਿ ਸਭ ਥੋਂ ਵਧਕੇ

ਪ੍ਰਸੰਨਤਾ ਇਹ ਹੈ ਕਿ ਪੁਰਖ ਆਵਾ ਗੌਣ ਥੋਂ ਛੁਟ ਜਾਵੇ, ਉਨ੍ਹਾਂ ਨੈ ਇਹ ਬੀ ਸਿਖਾਇਆ ਕਿ ਦੇਉਤਿਆਂ ਤੇ ਆਦਮੀਆਂ ਦਾ ਆਤਮਾ ਇੱਸੇ ਤਰ੍ਹਾਂ ਪਰਮੇਸੁਰ ਵਿੱਚੋਂ ਨਿੱਕਲਿਆ ਹੈ ਜਿਸ ਤਰ੍ਹਾਂ ਸਮੁੰਦ੍ਰ ਵਿੱਚੋਂ ਪਾਣੀ ਦੀਆਂ ਬੂੰਦਾਂ, ਅਰ ਜਦ ਮਨੁੱਖ ਆਵਾਗੌਣ ਥੋਂ ਛੁਟਕਾਰਾ ਪਾਵੇਗਾ ਤਾਂ ਉਸ ਦਾ ਆਤਮਾ ਫੇਰ ਪਰਮੇਸੁਰ ਵਿੱਚ ਜਾ ਰਲੇਗਾ, ਇਹ ਗੱਲ ਹਿੰਦੂ ਅੱਜ ਤੀਕ ਮੰਨਦੇ ਹਨ; ਪਰ ਬੁਧ ਮਤ ਵਾਲਿਆਂ ਦੇ ਇਹ ਵਿਰੁੱਧ ਹੈ, ਉਹ ਰੱਬ ਹੀ ਨੂੰ ਨਹੀਂ ਮੰਨਦੇ ॥

ਹਿੰਦੂਆਂ ਦੇ ਪਿਛਲੇ ਦੇਉਤੇ ਬਹੁਤੇ ਅਸਲੀ ਕੌਮਾਂ ਥੋਂ ਲੀਤੇ ਗਏ ਹਨ, ਇਨ੍ਹਾਂ ਅਸਲੀ ਕੌਮਾਂ ਨਾਲ ਹਿੰਦੂਆਂ ਦਾ ਬਹੁਤ ਮੇਲ ਗੇਲ ਹੋ ਗਿਆ ਸੀ, ਇਸ ਨਾਲ ਜਾਤਾਂ ਵਿੱਚ ਬੀ ਬਹੁਤ ਵੱਟਾ ਸੱਟਾ ਹੋਇਆ, ਪਹਲੇ ਨਿਰੀਆਂ ਚਾਰ ਜਾਤਾਂ ਸਨ, ਹੁਣ ਬਹੁਤ ਸਾਰੀਆਂ ਹੋ ਗਈਆਂ ਹਨ, ਪੰਜਾਬ ਦੇ ਬ੍ਰਾਹਮਣ ਤੇ ਰਾਜਪੂਤ ਪੁਰਾਣੇ ਆਰਯਾਂ ਦੀ ਉਲਾਦ ਹਨ, ਪਰ ਹੋਰ ਕੌਮਾਂ ਬਾਹਲੀਆਂ ਮਿਲੀਆਂ ਜੁਲੀਆਂ ਹਨ, ਕੋਈ ਘੱਟ ਕੋਈ ਵੱਧ, ਗੱਖੜ ਤੇ ਕਾਠੀ, ਜਟ ਤੇ ਗੁਜਰ, ਜਿਹਾਕੁ ਤੁਸੀ ਪੜ੍ਹ ਚੁੱਕੇ ਹੋ, ਬਾਜਿ ਸਚਿ ਨਿਰਣਯ ਕਾਰਕਾਂ ਦੀ ਰਾਇ ਹੈ ਕਿ ਉਨ੍ਹਾਂ ਤੁਰਕਾਂ ਦੀ ਉਲਾਦ ਹਨ ਜੋ ਕਈ ਵਾਰੀ ਇਸ ਦੇਸ ਵਿੱਚ ਆਕੇ ਵਸੇ ॥

ਜਿਸ ਸਮੇਂ ਬ੍ਰਾਹਣਾਂ ਤੇ ਬੁਧ ਮਤ ਵਾਲਿਆਂ ਦਾ ਝਗੜਾ ਹੋ ਰਿਹਾ ਸੀ, ਹਿੰਦੂਆਂ ਨੈ ਗਣਤ ਤੇ ਜਯੋਤਸ਼ ਵਿੱਚ ਵਡਾ ਵਾਧਾ ਕੀਤਾ ਇੱਸੇ ਸਮੇਂ ਉਨ੍ਹਾਂ ਨੈ ਵਡੀਆਂ ਚੰਗੀਆਂ ਕਾਵਯ ਦੀਆਂ ਪੋਥੀਆਂ ਲਿਖੀਆਂ, ਪਰ ਇਨ੍ਹਾਂ ਦੀਆਂ ਕੁਝ ਹੋਰ ਉਘੀਆਂ ਪੋਥੀਆਂ ਬੀ ਇਸ ਸਮੇਂ ਥੋਂ ਪਹਲੋਂ ਦੀਆਂ ਲਿਖੀਆਂ ਹਨ, ਇੱਕ ਇਨ੍ਹਾਂ ਵਿੱਚੋਂ ਰਾਮਾਯਣ ਹੈ, ਜਿਸ ਵਿੱਚ ਰਾਮਚੰਦ ਜੀ ਤੇ ਸੀਤਾ ਜੀ ਦਾ ਹਾਲ ਹੈ, ਤੇ ਦੂਜੀ ਮਹਾ ਭਾਰਤ ਹੈ, ਜਿਸ ਵਿੱਚ ਕੌਰਵਾਂ ਤੇ ਪਾਂਡਵਾਂ ਦੀ ਲੜਾਈ ਦੀ ਵਿਥਿਆ ਹੈ, ਕੰਹਦੇ ਹਨ ਕਿ ਪਾਂਡਵਾਂ ਦੇ ਸਹਾਯਕ ਸ੍ਰੀ ਕ੍ਰਿਸ਼ਨ ਜੀ ਸਨ, ਪ੍ਰਸਿੱਧ ਤੇ ਨਾਮੀ ਵੈਯਾ ਕਰਣ ਪਾਣਨੀ ਦੀ ਵਲੋਂ ਖ਼ਿਆਲ ਹੈ ਕਿ ਪਸ਼ੌਰ ਦੇ ਕੋਲ਼ ਦਾ ਰਹਣ ਵਾਲਾ ਸੀ, ਅਰ ਸਾਕੀ ਮੁਨਿ ਗੋਤਮ ਥੋਂ ਕੁਝ ਚਿਰ ਪਹਲੇ ਹੋਇਆ ਸੀ ॥

ਹਿੰਦੂਆਂ ਨੈ ਕਦੀ ਇਤਹਾਸ ਵਲ ਧਿਆਨ ਨਹੀਂ ਕੀਤਾ ਅਰ ਇਹੋ ਕਾਰਣ ਹੈ, ਕਿ ਰਿਗ ਵੇਦ ਦੇ ਸਮੇਂ ਥੋਂ ਲੈਕੇ ਬੁਧ ਮਤ ਦੇ ਘਾਟ ਤੀਕ ਜਿੰਨੇ ਵਰ੍ਹੇ ਹੋਏ, ਇਸ ਸਮੇਂ ਦੇ ਸਾਨੂੰ ਬਹੁਤ ਥੋੜੇ ਹਾਲ ਮਲੂਮ ਹਨ, ਕਿ ਪੰਜਾਬ ਅਰ ਹਿੰਦੁਸਤਾਨ ਦੇ ਹੋਰ ਲਾਕਿਆਂ ਵਿੱਚ ਕੀ ਕੀ ਹੋਇਆ ? ਮਹਾਭਾਰਤ, ਰਾਮਾਯਣ ਤੇ ਸੰਸਕ੍ਰਿਤ ਦੀਆਂ ਹੋਰਨਾਂ ਪੋਥੀਆਂ ਥੋਂ ਅਰ ਨਾਲੇ

ਯੂਨਾਨੀਆਂ ਅਤੇ ਚੀਨੀ ਜਾਤ੍ਰੀਆਂ ਨੈ ਜੋ ਬੁਧ ਮਤ ਨੂੰ ਮੰਨਦੇ ਸਨ ਅਰ ਹਿੰਦੁਸਤਾਨ ਵਿੱਚ ਆਏ ਸਨ, ਇੱਥੋਂ ਦੇ ਕੁਝ ਸਮਾਂ-ਚਾਰ ਲਿਖੇ ਹਨ, ਉਨ੍ਹਾਂ ਥੋਂ ਵੱਖੋ ਖੱਖਰੇ ਸਮਿਆਂ ਵਿੱਚ ਹਿੰਦੂਆਂ ਦੇ ਨਿਰਬਾਹ ਤੇ ਡੌਲਾਂ ਚਾਲਾਂ ਦੇ ਹਾਲ ਲਝਦੇ ਹਨ, ਫੇਰ ਰਾਜਾ ਲੋਕ ਵਡੇ ਚੈਨ ਨਾਲ ਸੁੰਦਰ ਮਹਲਾਂ ਵਿੱਚ ਵੱਸਣ ਲੱਗੇ, ਬਹੁਤ ਸਾਰੇ ਸ਼ਹਰਾਂ ਮਿੱਚ ਚੰਗੇ ੨ ਘਰ ਤੇ ਸੋਹਣੇ ਮਹਲ ਸਨ ਇਨ੍ਹਾਂ ਦਾ ਹੀ ਲਾਲਚ ਉਨ੍ਹਾਂ ਲੜਾਕਿਆਂ ਮੁਸਲਮਾਨਾਂ ਨੂੰ ਖਿੱਚ ਲਿਆਇਆ, ਜਿਨ੍ਹਾਂ ਨੈ ਮਗਰੋਂ ਪੰਜਾਬ ਤੇ ਹਿੰਦੁਸਤਾਨ ਦਿਆਂ ਹੋਰਨਾਂ ਭਾਗਾਂ ਵਿੱਚ ਮਾਰਾ ਬਕਾਰਾ ਅਰੰਭ ਕੀਤਾ ॥

## ਹਿੰਦੁਸਤਾਨ ਦੀਆਂ ਅਸਲੀ ਕੋਮਾਂ.

ਹਿੰਦੂਆਂ ਦੀਆਂ ਉੱਚੀਆਂ ਜਾਤਾਂ ਮਨ ਵਿੱਚ ਇਹ ਸਮ-ਝੀ ਬੈਠੀਆਂ ਹਨ ਕਿ ਅਸੀਂ ਸਦਾ ਥੋਂ ਹਿੰਦੁਸਤਾਨ ਵਿੱਚ ਰੰਹਦੇ ਹਾਂ, ਪਰ ਉਨ੍ਹਾਂ ਦੀ ਇਹ ਸੋਚ ਕੂੜ ਹੈ, ਏਹ ਲੋਕ ਅਸਲ ਵਿੱਚ ਇੱਥੋਂ ਦੇ ਵਾਸੀ ਨਹੀਂ ਹਨ, ਸਗੋਂ ਜਿਹਾਕੁ ਤੁਸੀ ਅਗਲੀ ਸੰਥਾ ਵਿੱਚ ਪੜ੍ਹੋਗੇ, ਮੱਧ ਏਸ਼ੀਆ ਥੋਂ ਇੱਥੇ ਆਏ, ਅਰ ਪਹਲੇ ਆਰਯ ਸਦਾਉਂਦੇ ਸਨ, ਇਨ੍ਹਾਂ ਦੇ ਹਿੰਦੁਸਤਾਨ ਵਿੱਚ ਆਉਣ ਦੇ ਸਮੇਂ ਜੋ ਕੋਮਾਂ ਇੱਥੇ ਵਸਦੀਆਂ ਸਨ, ਓਹ ਇੱਲ ਦਾ ਨਾਉਂ

ਕੋਕੋ ਨਹੀਂ ਜਾਣਦੀਆਂ ਸਨ, ਇਨ੍ਹਾਂ ਨੈ ਆਪਣੇ ਸਮਾਚਾਰ ਦਾ ਕੋਈ ਇਤਹਾਸ ਨਹੀਂ ਲਿਖਿਆ, ਆਪਣੀ ਚੇਤਾਵਣੀ ਲਈ ਬੇ ਉਕਰੇ ਪਥਰਾਂ ਦੇ ਘੇਰੇ ਤੇ ਟਿੱਲੇ ਛਡ ਗਏ ਹਨ, ਜਿਨ੍ਹਾਂ ਵਿੱਚ ਉਨ੍ਹਾਂ ਦੇ ਮੁਰਦੇ ਦੱਬੇ ਹੋਏ ਹਨ ਇਨ੍ਹਾਂ ਮੜ੍ਹੀਆਂ ਵਿੱਚੋਂ ਭਾਂਡੇ, ਹਥਿਆਰ, ਤੇ ਗਹਣੇ ਨਿੱਕਲਦੇ ਹਨ, ਇਨ੍ਹਾਂ ਥੋਂ ਮਲੂਮ ਹੁੰਦਾ ਹੈ, ਕਿ ਉਨ੍ਹਾਂ ਨੂੰ ਮਿੱਟੀ ਦੇ ਭੈੜੇ ੨ ਭਾਂਡੇ ਠਪਣੇ ਆਉਂਦੇ ਸਨ, ਲੋਹੇ ਦੇ ਹਥਿਆਰਾਂ ਨਾਲ ਲੜਦੇ ਸਨ, ਤੇ ਤਾਂਬੇ ਤੇ ਸੋਨੇ ਦੇ ਗਹਣੇ ਪਹਨਦੇ ਸਨ ॥

ਇਨ੍ਹਾਂ ਥੋਂ ਅੱਗੋਂ ਉੱਤਰੀ ਹਿੰਦ ਵਿੱਚ ਅਜਿਹੀਆਂ ਕੋਮਾਂ ਵਸਦੀਆਂ ਸਨ ਜੋ ਧਾਤਾਂ ਨੂੰ ਵਰਤਣਾ ਬੀ ਨਹੀਂ ਜਾਣਦੀਆਂ ਸਨ, ਚਮਕ ਪੱਥਰ ਦੇ ਕੁਹਾੜੇ ਤੇ ਪੱਥਰਾਂ ਦਿਆਂ ਕੁਹਾੜਿਆਂ ਨਾਲ ਸ਼ਿਕਾਰ ਖੇਡਦੀਆਂ ਅਰ ਇਨ੍ਹਾਂ ਨਾਲ ਵੈਰੀਆਂ ਦਾ ਟਾਕਰਾ ਕਰਦੀਆਂ ਸਨ ॥

ਜਦ ਆਰਯ ਹਿੰਦੁਸਤਾਨ ਵਿੱਚ ਆਏ; ਅਰ ਇੱਥੋਂ ਦੇ ਲੋਕਾਂ ਪੁਰ ਬਿਜਯੀ ਹੋਏ, ਤਾਂ ਉਨ੍ਹਾਂ ਨੂੰ ਧਨ ਉਪਜਾਊ ਮਦਾਨ ਛੱਡਕੇ ਜੰਗਲਾਂ ਤੇ ਬਨਾਂ ਵਿੱਚ ਉਟ ਲੈਣੀ ਬਣੀ, ਅੱਜ ਤੀਕ ਏਹ ਕੋਮਾਂ ਅਜਿਹੀਆਂ ਥਾਵਾਂ ਵਿੱਚ ਹੀ ਲਝਦੀਆਂ ਹਨ, ਆਰਯਾਂ ਨੇ ਇਨ੍ਹਾਂ ਨੂੰ ਦਾਸ ਕਰਕੇ ਸੱਦਿਆ, ਅਰ ਹੋਰ ਕਈ

ਬੁਰੇ ੨ ਨਾਉਂ ਧਰੇ, ਜਿਹਾਕੁ ਸੂਦ੍ਰ, ਰਾਖਸ਼ ਜੱਗ ਨਾ ਕਰਨ ਵਾਲੇ, ਦੇਉਤਿਆਂ ਨੂੰ ਨਾਂ ਮੰਨਣ ਵਾਲੇ, ਆਦਿ ਆਦਿ ॥

ਇਸ ਥੋਂ ਤੁਸੀਂ ਮਤਾਂ ਸਮਝ ਬੈਠੋ ਕਿ ਏਹ ਕੌਮਾਂ ਨਿਰੀ-ਆਂ ਪੁਰੀਆਂ ਵਹੁਸ ਹੀ ਸਨ, ਵੇਦ ਦੇ ਭਜਨਾਂ ਵਿੱਚ ਬੀ ਇਨ੍ਹਾਂ ਦੇ ਸੱਤ ਕੋਟ ਤੇ ਨੱਬੇ ਗੜ੍ਹੀਆਂ ਦਾ ਵਰਣਨ ਹੈ, ਅਰ ਪਿਛ-ਲੀਆਂ ਸੰਸਕ੍ਰਿਤ ਪੋਥੀਆਂ ਥੋਂ ਜਾਪਦਾ ਹੈ, ਕਿ ਇਨ੍ਹਾਂ ਦੀਆਂ ਵਡੀਆਂ ੨ ਰਿਆਸਤਾਂ ਦ੍ਰਿੜ੍ਹ ਸਨ, ਤੇ ਆਰਯ ਰਾਜਿਆਂ ਨਾਲ ਸਾਕ ਬੀ ਹੁੰਦੇ ਸਨ, ਓਹ ਧਰਮੀ ਰੀਤਾਂ ਬੀ ਕਰਦੇ ਸਨ, ਅਰ ਅੰਤ ਦਾ ਧਿਆਨ ਬੀ ਬਹੁਤਿਆਂ ਦੇ ਮਨਾਂ ਵਿੱਚ ਸੀ, ਇੱਕ ਸੰਸਕ੍ਰਿਤ ਪੋਥੀ ਵਿੱਚ ਲਿਖਿਤ ਹੈ, ਕਿ ਓਹ ਆਪਣੇ ਮੁਰਦਿਆਂ ਨੂੰ ਇਸ ਲਈ ਗਹਣੇ ਪਵਾਉਂਦੇ ਸਨ, ਕਿ ਉਨ੍ਹਾਂ ਦ੍ਵਾਰਾ ਹੀ ਓਹ ਪਰਲੋਕ ਵਿੱਚ ਪੁਜਣਗੇ, ਇਹੋ ਤਾਂਬੇ ਸੋਨੇ ਦੇ ਗਹਣੇ ਅੱਜ ਕਲ ਉਨ੍ਹਾਂ ਦੀਆਂ ਮੜ੍ਹੀਆਂ ਵਿੱਚੋਂ ਕੱਢੇ ਜਾਂਦੇ ਹਨ ॥

ਜਿਹਾਕੁ ਅਸਾਂ ਹੁਣੇ ਕਿਹਾ ਹੈ, ਕਿ ਏਹ ਕੌਮਾਂ ਸਾਰੇ ਹਿੰਦੁਸਤਾਨ ਵਿੱਚ ਫੈਲੀਆਂ ਹੋਈਆਂ ਸਨ, ਪਰ ਅਸਲ ਵਿੱਚ ਇਨ੍ਹਾਂ ਦੀਆਂ ਤਿੰਨ ਵਡੀਆਂ ੨ ਟੋਲੀਆਂ ਹਨ, ਪਹਲੀ ਤਿਬਤੀ ਤੇ ਬ੍ਰਹਮੀ ਟੋਲੀ, ਏਹ ਹਿਮਾਲਯਾ ਦੇ ਹੇਠ ਤੇ ਆਸਾਮ ਵਿੱਚ ਵਸਦੇ ਹਨ, ਦੂਜੀ ਕਲ ਾਰੀਟੋਲੀ ਇਹ ਦੱਖਣ ਪ੍ਰਾਯਦੀਪ ਦੇ

ਉੱਤਰ ਤੇ ਪੂਰਬੋਤਰੀ ਕੰਢੇ ਪੁਰ ਬਹੁਤ ਮਿਲਦੀ ਹੈ, ਤੀਜੀ ਦਗਵੜੀ ਜੋ ਦੱਖਣ ਦੇ ਦੱਖਣ ਵਿੱਚ ਵਸਦੀ ਹੈ, ਇਨ੍ਹਾਂ ਵਿੱਚੋਂ ਹਰੇਕ ਟੋਲੀ ਦੀਆਂ ਕਈ ਸਾਖਾਂ ਹਨ, ਸਭ ਦਾ ਹਾਲ ਇੱਥੇ ਲਿਖੀਏ ਤਾਂ ਇੱਕ ਪੋਥੀ ਦੀ ਪੋਥੀ ਲੋੜੀਏ, ਇਸ ਲਈ ਉਨ੍ਹਾਂ ਵਿੱਚੋਂ ਬਾਜੀਆਂ ਦਾ ਕੁਝ ਸੰਖੇਪ ਸਮਾਚਾਰ ਤੁਹਾਨੂੰ ਸੁਨਾਵਾਂਗੇ॥

ਕਲਕੱਤਿਓਂ ੧੪੦ ਮੀਲ ਪਛਮੋਤਰ ਵੱਲ ਸੰਥਾਲ ਕੌਮ ਦੇ ਪਰਗਣੇ ਹਨ, ਪਹਲੇ ਏਹ ਲੋਕ ਜੰਗਲਾਂ ਵਿੱਚ ਸ਼ਿਕਾਰ ਕਰਕੇ ਆਪਣਾ ਪੇਟ ਪਾਲਦੇ ਸਨ, ਪਰ ਹੁਣ ਖੇਤੀ ਵਾੜੀ ਕਰਨ ਲੱਗ ਪਏ ਹਨ, ਹਰ ਪਿੰਡ ਦਾ ਬਾਨ੍ਹਣੂ ਚੌਧਰੀ ਬੰਨ੍ਹਦਾ ਹੈ, ਤੇ ਪਿੰਡ ਵੱਸਣ ਦੇ ਵੇਲੇ ਥੋਂ ਇੱਸੇ ਦੇ ਘਰ ਵਿੱਚ ਚੁਧਹੰਮਾ ਤੁਰਿਆ ਆਉਂਦਾ ਹੈ, ਮੁੰਡਿਆਂ ਦੇ ਅਫਸਰ ਅੱਡ ਹਨ, ਅਰ ਜਦ ਤੀਕ ਵਿਆਹ ਨਹੀਂ ਹੁੰਦਾ ਉਨ੍ਹਾਂ ਨੂੰ ਬਰਾਬਰ ਆਗਯਾਕਾਰੀ ਰਹਣਾ ਪੈਂਦਾ ਹੈ॥

ਹਿੰਦੂਆਂ ਵਾਙੂ ਸੰਥਾਲਾਂ ਵਿੱਚ ਜਾਤ ਦਾ ਭੇਦ ਨਹੀਂ ਹੈ, ਪਰ ਸੱਤ ਕਬੀਲੇ ਹਨ, ਕਿ ਆਪਨੂੰ ਇੱਕ ਪਿਉ ਦੀ ਉਲਾਦ ਦੱਸਦੇ ਹਨ, ਸਾਰਾ ਪਿੰਡ ਆਪੋ ਵਿੱਚ ਖਾਂਦਾ ਪੀਂਦਾ ਹੈ, ਪਰ ਵਿਆਹ ਸਦਾ ਇੱਕ ਕਬੀਲੇ ਦਾ ਦੂਜੇ ਕਬੀਲੇ ਨਾਲ ਹੁੰਦਾ ਹੈ, ਸੰਥਾਲ ਬਿਰਾਦਰੀ ਦੇ ਸਾਕ ਨੂੰ ਬਹੁਤ ਮੰਨਦੇ ਹਨ, ਅਰ

ਆਦਮੀ ਦਾ ਕਬੀਲੇ ਵਿੱਚੋਂ ਛੇਕਿਆ ਜਾਣਾ ਉਨ੍ਹਾਂ ਵਿੱਚ ਵਡਾ ਕਰੜਾ ਡੰਡ ਗਿਣਿਆ ਜਾਂਦਾ ਹੈ ॥

ਇਨ੍ਹਾਂ ਵਿੱਚ ਛੀ ਵਡੀਆਂ ਰੀਤਾਂ ਹੁੰਦੀਆਂ ਹਨ, ਪਹਲੇ ਜਦ ਬਾਲਕ ਜੰਮਦਾ ਹੈ, ਤਾਂ ਉਸਨੂੰ ਘਰਾਣੇ ਵਿੱਚ ਰਲਾਉਂਦੇ ਹਨ, ਅਰ ਇਹ ਇਉਂ ਹੁੰਦਾ ਹੈ ਕਿ ਕੁਝ ਰੀਤਾਂ ਦੇ ਪਿੱਛੋਂ ਪਿਤਾ ਪੁਤ੍ਰ ਦੇ ਮਿਰ ਪੁਰ ਹੱਥ ਰੱਖਕੇ ਕੁਲਦੇਉ (ਘਰਾਣੇ ਦਾ ਦੇਉਤਾ) ਦਾ ਨਾਉਂ ਉਸਦੇ ਕੰਨ ਵਿੱਚ ਫੂਕਦਾ ਹੈ, ਦੂਜੇ ਬਾਲਕ ਦਾ ਕਬੀਲੇ ਵਿੱਚ ਵਾੜਨਾ, ਇਸ ਵਿੱਚ ਜੰਮਣ ਥੋਂ ਤਿੰਨ ਜਾਂ ਪੰਜ ਦਿਨ ਪਿਛੋਂ ਉਸਦਾ ਸਿਰ ਮੁੰਨਿਆਂ ਜਾਂਦਾ ਹੈ, ਤੀਜੇ ਬੱਚੇ ਦਾ ਕੌਮ ਵਿੱਚ ਵਾੜਨਾ, ਇਹ ਰੀਤ ਪੰਜਵੇਂ ਵਰ੍ਹੇ ਕੀਤੀ ਜਾਂਦੀ ਹੈ, ਅਰ ਘਰਾਣੇ ਦੇ ਸਾਰੇ ਸਾਕ ਤੇ ਮਿਤ੍ਰ ਭਾਂਵੇ ਕਿਸੇ ਕਬੀਲੇ ਦੇ ਹੋਣ ਕਠੇ ਹੋਕੇ ਖਾਣੇ ਪੁਰ ਬੈਠਦੇ ਹਨ, ਅਰ ਬਾਲ ਦੀ ਬਾਂਹ ਪੁਰ ਦਾਗ ਕੀਤਾ ਜਾਂਦਾ ਹੈ, ਚੌਥੀ ਰੀਤ ਪਰਨਾਉਣ ਦੀ ਹੈ, ਪਰ ਜਦ ਤੀਕ ਤੀਵੀਂ ਮਰਦ ਇੱਕ ਦੂਜੇ ਨੂੰ ਪਸਿੰਦ ਨਾ ਕਰ ਲੈਣ, ਉਨ੍ਹਾਂ ਲੋਕਾਂ ਵਿੱਚ ਵਿਆਹ ਨਹੀਂ ਹੁੰਦਾ, ਸੰਥਾਲ ਤੀਮੀਆਂ ਦਾ ਬਹੁਤ ਮਾਣ ਆਦਰ ਕਰਦੇ ਹਨ, ਅਰ ਵਹੁਟੀ ਦੇ ਜੀਉਂਦੇ ਜੀ ਦੂਜਾ ਵਿਆਹ ਨਹੀਂ ਕਰਦੇ, ਪੰਜਵੀਂ ਰੀਤ ਇਹ ਹੈ ਕਿ ਮਰਨ ਥੋਂ ਪਿੱਛੋਂ ਆਦਮੀ ਨੂੰ ਸਾੜਦੇ ਹਨ, ਅਰਥਾਤ ਕੌਮ ਵਿੱਚੋਂ

ਕਢਦੇ ਹਨ, ਅਰ ਛੇਵੀਂ ਰੀਤ ਵਿੱਚ ਉਸ ਦੀ ਖੋਪਰੀ ਦੇ ਤਿੰਨ ਟੋਟੇ ਦਮੋਦਰ ਨਦੀ ਵਿੱਚ ਪ੍ਰਵਾਹਕੇ ਪਿਤ੍ਰਾਂ ਵਿੱਚ ਰਲਾਉਂਦੇ ਹਨ ॥

ਵੇਦਾਂ ਦੇ ਦੇਉਤਿਆਂ ਵਾਙੂ ਸੰਥਾਲਾਂ ਦੇ ਦੇਉਤੇ ਦਿਆਲੂ ਨਹੀਂ ਮੰਨੇ ਜਾਂਦੇ, ਸਗੋਂ ਕਸ਼ਟ ਦੇਣ ਵਾਲੇ ਗਿਣੇ ਜਾਂਦੇ ਹਨ, ਕਾਰਣ ਭਾਂਵੇ ਇਹ ਹੋਊ, ਕਿ ਆਰਯ ਕੌਮ ਨੈ ਇਨ੍ਹਾਂ ਨੂੰ ਘਰੋਂ ਬੇਘਰ ਕੀਤਾ, ਅਰ ਹਜਾਰਾਂ ਤਰ੍ਹਾਂ ਦੇ ਦੁਖ ਦਿੱਤੇ, ਸੋ ਇਨ੍ਹਾਂ ਦੇ ਦਿਲ ਵਿੱਚ ਇਹੋ ਗੱਲ ਘਰ ਕਰ ਗਈ, ਕਿ ਦੇਉਤੇ ਬਲਵਾਨ ਹਨ, ਇਨ੍ਹਾਂ ਦਾ ਕੰਮ ਦੁਖ ਦੇਣਾ ਹੀ ਹੈ, ਕਿਉਂ ਜੋ ਜਰਵਾਣੇ ਗਰੀਬਾਂ ਪੁਰ ਕਸ਼ਟ ਹੀ ਕਰਦੇ ਹਨ, ਦੇਉਤੇ ਇਨ੍ਹਾਂ ਦੇ ਬਿਓੜਕ ਹਨ, ਅਰ ਸਾਲ ਦਾ ਬ੍ਰਿਛ ਇਨ੍ਹਾਂ ਦਾ ਅਸਥਾਨ ਮੰਨਿਆ ਜਾਂਦਾ ਹੈ, ਬਕਰੇ ਜਾਂ ਕੁੱਕੜ ਇਨ੍ਹਾਂ ਪੁਰ ਚੜ੍ਹਾਏ ਜਾਂਦੇ ਹਨ, ਜਾਂ ਇਨ੍ਹਾਂ ਦੀ ਥਾਂ ਲਾਲ ਫਲ ਤੇ ਫੁੱਲ, ਪਹਲੇ ਏਹ ਲੋਕ ਪਹਾੜਾਂ ਥੋਂ ਉਤਰ ਕੇ ਲੁੱਟ ਮਾਰ ਕਰਦੇ ਹੁੰਦੇ ਸਨ, ਪਰ ਹੁਣ ਸਰਕਾਰ ਨੈ ਮਾਮਲਾ ਮਾਫ ਕਰਕੇ ਇਨ੍ਹਾਂ ਨੂੰ ਪਿੰਡ ਵਿੱਚ ਵਸਾ ਦਿੱਤਾ ਹੈ ॥

ਉੜੀਸਾ ਦੇ ਬਨਾਂ ਵਿੱਚ ਇੱਕ ਹੋਰ ਕੌਮ ਵਸਦੀ ਹੈ, ਜਿਸ ਨੂੰ ਕਾਂਡਾ ਕੰਹਦੇ ਹਨ, ਇਨ੍ਹਾਂ ਲੋਕਾਂ ਦੇ ਘਰਾਣੇ ਪੁਰ

ਘਰਾਣੇ ਦਾ ਵਡਾ ਰਾਜ ਕਰਦਾ ਹੈ, ਇਸ ਦੇ ਪੁਤ੍ਰ ਆਪਣੀਆਂ ਵਹੁਟੀਆਂ ਤੇ ਬਾਲਾਂ ਨਾਲ ਉਸਦੇ ਨਾਲ ਰੰਹਦੇ ਹਨ, ਘਰ ਦੀ ਵਡੀ ਬੁੱਢੀ ਤੀਮੀ ਭੋਜਨ ਤਿਆਰ ਕਰਦੀ ਹੈ, ਤੇ ਸਾਰੇ ਇਕਠੇ ਖਾਂਦੇ ਹਨ, ਪਰ ਪਿਉ ਦੇ ਜੀਉਂਦਿਆਂ ਮਿਲਕੀਅਤ ਕਿਸੇ ਨੂੰ ਨਹੀਂ ਮਿਲਦੀ, ਜਦ ਪਿਉ ਮਰ ਜਾਂਦਾ ਹੈ, ਤੇ ਉਸ ਦਾ ਕੋਈ ਪੁਤ੍ਰ ਨਹੀਂ ਹੁੰਦਾ, ਤਾਂ ਜਿਮੀਨ ਪਿੰਡ ਦੇ ਹੋਰ ਘਰਾਣਿਆਂ ਵਿੱਚ ਵੰਡੀ ਜਾਂਦੀ ਹੈ, ਪਰ ਤੀਮੀਂ ਨੂੰ ਹਿੱਸਾ ਨਹੀਂ ਮਿਲਦਾ ॥

ਇਸ ਕੌਮ ਵਿੱਚ ਕਈ ਕਬੀਲੇ ਹਨ, ਅਰ ਹਰ ਕਬੀਲੇ ਵਿੱਚ ਕਈ ਘਰਾਣੇ, ਜਿਕੁਰ ਘਰਾਣੇ ਦਾ ਵਡਾ ਹੁੰਦਾ ਹੈ, ਇਕੁਰ ਕਬੀਲਿਆਂ ਦੇ ਵਡੇ ਬੀ ਹੁੰਦੇ ਹਨ, ਸਾਰੀ ਕੌਮ ਦਾ ਸਰਦਾਰ ਬਹੁਤਾ ਪਹਲੇ ਸਰਦਾਰ ਦਾ ਪੁਤ੍ਰ ਹੁੰਦਾ ਹੈ, ਪਰ ਜੋ ਉਹ ਇਸ ਦੇ ਜੋਗ ਨਾ ਸਮਝਿਆ ਜਾਏ ਤਾਂ ਉਸ ਦੇ ਚਾਚੇ ਜਾਂ ਛੋਟੇ ਭਰਾ ਨੂੰ ਸਰਦਾਰ ਬਣਾ ਲਿਆ ਜਾਂਦਾ ਹੈ, ਰਾਜ ਪ੍ਰਬੰਧੀ ਗਲਾਂ ਦਾ ਨਿਰਨਾਂ ਕਬੀਲੇ ਦੇ ਵਡਿਆਂ ਦੀ ਸਲਾਹ ਬਿਨਾ ਨਹੀਂ ਹੁੰਦਾ, ਅਰ ਇਨ੍ਹਾਂ ਨੂੰ ਹਰ ਘਰਾਣੇ ਦੇ ਵਡੇ ਪਾਸੋਂ ਸਲਾਹ ਲੈਣੀ ਪੈਂਦੀ ਹੈ ॥

ਜਦ ਤੀਕ ਇਸ ਕੌਮ ਵਿੱਚ ਅੰਗ੍ਰੇਜ਼ੀ ਰਾਜ ਚੰਗੀ ਤਰ੍ਹਾਂ ਦ੍ਰਿੜ੍ਹ ਨਹੀਂ ਹੋਇਆ ਸੀ ਤਾਂ ਇਹ ਹਾਲ ਸੀ ਕਿ ਜੋ ਕੋਈ ਕਿਸੇ

ਨੂੰ ਮਾਰ ਸੁੱਟਦਾ ਤਾਂ ਮ੍ਰਿਤ ਦੇ ਨੇੜੇ ਦੇ ਸਾਕਾਂ ਦੇ ਸਿਰ ਇਹ ਕਰ ਹੁੰਦੀ ਸੀ ਕਿ ਜੇਕਰ ਮਾਰਨ ਵਾਲਾ ਅਨਾਜ ਜਾਂ ਡੰਗਰ ਦੇਕੇ ਚੱਟੀ ਨਾ ਭਰ ਦੇਵੇ ਤਾਂ ਉਸਨੂੰ ਮਾਰ ਸੁੱਟਣ, ਜੋ ਆਦਮੀ ਕਿਸੇ ਨੂੰ ਫੱਟਦਾ, ਉਸ ਪੁਰ ਇਹ ਕਰ ਸੀ ਕਿ ਜਦ ਤੀਕ ਘਾਉ ਵਾਲਾ ਰਾਜੀ ਨਾ ਹੋ ਜਾਵੇ ਉਸ ਦੇ ਪੀਣ ਖਾਣ ਦਾ ਖਰਚ ਪੱਲਿਓਂ ਭਰੇ, ਚੋਰ ਨੂੰ ਚੋਰੀ ਦਾ ਮਾਲ ਜਾਂ ਉਸਦਾ ਮੁੱਲ ਤਾਰ-ਨਾ ਪੈਂਦਾ ਸੀ, ਪਰ ਜੋ ਕੋਈ ਦੋ ਵਾਰੀ ਚੋਰੀ ਕਰਦਾ ਸੀ ਉਹ ਕਬੀਲੇ ਵਿੱਚੋਂ ਛੇਕਿਆ ਜਾਂਦਾ ਸੀ, ਸੰਥਾਲਾਂ ਵਾਂਙੂ ਇਨ੍ਹਾਂ ਵਿੱਚ ਬੀ ਇਹ ਸਜਾ ਡਾਢੀ ਕਰੜੀ ਸਮਝੀ ਜਾਂਦੀ ਸੀ ॥

ਝਗੜਿਆਂ ਦਾ ਨਿਆਉਂ ਇਨ੍ਹਾਂ ਵਿੱਚ ਇਕੁਰ ਹੁੰਦਾ ਸੀ ਕਿ ਜਾਂ ਤਾਂ ਦੁਹਾਂ ਝਗੜਨ ਵਾਲਿਆਂ ਦੀ ਕੁਸ਼ਤੀ ਕਰਵਾ ਦਿੰਦੇ ਸਨ, ਜੋ ਜਿੱਤਦਾ ਸੀ ਉਹ ਸੱਚਾ ਜਾਤਾ ਜਾਂਦਾ ਸੀ, ਜਾਂ ਇਉਂ ਕਰਦੇ ਸਨ ਕਿ ਮੁਦਾਲਾ ਦੇ ਹੱਥ ਵਿੱਚ ਤੱਤਾ ਲੋਹਾ ਦਿੰਦੇ ਸਨ, ਜਾਂ ਉਬਲਦੇ ਤੇਲ ਵਿੱਚ ਉਸਦਾ ਹੱਥ ਪਵਾਉਂਦੇ ਸਨ, ਜੇ ਉਸਥੋਂ ਉਸ ਨੂੰ ਕੁਝ ਜਾਨ ਨਹੀਂ ਹੁੰਦਾ ਸੀ ਤਾਂ ਉਸ ਨੂੰ ਸਚਾ ਸਮਝਦੇ ਸਨ, ਨਹੀਂ ਤਾਂ ਝੂਠਾ, ਕਦੀ ਅਜਿਹਾ ਕਰਦੇ ਸਨ ਕਿ ਝਗੜਨ ਵਾਲਿਆਂ ਨੂੰ ਕੋੜ੍ਹ ਕਿੱਲੀ ਦੀ ਖਲ, ਜਾਂ ਸ਼ੇਰ ਦੇ ਪੰਜੇ ਜਾਂ ਕੀੜੀ ਦੇ ਟਿਲਿਆਂ ਪੁਰ ਸੁਗੰਦ ਦਿੰਦੇ

ਸਨ, ਕਿਉਂ ਜੋ ਇਨ੍ਹਾਂ ਚੀਜਾਂ ਨੂੰ ਓਹ ਪਵਿਤ੍ਰ ਸਮਝਦੇ ਹਨ ॥

ਇਸ ਕੌਮ ਵਿੱਚ ਵੱਸੋਂ ਜਾਂ ਖੇਤੀ ਇੱਕ ਥਾਂ ਜੰਮ ਕੇ ਨਹੀਂ ਹੁੰਦੀ ਸੀ, ਸਗੋਂ ਜੰਗਲ ਸਾੜ ਕੇ ਵਸਦੇ ਸਨ, ਅਰ ਖੇਤ ਬੀਜਦੇ ਸਨ, ਦਸ ਬਾਰਾਂ ਵਰਿਹਾਂ ਵਿੱਚ ਜਦ ਉੱਥੋਂ ਦੀ ਭੌਂ ਵਿੱਚ ਨਿਰਬਲਤਾਈ ਦੀਆਂ ਨਿਸ਼ਾਨੀਆਂ ਵੇਖੀਆਂ, ਉਸਨੂੰ ਛੱਡ ਕੇ ਦੂਜੀ ਥਾਂ ਜਾ ਵੱਸੇ, ਸੰਥਾਲਾਂ ਵਾਂਙੂ ਇਨ੍ਹਾਂ ਵਿੱਚ ਬੀ ਜਾਤਾਂ ਦਾ ਭੇਦ ਨਹੀਂ ਹੈ, ਅਰ ਇੱਕ ਕਬੀਲੇ ਦਾ ਵਿਆਹ ਦੂਜੇ ਕਬੀਲੇ ਵਿੱਚ ਹੁੰਦਾ ਹੈ, ਬਹੁਧਾ ਦਸਾਂ ਵਰ੍ਹਿਆਂ ਦੇ ਮੁੰਡੇ ਦਾ ਚੌਦਾਂ ਵਰ੍ਹੇ ਦੀ ਕੁੜੀ ਨਾਲ ਵਿਆਹ ਕੀਤਾ ਜਾਂਦਾ ਹੈ, ਅਰ ਜਦ ਤੀਕ ਉਹ ਜੁਆਨ ਹੋਵੇ, ਵਹੁਟੀ ਘਰ ਵਿੱਚ ਟਹਲਣ ਦਾ ਸਾਰਾ ਕੰਮ ਕਰਦੀ ਹੈ ॥

ਇਹ ਕੌਮ ਬੀ ਬਹੁਤ ਸਾਰੇ ਦੇਉਤਿਆਂ ਨੂੰ ਮੰਨਦੀ ਹੈ, ਪਰ ਇਨ੍ਹਾਂ ਦੀ ਸਭ ਥੋਂ ਵਡੀ ਦੇਵੀ ਧਰਤੀ ਮਾਤਾ ਹੈ, ਪਹਲਾਂ ਅਜਿਹਾ ਹੁੰਦਾ ਸੀ ਕਿ ਹਰ ਵਰ੍ਹੇ ਖੇਤ ਬੀਜਣ ਤੇ ਵਢਣ ਵੇਲੇ ਜਾਂ ਕਾਲ ਵਿੱਚ ਇਸ ਨੂੰ ਮਨਾਉਣ ਲਈ ਏਹ ਲੋਕ ਮਨੁੱਖ ਨੂੰ ਬਲੀ ਦਾਨ ਦਿੰਦੇ ਸਨ, ਪਰ ਇਨ੍ਹਾਂ ਦਾ ਨੇਮ ਸੀ ਕਿ ਜਿਸ ਆਦਮੀ ਨੂੰ ਬਲੀ ਦਾਨ ਦੇਣ, ਉਸ ਨੂੰ ਮੁੱਲ ਲੈਣਾ, ਇਸ ਦੇ

ਲਈ ਅਜਿਹਾ ਹੁੰਦਾ ਸੀ ਕਿ ਇਨ੍ਹਾਂ ਦੇ ਪਿੰਡ ਵਿੱਚ ਜੋ ਲੋਕ ਚੂੜ੍ਹੇ ਤੇ ਜੁਲਾਹੇ ਆਦਿਕ ਦਾ ਕੰਮ ਕਰਦੇ ਸਨ ਓਹ ਪਹਾੜਾਂ ਪੁਰੋਂ ਰੜਿਆਂ ਵਿੱਚ ਆਉਂਦੇ ਸਨ, ਅਰ ਆਦਮੀਆਂ ਨੂੰ ਚੁਰਾ ਚੁਰਾ ਕੇ ਲੈ ਜਾਂਦੇ ਸਨ, ਅਰ ਇਨ੍ਹਾਂ ਪਾਸ ਵੇਚ ਦਿੰਦੇ ਸਨ, ਏਹ ਬਲੀਦਾਨ ਕਰਨ ਥੋਂ ਪਹਲੋਂ ਉਸ ਨੂੰ ਖੂਬ ਖੁਆਉਂਦੇ ਪਿਆਉਂਦੇ, ਅਰ ਆਗਤ ਭਾਗਤ ਕਰਦੇ, ਅਰ ਬਲੀ ਦੇਣ ਵੇਲੇ ਉਸ ਦੇ ਕੰਨ ਵਿੱਚ ਆਖ ਦਿੰਦੇ ਕਿ ਅਸਾਂ ਤੈਨੂੰ ਮੁੱਲ ਦੇਕੇ ਖਰੀਦਿਆ ਹੈ, ਅਰ ਤੇਰਾ ਖੂਨ ਸਾਡੇ ਸਿਰ ਨਹੀਂ ਹੈ, ਫੇਰ ਉਸਦਾ ਲਹੂ ਤੇ ਮਾਸ ਖੇਤਾਂ ਵਿੱਚ ਪਾਉਂਦੇ ਸਣ, ਭਈ ਧਰਤੀ ਮਾਤਾ ਪਰਸਿੰਨ ਹੋਵੇ, ਅਰ ਖੇਤ ਖੂਬ ਫਲਣ, ਪਰ ਜਦ ਥੋਂ ਅੰਗ੍ਰੇਜ਼ੀ ਰਾਜ ਹੋਇਆ ਹੈ, ਏਹ ਨਿਰਦਯਤਾ ਦੀਆਂ ਬਲੀਆਂ ਹਟ ਗਈਆਂ ਹਨ॥

ਉੜੀਸੇ ਦੀਆਂ ਰਿਆਸਤਾਂ ਵਿੱਚ ਇੱਕ ਹੋਰ ਕੋਮ ਜਵਾਂਗਾ ਰੰਹਦੀ ਹੈ, ਉਸਦਾ ਹੁਣ ਤੀਕ ਇਹ ਹਾਲ ਸੀ ਕਿ ਬ੍ਰਿਛਾਂ ਦੀ ਛਿੱਲ ਪਹਨਦੀ ਸੀ, ਅਰ ਕਪੜਿਆਂ ਤੇ ਧਾਤਾਂ ਦਾ ਵਰਤਨਾ ਮੂਢੋਂ ਨਹੀਂ ਜਾਣਦੀ ਸੀ, ਮੱਧ ਹਿੰਦ ਵਿੱਚ ਬਾਹਲੀ ਵਸੋਂ ਅਸਲੀ ਕੋਮਾਂ ਦੀ ਹੈ, ਇਨ੍ਹਾਂ ਵਿੱਚੋਂ ਇੱਕ ਕੋਮ ਜੋ ਗੋਂਡ ਅਖਾਉਂਦੀ ਹੈ, ਹੁਣ ਬਹੁਤ ਬੁਧਿਮਾਨ ਹੁੰਦੀ ਜਾਂਦੀ ਹੈ, ਪਰ

ਮਾਰੀ ਕੌਮ ਦਾ ਜੋ ਉਸ ਦੇਸ ਦੇ ਰਾਜਿਆਂ ਦੇ ਤਾਬੇ ਹੈ, ਕਿ ਓਪਰੇ ਨੂੰ ਦੇਖਕੇ ਆਪਣੇ ਛੱਪਰਾਂ ਵਿੱਚੋਂ ਨਿੱਕਲ ਕੇ ਨੱਸਦੇ ਹਨ, ਵਰ੍ਹੇ ਦੇ ਵਰ੍ਹੇ ਰਾਜਾ ਦਾ ਆਦਮੀ ਮਾਮਲਾ ਲੈਣ ਜਾਂਦਾ ਹੈ ਪਰ ਉਨ੍ਹਾਂ ਦੇ ਛੱਪਰਾਂ ਵਿੱਚ ਨਹੀਂ ਵੜਦਾ, ਬਾਹਰ ਖਲੋਕੇ ਢੋਲ ਵਜਾਉਂਦਾ ਹੈ, ਅਤੇ ਫੇਰ ਲੁਕ ਜਾਂਦਾ ਹੈ, ਮਾਰੀ ਚੁੱਪ ਕੀਤੇ ਨਿੱਕਲਦੇ ਹਨ, ਅਰ ਜੋ ਕੁਝ ਦੇਣਾ ਹੁੰਦਾ ਹੈ, ਉਸ ਨੂੰ ਇੱਕ ਨੁੱਕਰ ਵਿੱਚ ਰੱਖਕੇ ਨੱਸ ਜਾਂਦੇ ਹਨ ॥

ਨਰਬਦਾ ਤੇ ਤਾਪਤੀ ਦੇ ਬਨਾਂ, ਬਿੰਧਿਆਚਲ ਦਿਆਂ ਪਹਾੜਾਂ ਤੇ ਇੰਦੌਰ ਅਰ ਗ੍ਵਾਲਿਯਰ ਦੀ ਰਿਆਸਤ ਵਿੱਚ ਭੀਲ ਵੱਸਦੇ ਹਨ, ਇਹ ਲੋਕ ਠਿੰਗਣੇ ਤੇ ਚਤੁਰ ਹੁੰਦੇ ਹਨ, ਸੁਤੰਤ੍ਰਤਾ ਦੇ ਪ੍ਰੇਮੀ, ਅੱਖਾਂ ਥੋਂ ਦਨਾਈ ਤੇ ਗੁੰਡ ਪੁਣਾ ਝਲਕਦਾ ਹੈ; ਤੀਰ ਕਮਾਨ ਭੀਲ ਦਾ ਹਥਿਆਰ ਹੈ, ਪਹਲੇ ਰਾਜ ਪੂਤਾਨੇ ਵਿੱਚ ਵਡੀ ਲੁੱਟ ਮਾਰ ਕਰਦੇ ਹੁੰਦੇ ਸਨ, ਠੱਗ ਤੇ ਡਾਕੂ ਉਘੇ ਸਨ, ਭਾਂਵੇ ਹੱਲਾ ਕਰਨ ਵਿੱਚ ਵਡੇ ਸੂਰਬੀਰ ਹਨ, ਪਰ ਟਾਕਰਾ ਪਵੇ ਤਾਂ ਝੱਟ ਉਠ ਨੱਸਦੇ ਹਨ, ਡਾਕੇ ਮਾਰਨ ਦੀ ਸਜਾ ਪਿੱਛੇ ਅੰਗ੍ਰੇਜ਼ਾਂ ਵੱਲੋਂ ਇਨ੍ਹਾਂ ਪੁਰ ਵਡਾ ਕਸ਼ਟ ਹੋਇਆ ਹੈ, ਪਰ ਹੁਣ ਓਹ ਸਾਲਸੀ ਵਾਲੇ ਹੋ ਗਏ ਹਨ, ਅਰ ਖੇਤੀ ਵਾੜੀ ਕਰਨ ਲੱਗੇ ਹਨ ॥

ਭੀਲ ਦੇ ਘਰ ਬਾਲ ਜੰਮਦਾ ਹੈ ਤਾਂ ਉਸ ਦਾ ਨਾਉਂ ਅਜਿਹਾ ਰੱਖਦੇ ਹਨ, ਕਿ ਜਿਸ ਮਹੀਨੇ ਜਾਂ ਜਿਸ ਦਿਨ ਜੰਮਿਆ ਹੋਵੇ, ਉਹ ਬੀ ਨਾਉਂ ਥੋਂ ਪ੍ਰਗਟ ਹੋਵੇ, ਕਦੀ ੨ ਸਾਡੇ ਵਿੱਚ ਬੀ ਇਕੁਰ ਕਰਦੇ ਹਨ, ਜਿਹਾ, ਮੰਗਲ ਸੈਨ, ਵੀਰ ਸਿੰਘ, ਸਾਉਣ ਰਾਮ ਆਦਿਕ ਨਾਉਂ ਤੁਸਾਂ ਸੁਣੇ ਹੋਣਗੇ, ਹੋਲੀ ਵਿੱਚ ਮਿਤ੍ਰਾਂ ਤੇ ਸਾਕਾਂ ਨੂੰ ਸੁਗਾਤਾਂ ਵੰਡਦੇ ਹਨ, ਦੋ ਤਿੰਨਾਂ ਮਹੀਨਿਆਂ ਦੀ ਅਵਸਥਾ ਵਿੱਚ ਮੁੰਨਣ ਕਰਦੇ ਹਨ, ਕੁੜਮਾਈ ਬਾਲ ਅਵਸਥਾ ਵਿੱਚ ਹੀ ਹੁੰਦੀ ਹੈ, ਅਰਥਾਤ ਮੁੰਡੇ ਦਾ ਪਿਉ ਕੁੜੀ ਦੇ ਪਿਉ ਨਾਲ ਉਸ ਦਾ ਮੁੱਲ ਖਰਾ ਕਰ ਲੈਂਦਾ ਹੈ, ਅਰ ਜਦ ਉਹ ਵਡੀ ਹੋ ਜਾਂਦੀ ਹੈ, ਉਹ ਪਰਨਾਈ ਜਾਂਦੀ ਹੈ, ਵਿਆਹ ਵਿੱਚ ਗੋਤਮ ਜੀ ਨੂੰ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ, ਇਹ ਇਨ੍ਹਾਂ ਦਾ ਵਡਾ ਦੇਉਤਾ ਹੈ, ਅਰ ਰੀਤਾਂ ਬਾਹਲਾ ਹਿੰਦੂਆਂ ਵਰਗੀਆਂ ਹਨ, ਜਿਹਾਕੁਰੀਢ ਚਿੜ੍ਹਾਵਾ ਲਾਵਾਂ ਆਦਿ॥

ਭੀਲ ਮੁਰਦਿਆਂ ਨੂੰ ਸਾੜਦੇ ਹਨ, ਅਰ ਹੋਲੀ, ਦਿਵਾਲੀ ਤੇ ਦੁਸਹਰਾ ਆਦਿ ਨੂੰ ਬੀ ਮੰਨਦੇ ਹਨ, ਪਰ ਵਡਾ ਭਰਾ ਮਰ ਜਾਵੇ ਤਾਂ ਛੋਟੇ ਨੂੰ ਉਸ ਦੀ ਲਾੜੀ ਨਾਲ ਵਿਆਹ ਕਰਨਾ ਪੈਂਦਾ ਹੈ, ਅਰ ਬਹੁਧਾ ਦੋਂ ਵਿਆਹਾਂ ਦੀ ਉਨ੍ਹਾਂ ਵਿੱਚ ਰੋਕ

ਨਹੀਂ, ਓਹ ਭੂਤਾਂ ਪ੍ਰੇਤਾਂ ਨੂੰ ਮੰਨਦੇ ਹਨ, ਪਰ ਮਹਾਂਦੇਵ ਪਾਰਬਤੀ ਜੀ ਨੂੰ ਬੀ ਮੰਨਦੇ ਹਨ ॥

ਭੀਲਾਂ ਦੇ ਸਾਰੇ ਝਗੜੇ ਪੰਚਾਇਤ ਵਿੱਚ ਮੁੱਕਦੇ ਹਨ, ਡੰਡ ਬਾਹਲਾ ਚੱਟੀ ਦਾ ਦਿੰਦਾ ਜਾਂਦਾ ਹੈ, ਪਹਲੇ ਏਹ ਲੋਕ ਡਾਕਾ ਮਾਰਕੇ ਪੇਟ ਪਾਲਦੇ ਸਨ, ਪਰ ਹੁਣ ਅਨਾਜ ਤੇ ਡੰਗਰਾਂ ਨਾਲ ਗੁਜਾਰਾ ਤੋਰਦੇ ਹਨ, ਘਾਹ ਵੇਚਦੇ ਹਨ, ਅਰ ਟੋਕਰੇ ਪੜਦੇ ਤੇ ਪੱਖੇ ਆਦਿਕ ਬਣਾਉਂਦੇ ਹਨ ॥

ਇਨ੍ਹਾਂ ਥੋਂ ਬਾਝ ਹੋਰ ਬੀ ਉੱਤਰੀ ਹਿੰਦ ਵਿੱਚ ਅਨਾਰਯਾ ਕੌਮਾਂ ਵਸਦੀਆਂ ਹਨ, ਪਰ ਉਨ੍ਹਾਂ ਦੀ ਬਾਹਲੀ ਵੱਸੋਂ ਦੱਖਣ ਵਿੱਚ ਹੈ, ਪੁਰਾਣੇ ਸਮੇਂ ਦੱਖਣ ਦੇ ਇੱਕ ਭਾਗ ਦਾ ਨਾਉਂ ਦਰਾ-ਵੜ ਸੀ, ਅਰ ਇੱਸੇ ਨਾਉਂ ਥੋਂ ਏਹ ਕੌਮਾਂ ਉਜਾਗਰ ਹਨ ! ਇਨ੍ਹਾਂ ਵਿੱਚੋਂ ਪੂਰਬ ਵਿੱਚ ਰਹਣ ਵਾਲੀਆਂ ਕੌਮਾਂ ਤਿਲਗੂ ਬੋਲਦੀਆਂ ਹਨ, ਅਰ ਘਾਟਾਂ ਦੇ ਵਿੱਚ ਰਹਣ ਵਾਲੀਆਂ ਕੌਮਾਂ ਕਨਾਰੀ, ਹਿੰਦੁਸਤਾਨ ਦੇ ਅੰਤ ਦੱਖਣ ਵਿੱਚ ਤਾਮਲ ਬੋਲੀ ਜਾਂਦੀ ਹੈ, ਇਹ ਵਡੀ ਉੱਤਮ, ਠੇਠ, ਤੇ ਵਿੱਦਯਾ ਦੀ ਬੋਲੀ ਹੈ, ਅਰ ਇਸ ਥੋਂ ਮਲੂਮ ਹੁੰਦਾ ਹੈ ਕਿ ਆਰਯ ਕੌਮ ਦੇ ਹਿੰਦ ਵਿੱਚ ਆਉਣ ਥੋਂ ਪਹਲੋਂ ਇਸ ਬੋਲੀ ਦੇ ਬੋਲਣ ਵਾਲੇ ਵਡੇ ਬੁੱਧਿ-ਮਾਨ ਤੇ ਸ੍ਰੇਸ਼ਟ ਸਨ ॥

# ਹਿੰਦੁਸਤਾਨ ਵਿੱਚ ਮੁਸਲਮਾਨਾਂ ਦੇ ਰਾਜ ਦਾ ਵਾਧਾ ਤੇ ਘਾਟਾ

ਸੰ: ੫੭੦ ਈ: ਵਿੱਚ ਅਰਬ ਦੇ ਚੰਗੇ ਦਿਨ ਆਏ, ਅਰਥਾਤ ਮੁਸਲਮਾਨੀ ਮਤ ਦੇ ਕਰਤਾ ਮੁਹੱਮਦ ਸਾਹਿਬ ਨੈ ਜਨਮ ਲੀਤਾ, ਪਹਲੇ ਤਾਂ ਅਰਬਵਾਸੀ ਨਿਰੇ ਅੜਬ ਤੇ ਵਹੁਸ਼ ਸਨ, ਪਰ ਮੁਸਲਮਾਨ ਹੁੰਦਿਆਂ ਹੀ ਉਹ ਜੋਸ਼ ਤੇ ਹਿੰਮਤ ਆਈ ਕਿ ਏਸ਼ੀਆ ਤੇ ਅਫ੍ਰੀਕਾ ਦੇ ਬਹੁਤ ਸਾਰੇ ਦੇਸਾਂ ਪੁਰ, ਅਰ ਦੱਖਣੀ ਯੂਰਪ ਦੇ ਬੀ ਢੇਰ ਦੇਸਾਂ ਪੁਰ ਅਧਿਕਾਰ ਕਰ ਲੀਤਾ, ਹਿੰਦੁਸਤਾਨ ਵਰਗਾ ਧਨ ਉਪਜਾਊ ਦੇਸ ਬਿਜੇਤਾ ਹੱਲੇ ਕਰਨ ਵਾਲਿਆਂ ਦੀ ਅਖੋਂ ਕਦ ਬਚਦਾ ਸੀ, ਅਜੇ ਮੁਹੱ-ਮਦ ਸਾਹਿਬ ਦੀ ਮੌਤ ਨੂੰ ਬਹੁਤ ਚਿਰ ਨਹੀ ਹੋਇਆ ਸੀ ਕਿ ਸਿੰਧ ਨੂੰ ਮੁਸਲਮਾਨਾ ਨੈ ਜਿਤਿਆ, ਪਰ ਥੋੜੇ ਹੀ ਚਿਰ ਪਿੱਛੋਂ ਉਹ ਦੇਸ ਖੁਹਾ ਬੈਠੇ, ਫੇਰ ਡੇਢ ਸੌ ਵਰੇ ਤੀਕ ਉਹ ਅੱਗੇ ਨ ਵਧੇ, ਇਸਦਾ ਕੁਝ ਕਾਰਣ ਤਾਂ ਇਹ ਸੀ ਕਿ ਓਹ ਪੱਛਮ ਵਲ ਆ-ਪਣੇ ਰਾਜ ਦੀਆਂ ਜੜ੍ਹਾਂ ਲਾ ਰਹੇ ਸਨ, ਅਰ ਕੁਝ ਇਹ ਸੀ ਕਿ ਹਿੰਦੂਆਂ ਦੇ ਬੀ ਵਡੇ ੨ ਰਾਜੇ ਸਨ, ਜੋ ਜਾਨ ਤਲੀ ਪੁਰ ਧਰ ਕੇ ਲੜਦੇ ਸਨ।

ਇਸ ਸਮੇਂ ਉੱਤਰੀ ਹਿੰਦ ਵਿੱਚ ਰਾਜਿਆਂ ਦੇ ਤਿੰਨ ਵਡੇ ਜੱਥੇ ਸਨ ਪੰਜਾਬ ਵਿਚ ਰਾਜ ਪੂਤਾਂ ਦਾ ਰਾਜ ਸੀ, ਮਧਜਦੇਸ ਅਰਥਾਤ ਅਜਕਲ ਦੇ ਪਛਮੋਤ੍ਰੀ ਦੇਸ ਪੁਰ ਬੀ ਰਾਜ ਪੂਤ ਹੀ ਰਾਜ ਕਰਦੇ ਸਨ, ਅਰ ਬੰਗਾਲੇ ਵਿਚ ਪਾਲ ਘਰਾਣਾ ਰਾਜ ਕਰਦਾ ਸੀ, ਏਹ ਵਡੇ ੨ ਰਾਜ ਸਨ, ਅਰ ਇਨ੍ਹਾਂ ਦੇ ਤਾਬੇ ਛੋਟੇ ੨ ਰਾਜੇ ਆਪਣੀਆਂ ੨ ਰਿਆਸਤਾਂ ਲਈ ਬੈਠੇ ਸਨ, ਪਰ ਜਦ ਲੜਾਈ ਭੜਾਈ ਹੁੰਦੀ ਸੀ, ਇੱਕ ਦੂਜੇ ਦੀ ਸਹਾਇਤਾ ਕਰਦੇ ਸਨ, ਇੱਸੇ ਕਰਕੇ ਮੁਸਲਮਾਨਾ ਨੂੰ ਪਹਲੇ ਪਹਿਲ ਹਿੰਦੁਸਤਾਨ ਦੇ ਜਿੱਤਣ ਵਿਚ ਵਡਾ ਔਖ ਹੋਇਆ, ਤੀਜੀ ਪੋਥੀ ਵਿਚ ਤੁਸਾਂ ਨਾਸਰਦੀਨ ਸੁਬਕਤਗੀਨ ਤੇ ਮਹਮੂਦ ਗ਼ਜ਼-ਨਵੀ ਦਾ ਹਾਲ ਪੜਿਆ ਹੈ, ਕਿ ਕਿਕੁਰ ਇਨ੍ਹਾਂ ਦੁਹਾਂ ਪਾਤਸਾ-ਹਾਂ ਨੈ ਹਿੰਦੁਸਤਾਨ ਪੁਰ ਹੱਲੇ ਕੀਤੇ, ਪਰ ਭਾਵੇਂ ਮਹਮੂਦ ਮਥਰਾ ਤੇ ਕਨੌਜ ਤਕ ਪਹੁੰਚਾ, ਪਰ ਲੁੱਟ ਮਾਰ ਕਰਕੇ ਹੀ ਪਿੱਛੇ ਮੁੜ ਗਿਆ, ਹਾਂ ਹੁਣ ਇਨ੍ਹਾਂ ਹਲਿਆਂ ਨਾਲ ਪੰਜਾਬ ਮੁਸਲਮਾਨਾਂ ਦੇ ਹੱਥ ਆ ਗਿਆ, ਅਰ ਡੇਢ ਸੌ ਵਰੇ ਤੀਕ ਗ਼ਜ਼ਨਵੀ ਘਰਾਣੇ ਦਾ ਸੂਬਾ ਬਣਿਆ ਰਿਹਾ।

ਗਜਨਵੀ ਘਰਾਣੇ ਦੇ ਪਿੱਛੋਂ ਗੌਰੀ ਘਰਾਣੇ ਦਿਆਂ ਦੌਂ ਪਾਤਸਾਹ ਨੂੰ ਪਾਤਸਾਹਤ ਮਿਲੀ, ਇਨ੍ਹਾਂ ਵਿੱਚੋਂ ਵਡਾ ਭਰਾ ਤਾਂ

ਤਖਤ ਪੁਰ ਬੈਠਾ, ਅਰ ਛੋਟੇ ਭਰਾ ਮੁਹੱਮਦ ਗੌਰੀ ਨੈ ਸੈਨਾ ਨਾਲ ਲੀਤੀ, ਤੇ ਹਿੰਦ ਪੁਰ ਚੜ੍ਹਾਈ ਕੀਤੀ, ੧੧੯੧ ਈਃ ਸੰਃ ਵਿੱਚ ਥਨੇਸਰ ਦੇ ਮਦਾਨ ਵਿਚ ਮਹਾਰਾਜ ਪ੍ਰਿਥੀਰਾਜ ਦਿੱਲੀ ਦੇ ਰਾਜਾ ਨਾਲ ਵਡੀ ਲੜਾਈ ਹੋਈ, ਪਰ ਅੰਤ ਨੂੰ ਹੱਲਾ ਕਰਨ ਵਾਲਿਆਂ ਦੇ ਪੈਰ ਉਖੜ ਗਏ, ਦੂਜੇ ਵਰੇ, ਫੇਰ ਵਡੀ ਤਿਅਰੀ ਨਾਲ ਆਏ, ਇਧਰ ਹਿੰਦੂਆਂ ਵਿਚ ਫੁਟ ਪੈ ਗਈ ਸੀ, ਅਤੇ ਜੈਚੰਦ ਕਨੌਜ ਦੇ ਰਾਜਾ ਨੇ ਪ੍ਰਿਥੀਰਾਜ ਦੀ ਸਹਾਇਤਾ ਨਾ ਕੀਤੀ,ਅਰ ਏਕੇ ਦੇ ਟੁਟਨ ਦਾ ਇਹ ਫਲ ਹੋਇਆ ਕਿ ਮੁਸਲਮਾਨਾਂ ਨੈ ਜਿੱਤ ਪਾਈ, ਅਰ ਪ੍ਰਿਥੀਰਾਜ ਲੜਾਈ ਵਿੱਚ ਮਾਰਿਆ ਗਿਆ, ਮੁਹੱਮਦ ਗੌਰੀ ਨੈ ਵਧ ਕੇ ਦਿੱਲੀ ਸਾਂਭ ਲੀਤੀ, ਅਰ ਇੱਥੋਂ ਦੂਰ ਦੂਰ ਧਾਵੇ ਕਰਨ ਲਗਾ ਕੁਝ ਚਿਰ ਪਿੱਛੋਂ ਕਨੌਜ ਦਾ ਕਿਲਾ ਲੁੱਟਿਆ, ਅਰ ਸਾਰੇ ਹਿੰਦ ਵਿੱਚ ਮੁਹੱਮਦੀ ਹੀ ਮੁਹੱਮਦੀ ਪਸਰ ਗਏ।

ਮੁਹੱਮਦ ਗੌਰੀ ਨੈ ਮਹਮੂਦ ਵਾਙੂ ਲੁਟ ਮਾਰ ਪੁਰ ਹੀ ਸੰਤੋਖ ਨਹੀ ਕੀਤਾ, ਸਗੋਂ ਜੋ ਦੇਸ ਜਿੱਤਦਾ ਗਿਆ, ਨਾਲੋ ਨਾਲ ਉਸਦਾ ਬਾਨ੍ਹੱਣੂ ਬੰਨ੍ਹਦਾ ਗਿਆ।

ਇਸਦੇ ਮਰਨ ਦੇ ਪਿੱਛੋਂ ਉਸਦੇ ਅੰਤ ਹੋਣ ਕਰਕੇ ਸਾਰੇ ਜਿੱਤੇ ਹੋਏ ਦੇਸ ਪੁਰ ਸੈਨਾ ਦੇ ਸਰਦਾਰਾਂ ਨੈ ਅਧਿਕਾਰ ਕਰ

ਲੀਤਾ, ਦਿੱਲੀ ਦਾ ਰਾਜ ਕੁਤਬ ਦੀਨ ਏਬਕ ਦੇ ਹੱਥ ਆਇਆ, ਅਰ ਚੁਰਾਸੀਆਂ ਵਰ੍ਹਿਆਂ ਤੀਕ ਇਸ ਘਰਾਣੇ ਦਾ ਰਾਜ ਰਿਹਾ ਇਸਨੂੰ ਗੁਲਾਮਾ (ਦਾਸਾਂ) ਦਾ ਘਰਾਣਾ ਕੰਹਦੇ ਹਨ, ਕਿਉਂ ਜੋ ਕੁਤਬ ਦੀਨ ਮੁਹੱਮਦ ਗੌਰੀਦਾ ਦਾਸ ਸੀ, ਇਸ ਖਾਨਦਾਨ ਵਿੱਚ ਸਬ ਥੋਂ ਵਡਾ ਪਾਤਸਾਹ ਸ਼ਮਸ਼ ਦੀਨ ਅਲਤਮਸ ਹੋਇ-ਆ ਹੈ, ਇਸ ਸਮੇਂ ਪੰਜਾਬ ਥੋਂ ਬੰਗਾਲੇ ਤੀਕ ਅਰ ਅਜਮੇਰ ਤੇ ਗਵਾਲਜਰ ਤੇ ਮਾਲਵਾ ਸਬ ਦਿੱਲੀ ਦੇ ਰਾਜ ਨਾਲ ਰਲ ਗਏ ਸਨ, ਇਸ ਪਾਤਸਾਹ ਦੀ ਮੌਤ ਦੇ ਪਿੱਛੋਂ ਇਸਦੀ ਧੀ ਰਜੀਆ ਬੇਗਮ ਗੱਦੀ ਪੁਰ ਬੈਠੀ, ਇਹ ਤੀਮੀ ਵੱਡੀ ਵਿਦਵਾਨ ਤੇ ਬੁੱਧਿ ਮਾਨ ਸੀ, ਪਰ ਅਫਸੋਸ ਥੋੜਾ ਚਿਰ ਹੀ ਗੱਦੀ ਪਰ ਬੈਠੀ ਸੀ ਕਿ ਅਮੀਰਾਂ ਨੇ ਇਸਦੇ ਬਾਜੇ ਕੰਮਾਂ ਥਾਂ ਗੁੱਸੇ ਹੋਕੇ ਤਖਤ ਤੋ ਉਤਾਰ ਕੇ ਮਾਰ ਸੁਟਿਆ।

ਮੁਸਲਮਾਨਾਂ ਵਿਚ ਇਹੋ ਤੀਮੀ ਹੋਈ ਹੈ ਜਿਸਨੈ ਦਿੱਲੀ ਦੇ ਤਖਤ ਪੁਰ ਬੈਠ ਕੇ ਰਾਜ ਕੀਤਾ।

ਦਾਸ ਘਰਾਣੇ ਦੇ ਪਿੱਛੋਂ ਖਿਲਜਿਆਂ ਦਾ ਤੀਹ ਵਰ੍ਹੇ ਤੀਕ ਰਾਜ ਰਿਹਾ ਅਰ ਤਿੰਨ ਪਾਤਸ਼ਾਹ ਹੋਏ, ਇਨ੍ਹਾਂ ਸਭਨਾਂ ਵਿੱਚੋਂ ਵਡਾ ਅਲਾਉੱਦੀਨ ਖਿਲਜੀ ਹੋਇਆ ਹੈ, ਇਸਦੇ ਸਮੇਂ ਦੱਖਣ ਦੇ ਸੂਬੇ ਜਿੱਤੇ ਜਾਕੇ ਦਿੱਲੀ ਦੇ ਰਾਜ ਨਾਲ ਰਲਣ

ਲੱਗੇ ਤਲੰਗਾਨਾ, ਖਾਨਦੇਸ ਤੇ ਦੇਵਗੜ ਫਤੇ ਹੋਏ, ਅਰ ਪਾਤਸ਼ਾਹ ਦਾ ਦਾਸ ਕਾਫੂਰ ਮਹਾਰਾਸ਼ਟਰ ਅਰ ਕਰਨਾਟਕ ਵਿਚੋਂ ਹੋਕੇ ਦੱਖਣ ਦੇ ਅੰਤ ਤੀਕ ਪਹੁੰਚਿਆ, ਪਰ ਪਾਤਸਾਹ ਦੇ ਬੁਢੇ ਵਾਰੇ ਗੁਜਰਾਤ ਵਿੱਚ ਬਲਵਾ ਹੋਇਆ ਅਰ ਦੱਖਣ ਦੇ ਬਥੇਰੇ ਕਿਲੇ ਹੱਥੋਂ ਨਿਕਲ ਗਏ।

ਖਿਲਜੀਆਂ ਦੇ ਪਿਛੋਂ ਤੁਗਲਕ ਘਰਾਣੇ ਦਾ ਰਾਜ ਹੋਇਆ, ਪਰ ਇਸਦੇ ਲੇਖਾਂ ਵਿਚ ਦ੍ਰਿੜਤਾਈ ਨਹੀਂ ਸੀ, ਦੇਸ ਵਿੱਚ ਸਦਾ ਝਗੜਾ ਹੁੰਦਾ ਰਿਹਾ, ਆਜ ਹਿੰਦੂ ਔਕੀ ਹੋਏ, ਕਲ ਮੁਸਲਮਾਨ ਸੂਬੇਦਾਰ ਨੈ ਸਿਰ ਚੁੱਕਿਆ ਇਸ ਵਰ੍ਹੇ ਇਕ ਕਿਲਾ ਹੱਥੋਂ ਨਿਕਲਿਆ, ਦੂਜੇ ਵਰ੍ਹੇ ਇਕ ਸੂਬਾ ਸੁਤੰਤ੍ਰ ਹੋ ਗਿਆ, ਇਨ੍ਹਾਂ ਸਭਨਾਂ ਥੋਂ ਬਾਝ ਇਕ ਹੋਰ ਹੋਣੀ ਇਹ ਹੋਈ ਕਿ ਉਸ ਸਮੇਂ ਅਮੀਰ ਤੈਮੂਰ ਨੈ ਹਿੰਦੁਸਤਾਨ ਪੁਰ ਹੱਲਾ ਕੀਤਾ, ੧੩੯੯ ਈਃ ਸੰਃ ਵਿੱਚ ਓਹ ਪਸ਼ੌਰ ਤੇ ਲਹੌਰ ਹੁੰਦਾ ਹੋਇਆ ਦਿੱਲੀ ਪਹੁੰਚਾ ਅਰ ਸ਼ਹਰ ਦੀ ਸਫੀਲ ਕੋਲ ਮਹਮੂਦ ਤੁਗਲਕ ਨੂੰ ਭਾਂਝ ਦੇ ਕੇ ਦਿੱਲੀ ਲੈ ਲਈ, ਪਰ ਹਿੰਦ ਵਿੱਚ ਉਸ ਨੈ ਆਪਣਾ ਰਾਜ ਪੱਕਾ ਕਰਨਾ ਨਾ ਚਾਹਿਆ ਇੱਸੇ ਲਈ ਕੁਝ ਚਿਰ ਪਿਛੋਂ ਮਧਏਸ਼ੀਆ ਨੂੰ ਪਰ੍ਤਾ ਵਾਰ ਗਿਆ।

ਅਮੀਰ ਤੈਮੂਰ ਦੇ ਜਾਣ ਦੇ ਪਿਛੋਂ ਕੁਝ ਚਿਰ ਤੀਕ ਤਾਂ ਤੁਗਲਕ ਘਰਾਣੇ ਦੇ ਪਾਤਸ਼ਾਹ ਰਾਜ ਕਰਦੇ ਰਹੇ, ਫੇਰ ਸਾਦਾਤ ਤੇ ਲੋਦੀ ਘਰਾਣੇ ਦੇ ਪਾਤਸ਼ਾਹਾਂ ਦਿੱਲੀ ਦੀ ਗੱਦੀ ਮੱਲੀ, ਪਰ ਇਨ੍ਹਾਂ ਵਿੱਚੋਂ ਕਈ ਪਾਤਸ਼ਾਹਾਂ ਦਾ ਰਾਜ ਤਾਂ ਨਿਰਾ ਦਿੱਲੀ ਦੇ ਸੌ ਪੰਜਾਹ ਮੀਲ ਦੇ ਘੇਰੇ ਵਿਚ ਸੀ, ਬਹੁਤਾ ਵਡੇ ੨ ਸੂਬੇਦਾਰ ਤੇ ਹਿੰਦੂ ਰਾਜੇ ਸੁਤੰਤ੍ਰ ਸਨ, ਅਰ ਦਿੱਲੀ ਵਿੱਚ ਨਵੇ ਰਾਜ ਅੱਡ ਬਣ ਗਏ ਸਨ, ਗੱਲ ਕਾਹਦੀ ਇਸ ਸਮੇਂ ਹਿੰਦੁਸਤਾਨ ਵਿਚ ਜਿਸ ਦੀ ਲਾਠੀ ਉਸ ਦੀ ਮੱਝ ਵਾਲਾ ਲੇਖਾ ਸੀ, ਜੋ ਸੂਬਾ ਜਿਸ ਦੀ ਵੈ ਚੜ੍ਹ ਗਿਆ ਮੱਲ ਬੈਠਾ।

ਇੱਸੇ ਸਮੇਂ ੧੫੨੬ ਈ: ਸੰ: ਵਿਚ ਬਾਬਰ ਨੈ ਹਿੰਦੁਸਤਾਨ ਨੂੰ ਜਿਤਿਆ ਅਰ ਤੈਮੂਰ ਘਰਾਣੇ ਦਾ ਰਾਜ ਦਿੱਲੀ ਵਿਚ ਪੱਕਾ ਹੋਗਿਆ, ਇਸ ਸੂਰਬੀਰ ਪਾਤਸ਼ਾਹ ਦਾ ਸਮਾਂਚਾਰ ਤੁਸਾਂ ਤੀਜੀ ਪੋਥੀ ਵਿਚ ਪੜ੍ਹਿਆ ਹੈ, ਪਰ ਅਜੇ ਰਾਜ ਪੁਸ਼ਟ ਨਹੀਂ ਹੋਇਆ ਸੀ, ਕਿ ਇਹ ਚੜ੍ਹਦੀ ਕਲਾਂ ਕਰ ਗਿਆ, ਇਸ ਦੇ ਪੁਤ੍ਰ ਹਮਾਯੂੰ ਨੂੰ ਸ਼ੇਰ ਸ਼ਾਹ ਸੂਰੀ ਨੈ ਹਿੰਦੁਸਤਾਨੋਂ ਬਾਹਰ ਕਢ ਦਿੱਤਾ, ਬਹੁਤ ਚਿਰ ਤੀਕ ਤਾਂ ਹਮਾਯੂੰ ਦੁਖ ਤੇ ਕਸ਼ਟ ਭੋਗਦਾ ਐਵੇਂ ਟੱਕਰਾਂ ਮਾਰਦਾ ਫਿਰਿਆ, ਛੇਕੜ ਈਰਾਨ ਪਹੁੰਚਿਆ, ਉਥੋਂ ਦੇ ਪਾਦਸ਼ਾਹ ਨੈ ਰੁਪੈ ਤੇ ਸੈਨਾ ਨਾਲ ਸਹਾਯਤਾ

ਕੀਤੀ, ਅਰ ਹਮਾਯੂੰ ਨੈ ਗੁਵਾਇਆ ਹੋਇਆ ਰਾਜ ਫੇਰ ਪਾਇਆ।

ਹਮਾਯੂੰ ਦਾ ਪੁਤ੍ਰ ਅਕਬਰ ਹਿੰਦੁਸਤਾਨ ਵਿਚ ਸਭ ਥੋਂ ਵਡਾ ਪਾਤਸ਼ਾਹ ਹੋਇਆ ਹੈ, ਉਸ ਦਾ ਰਾਜ ਕੰਧਾਰ ਥੋਂ ਲੈਕੇ ਬੰਗਾਲੇ ਤੀਕ ਫੈਲਿਆ ਹੋਇਆ ਸੀ, ਤੇ ਤਲੰਗਾਨਾ ਖਾਨਦੇਸ ਅਰ ਗੁਜਰਾਤ ਵਿੱਚ ਬੀ ਇਸਦਾ ਸਿੱਕਾ ਜਾਰੀ ਸੀ, ਇਸ ਪਾਤਸ਼ਾਹ ਨੈ ਨਿਰਾ ਦੇਸ ਨੂੰ ਜਿੱਤਿਆ ਹੀ ਨਹੀਂ, ਸਗੋਂ ਉਸਦਾ ਕਾਨੂਨੂ ਬੀ ਵਡੀ ਬੁੱਧਿ ਤੇ ਚਤੁਰਾਈ ਨਾਲ ਬੱਧਾ, ਦੇਸ ਨੂੰ ਸੂਬਿਆਂ ਵਿਚ ਵੰਡਿਆ, ਅਰ ਉਨ੍ਹਾਂ ਵਿਚ ਸੂਬੇਦਾਰ ਸਥਾਪਨ ਕੀਤੇ, ਜਗੀਰਾਂ ਦੀ ਥਾਂ ਫੌਜ ਨੂੰ ਤਲਬ ਦਿੱਤੀ, ਪਰਜਾ ਦੇ ਸੁਖ ਲਈ ਕੁਤਵਾਲੀ ਦਾ ਬੰਦੋਬਸਤ ਕੀਤਾ, ਨਿਆਉ ਲਈ ਕਾਜ਼ੀਆਂ ਨੂੰ ਨੌਕਰ ਰੱਖਿਆ ਸਾਰੇ ਦੇਸ ਦੀ ਮਿਣਤੀ ਕਰਵਾ-ਈ, ਅਰ ਹਾਲੇ ਦੇ ਕਨੂਨ ਬਣਾਏ, ਨਾਲੋਂ ਹਿੰਦੂ ਮੁਸਲਮਾਨ ਨੂੰ ਇਕ ਨਜ਼ਰ ਵੇਖਿਆ, ਹਿੰਦੂਆਂ ਦੇ ਘਰ ਸਾਕ ਕੀਤੇ, ਉਨ੍ਹਾਂ ਨੂੰ ਵਡੇ ੨ ਹੁੱਦੇ ਦਿਤੇ, ਗੱਲ ਕੀ ਅਕਬਰ ਦੇ ਸਮੇਂ ਰਾਜ ਪ੍ਰਤਾਪ ਸ਼ੋਓੜਕ ਸੀ, ਅਰ ਪਰਜਾ ਸੁਖੀ ਸੀ।

ਅਕਬਰ ਦੇ ਪੁਤ੍ਰ ਜਹਾਂਗੀਰ ਤੇ ਪੋਤੇ ਸ਼ਾਹਜਹਾਨ ਦੇ ਸਮੇਂ ਬੀ ਰਾਜ ਪ੍ਰਤਾਪ ਚੰਗਾ ਚਮਕਦਾ ਰਿਹਾ, ਸਾਹਜਹਾਨ ਨੈ

ਦੱਖਣ ਵਿਚ ਬਹੁਤ ਜਿੱਤਾਂ ਕੀਤੀਆਂ ਅਰ ਕੰਧਾਰ ਤੇ ਬਲ਼ਖ ਨੂੰ ਜਿੱਤਿਆ, ਇਸ ਪਾਤਸ਼ਾਹ ਨੈ ਦਿੱਲ਼ੀ ਤੇ ਆਗਰੇ ਵਿੱਚ ਵਡੇ ੨ ਸੁੰਦਰ ਸਥਾਨ ਬਣਵਾਏ, ਆਗਰੇ ਵਿੱਚ ਤਾਜ ਮਹਲ ਦੀ ਕਬਰ ਤੇ ਦਿੱਲ਼ੀ ਵਿਚ ਜਾਮਿਆ ਮਸੀਤ ਅਰ ਲਾਲ ਕਿਲੇ ਨੂੰ ਦੂਰੋਂ ੨ ਲੋਕ ਦੇਖਣ ਲਈ ਆਉਂਦੇ ਹਨ, ਸ਼ਾਹਜਾ-ਨੀ ਉਸਾਰੀ ਅਜੇ ਤੀਕ ਇਕ ਕਹਾਉਤ ਹੈ।

ਸ਼ਾਹਜਹਾਨ ਦੇ ਪੁਤ੍ਰ ਔਰੰਗਜ਼ੇਬ ਨੈ ਦੱਖਣ ਵਿੱਚ ਗੋਲ ਕੁੰਡੇ ਅਰ ਬੀਜਾ ਪੁਰ ਦੇ ਦੇਸਾਂ ਨੂੰ ਫਤੇ ਕੀਤਾ ਆਪਣੇ ਰਾਜ ਨੂੰ ਵਧਾਇਆ, ਪਰ ਮੁਸਲਮਾਨਾ ਦਾ ਘਾਟਾ ਇੱਸੇ ਪਾਤਸ਼ਾਹ ਦੇ ਸਮੇਂ ਥੋਂ ਤੁਰਿਆ, ਕਾਰਣ ਇਹ ਸੀ ਕਿ ਦੇਸ ਇੰਨਾਂ ਵਧ ਗਿਆ ਸੀ ਕਿ ਇੱਕ ਤਾਂ ਉਵ ਹੀ ਉਸ ਦਾ ਬੰਦੋ-ਬਸਤ ਔਖਾ ਸੀ, ਦੂਜੇ ਔਰੰਗ ਜ਼ੇਬ ਨੂੰ ਆਪਣੇ ਸਰਦਾਰਾਂ ਤੇ ਅਮੀਰਾਂ ਉਤੇ ਨਿਹਚਾ ਨ ਸੀ, ਅਰ ਰਾਜ ਪ੍ਰਬੰਧ ਬਿਨਾ ਅਕੀ-ਨ ਤੇ ਭਰੋਸੇ ਦੇ ਕਦੀ ਨਹੀਂ ਤੁਰਦਾ, ਇਸ ਥੋਂ ਬਾਝ ਔਰੰਗ ਜ਼ੇਬ ਬਾਹਲਾ ਦੱਖਣ ਦੀਆਂ ਲੜਾਈਆਂ ਵਿੱਚ ਰੁੱਧਾ ਰਿਹਾ, ਤੇ ਦੇਸ ਵਿੱਚ ਖਰਾਬੀ ਪੈ ਗਈ, ਇਸ ਪੁਰ ਹਨੇਰ ਇਹ ਕਿ ਇਹ ਪਾਤਸ਼ਾਹ ਡਾਢਾ ਸੁਡ੍ਹ ਸੀ, ਜੇੱਜੀਆ ਜੋ ਅਕਬਰ ਨੇ ਲਾਹਿਆ ਸੀ, ਇਸ ਨੈ ਫੇਰ ਲਾ ਦਿਤਾ, ਹਿੰਦੂਆਂ ਦੇ ਮੰਦਰ

ਉਜਾੜ ਦਿੱਤੇ, ਉਨ੍ਹਾਂ ਨੂੰ ਜ਼ੋਰੋ ਜ਼ੋਰੀ ਮੁਸਲਮਾਨ ਬਣਾਇਆ, ਫਲ ਇਹ ਹੋਇਆ ਕਿ ਨਿਤ ਨਵੇਂ ਸੂਰਜ ਰਾਜ ਪੂਤਾਂ ਨਾਲ ਜੰਗ ਹੁੰਦੇ ਰਹੇ, ਉਧਰ ਮਰਹੱਟਿਆਂ ਨੈ ਘਮਸਾਨ ਚੌਂਦੇਂ ਪਾ ਦਿਤੀ ਖਾਨਦੇਸ ਦੇ ਦਖਣ ਵਿਚ ਸੇਵਾ ਜੀ ਨੈ ਮਾਰ ਧਾੜ ਅਰੰਭ ਕਰ ਦਿਤੀ, ਛੇਕੜ ਔਰੰਗ ਜ਼ੇਬ ਨੈ ਸੇਵਾ ਜੀ ਨੂੰ ਸੁਤੰਤ੍ਰ ਰਾਜਾ ਮੰਨਿਆ, ਅਰ ਦਖਣ ਦੇ ਬਾਜਿਆਂ ਸੂਬਿਆਂ ਦੀ ਚੌਥ ਦੇਣੀ ਪਈ, ਹੌਲੀ ੨ ਔਰੰਗ ਜ਼ੇਬ ਦੇ ਪੁਤ ਪੋਤਿਆਂ ਦੇ ਸਮੇਂ ਮਰਹਟੇ ਇਡੇ ਬਲਵਾਨ ਹੋਏ ਕਿ ਸਾਰੇ ਹਿੰਦੁਸਤਾਨ ਵਿਚ ਫੈਲ ਗਏ।

ਔਰੰਗ ਜ਼ੇਬ ਦੀ ਮੌਤ ਦੇ ਮਗਰੋਂ ਚੌਹਾਂ ਭਿਰਾਵਾਂ ਦ ਤਖ਼ਤ ਦੀ ਪਾਰੂੰ ਝਗੜਾ ਹੋਇਆ, ਅਰ ਇਥੋਂ ਰਾਜ ਹੋਰ ਬੀ ਨਿਰਬਲ ਹੋ ਗਿਆ, ਛੇਕੜ ਵਡਾ ਪੁਤ੍ਰਗੱਦੀ ਪੁਰ ਬੈਠਾ, ਪਰ ਇਸ ਸਮੇਂ ਪੰਜਾਬ ਵਿਚ ਸਿੱਖਾਂ ਨੈ ਸਿਰ ਚੱਕਿਆ, ਅਰ ਮੁਸ-ਲਮਾਨਾਂ ਤੇ ਸਿੱਖਾਂ ਦੀਆਂ ਲੜਾਈਆਂ ਲਗੀਆਂ, ਇਧਰ ਇਨ੍ਹਾਂ ਨੇ ਸਿੱਖਾਂ ਨੂੰ ਫੜ ਕੇ ਮਾਰਨਾ ਅਰੰਭ ਕੀਤਾ, ਉਧਰ ਉਨ੍ਹਾਂ ਨੈ ਦੇਸ ਵਿਚ ਲੁਟ ਮਚਾ ਦਿੱਤੀ, ਪਾਤਸ਼ਾਹ ਜੋ ਪਿਛੋਂ ਹੋਏ, ਉਨ੍ਹਾਂ ਨੈ ਰਾਜ ਪ੍ਰਬੰਧ ਪੁਰ ਕੁਝ ਗਹੁ ਨਾ ਕੀਤਾ, ਅਰ ਖ਼ੁਸ਼ੀਆਂ ਵਿੱਚ ਪੈ ਗਏ, ਸਾਰਾ ਰਾਜ ਦਰਬਾਰ ਦੇ ਅਮੀਰਾਂ ਦੇ

ਹੱਥ ਵਿੱਚ ਸੀ, ਅਰ ਇਨ੍ਹਾਂ ਵਿਚ ਸਦਾ ਲੜਾਈ ਲਗੀ ਰੰਹ-
ਦੀ ਸੀ।

ਮੁਹੱਮਦ ਸ਼ਾਹ ਦੇ ਸਮੇਂ ਨਿਜ਼ਾਮਉਲ ਮਲਕ ਦੱਖਣ ਵਿਚ, ਤੇ ਆਸਫਜਾਹ ਅਵਧ ਵਿਚ ਸੁਤੰਤ੍ਰ ਬਣ ਬੈਠੇ, ਇਧਰ ਈਰਾਨੋਂ ਨਾਦਰਸ਼ਾਹ ਨੈ ਚੜ੍ਹਾਈ ਕੀਤੀ, ਅਰ ਦਿੱਲੀ ਦੇ ਬਜਾਰਾਂ ਵਿਚ ਲੁੱਟ ਮਾਰ ਤੇ ਕਤਲਾਮ ਦੀ ਹਨੇਰੀ ਮਚਾ ਦਿੱਤੀ, ਉਹ ਚਲਾ ਗਿਆ, ਤਾਂ ਮੁਹੱਮਦ ਸ਼ਾਹ ਥੋਂ ਪਿਛਲੇ ਪਾਤਸ਼ਾਹਾਂ ਦੇ ਸਮੇ ਚਾਰ ਵਾਰੀ ਅਹਮਦਸ਼ਾਹ ਅਬਦਾਲੀ ਨੈ ਹੱਲੇ ਕਰਕੇ ਦੇਸ ਦਾ ਲੁਟ ੨ ਕੇ ਸੱਤਯਾ ਨਾਸ ਕਰ ਦਿੱਤਾ, ਇਧਰ ਮਰਹਟਿਆਂ ਨੈ ਮਦਾਨ ਖਾਲੀ ਦੇਖਿਆ, ਅਰ ਦੇਸ ਪੁਰ ਦੇਸ ਜਿਤਦੇ ਹੋਏ ਦਿੱਲੀ ਤੀਕ ਆ ਪਹੁੰਚੇ, ਰੁਹੇਲਿਆਂ ਨੈ ਅੱਡ ਖੱਪ ਪਾ ਦਿੱਤੀ, ਅਰ ਜੱਟਾਂ ਨੈ ਅੱਡ ਸਿਰ ਚੱਕਿਆ, ਪਾਤਸ਼ਾਹ ਦਿੱਲੀ ਵਿੱਚ ਨਾਮ ਮਾਤ੍ਰ ਸਨ, ਸ਼ਹਰ ਦੀ ਸਫੀਲੋਂ ਬਾਹਰ ਇਨ੍ਹਾਂ ਨੂੰ ਕੋਈ ਨਹੀਂ ਧਗਾਉਂਦਾ ਸੀ, ਪਰਜਾ ਦੇ ਬੁਰੇ ਹਾਲ ਤੇ ਬਾਂਕੇ ਦਿਹਾੜੇ, ਨਾ ਜਾਨ ਦੀ ਰਾਖੀ ਨਾ ਮਾਲ ਦੀ ਰਾਖੀ, ਜੋ ਆਇਆ ਸੋ ਲੁਟ ਲੈ ਗਿਆ ਕੋਈ ਪੁਛਣ ਵਾਲਾ ਨਹੀਂ ਸੀ, ਹਨੇਰ ਸਾਈਂ ਦਾ ਕਿ ਪ੍ਰਤਾਪ ਵਾਨ ਰਾਜ ਦੀ ਨੀਹ ਬਾਬਰ ਜਿਹੇ ਬਹਾਦਰ ਨੈ ਰੱਖੀ, ਅਕਬਰ ਅਰ ਸ਼ਾਹਜਹਾਨ

ਜਿਹੇ ਬੁੱਧਿਮਾਨਾ ਨੈ ਰਾਜ ਪ੍ਰਬੰਧ ਕੀਤਾ ਅਰ ਉਸ ਨੂੰ ਪੱਕਿ-
ਆਂ ਕੀਤਾ, ਉਸ ਦਾ ਇਹ ਡਰਾਉਣਾ ਹਾਲ ਹੋਇਆ, ਪਰ ਦਿ-
ਆਲ ਪਰਮੇਸੁਰ ਨੈ ਇਸ ਦੁਖੀ ਸਮੇ ਵਿਚ ਪ੍ਰਜਾ ਪੁਰ ਕਿਰਪਾ
ਕੀਤੀ ਕਿ ਅੰਗੇਜ ਦਖਣ ਅਰ ਬੰਗਾਲੇ ਨੂੰ ਜਿੱਤਦੇ ਹੋਏ
ਦਿੱਲੀ ਵੱਲ ਆਏ, ੧੮੦੩ ਈ: ਸੰ: ਵਿੱਚ ਦਿੱਲੀ ਸਰ ਹੋਈ,
ਮਰਹਟਿਆਂ ਦਾ ਬਲ ਘਟਿਆ, ਜੱਟਾਂ ਤੇ ਰੁਹੇਲਿਆਂ ਦੇ ਝੰਮੇ-
ਲਿਆਂ ਤੇ ਲੁਟਾਂ ਮਾਰਾਂ ਥੋਂ ਲੋਕਾਂ ਨੈ ਖਲਾਸੀ ਪਾਈ, ਅਰ
ਸਰਕਾਰ ਅੰਗ੍ਰੇਜੀ ਦੇ ਨਿਆਯ ਤੇ ਕ੍ਰਿਪਾਲ ਰਾਜ ਵਿੱ
ਅਮਨ ਚੈਨ ਨਾਲ ਰੰਹਣ ਲੱਗੇ।

ਤੈਮੂਰੀ ਘਰਾਣੇ ਦੇ ਪਿਛਲੇ ਤਿੰਨ ਪਾਤਸ਼ਾਹ ਸਰਕਾਰ
ਅੰਗ੍ਰੇਜ਼ੀ ਪਾਸੋਂ ਇੰਗਲਸ ਲੈਂਦੇ ਰਹੇ ਹਨ, ਅਰ ਦਿਲੀ ਦੇ
ਲਾਲ ਕਿਲੇ ਵਿਚ ਤੈਮੂਰ ਦਾ ਨਾਉਂ ਤੇ ਪਤਸ਼ਾਹਤ ਦੀ ਨਿਸ਼ਾ-
ਨੀ ਲਈ ਬੈਠੇ ਸਨ, ਪਰ ਛੇਕੜੇ ਪਾਤਸ਼ਾਹ ਬਹਾਦਰਸ਼ਾਹ
੧੮੫੭ ਈ: ਸੰ: ਦੇ ਗਦਰ ਵਿਚ ਆਕੀ ਲੋਕਾਂ ਨਾਲ ਰਲ
ਗਏ, ਅਰ ਕੈਦ ਹੋਕੇ ਰੰਗੂਨ ਭੇਜੇ ਗਏ, ਉਥੋਂ ਹੀ ਪਰਲੋਕ
ਗਮਨ ਕਰ ਗਏ।

# ਸੁਸੀਲਤਾ ਦੇ ਪ੍ਰਸੰਗ

## ਉੱਦਮੀ ਚਪੜਾਸੀ ਦੀ ਕਹਾਣੀ

ਸਿਮਲੇ ਦਾ ਸੋਹਣਾ ਸਥਾਨ ਹੈ, ਅਰ ਅਸੀਂ ਇੱਕ ਮਨ ਮੋਹਨ ਘਾਟੀ ਵਿੱਚ ਖਲੋਤੇ ਤਮਾਸ਼ਾ ਦੇਖ ਰਹੇ ਹਾਂ, ਚਵ੍ਹੀਂ ਪਾਸੀਂ ਉੱਚੇ ੨ ਪਹਾੜਾਂ ਦੀਆਂ ਚੋਟੀਆਂ ਸਿਰ ਚੁੱਕੀ ਅਸਮਾਨ ਨੂੰ ਜਾਂਦੀਆਂ ਹਨ, ਅਰ ਜਿੱਥੇ ਤੀਕ ਨਜ਼ੀਰ ਕੰਮ ਕਰਦੀ ਹੈ ਇੱਕ ਦੂਜੇ ਦੇ ਪਿੱਛੋਂ ਉੱਚੀਆਂ ਹੁੰਦੀਆਂ ਜਾਂਦੀਆਂ ਹਨ, ਇਨ੍ਹਾਂ ਵਿੱਚੋਂ ਬਾਜੀਆਂ ਪੁਰ ਬ੍ਰਿਛਾਂ ਦੇ ਬਨਾਂ ਦੇ ਬਨ ਛਾਏ ਹੋਏ ਹਨ, ਅਰ ਹਰਿਆਉਲ ਲਹ-ਲਹ ਕਰਦੀ ਹੈ, ਤੇ ਬਾਜੀਆਂ ਨੰਗ ਧੜੰਗੀਆਂ ਲਾਲ ਜਾਂ ਕਾਲੀਆਂ ਦੂਰੋਂ ਦਿੱਸਦੀਆਂ ਹਨ, ਉੱਚੀਆਂ ਚੋਟੀਆਂ ਦੇ ਵਿੱਚ ਇੱਕ ਘਾਟੀ ਹੈ, ਇਸ ਵਿੱਚ ਇੱਕ ਪਹਾੜੀ ਨਾਲਾ ਵਡੇ ਜੋਰ ਦਾ ਵਗਦਾ ਹੈ ਕੰਢੇ ਪੁਰ ਚਿੱਟੇ ੨ ਗੋਲ ੨ ਪੱਥਰ ਪਏ ਹਨ, ਪਾਣੀ ਨੂੰ ਦੇਖੋ ਤਾਂ ਅਜਿਹਾ ਸਾਫ ਸੁਥਰਾ ਹੈ ਕਿ ਮੋਤੀ ਦੀ ਆਬ ਇਸ ਅੱਗੇ ਤਾਬ ਨਹੀਂ ਰੱਖਦੀ, ਅਰ ਪੀਓ ਤਾਂ ਅਜਿਹਾ ਠੰਡਾ ਤੇ ਮਿੱਠਾ ਹੈ ਕਿ ਉਪਮਾ ਕਹੀ ਨਹੀਂ ਜਾਂਦੀ॥

ਘਾਟੀ ਵਿੱਚ ਪਿੰਡ ਵੱਸਦੇ ਹਨ, ਅਰ ਘਰਾਂ ਵਿੱਚ ਰੋਟੀ ਪੱਕਣ ਦਾ ਧੂੰਆ ਉੱਠਦਾ ਹੈ, ਦੂਰ ਤੀਕ ਖੇਤ ਬੀਜੇ ਹੋਏ ਹਨ, ਧਾਨਾਂ ਦੀ ਹਰਿਆਉਲ ਕਿਹੀ ਲਹਲਹਾਉਂਦੀ ਹੈ ਕਿ ਦੇਖਕੇ ਅੱਖਾਂ ਅਨੰਦ ਹੁੰਦੀਆਂ ਜਾਂਦੀਆਂ ਹਨ, ਕਿਧਰੇ ਗਊ ਬਲਦ ਚਰ ਰਹੇ ਹਨ, ਕਿਧਰੇ ਕਿਰਸਾਣਾਂ ਦੇ ਬੱਚੇ ਖੇਡਦੇ ਹਨ, ਔਹ ਦੇਖੋ ਦੂਰੋਂ ਇੱਕ ਭੀੜਾ ਰਸਤਾ ਪਹਾੜਾਂ ਵਿੱਚੋਂ ਚੱਕਰ ਖਾਂਦਾ ਹੋਇਆ ਹੇਠਾਂ ਪਿੰਡ ਨੂੰ ਉੱਤਰਦਾ ਹੈ, ਸੰਝ ਪੈਂਦੀ ਜਾਂਦੀ ਹੈ, ਅਰ ਕਿਰਸਾਣ ਉੱਸੇ ਰਸਤੇ ਹੁੰਦੇ ਹੋਏ ਕਦੀ ਇਕੱਲੇ ਕਦੀ ਦੁਕੱਲੇ ਪਿੰਡ ਵਿੱਚ ਆਪਣੇ ਘਰ ਨੂੰ ਆਉਂਦੇ ਹਨ, ਇੱਕ ਮਨੁੱਖ ਸਭ ਨਾਲੋਂ ਪਿੱਛੇ ਹੌਲੀ ੨ ਉਤਰ ਰਿਹਾ ਹੈ, ਭਾਂਵੇ ਪਿੱਠ ਪੁਰ ਭਾਰ ਹੈ, ਅਰ ਦੂਰੋਂ ਆਉਂਦਾ ੨ ਥੱਕ ਗਿਆ ਹੈ ਕਿ ਛੇਤੀ ਛੇਤੀ ਨਹੀਂ ਤੁਰਿਆ ਜਾਂਦਾ ॥

ਆਓ, ਕੁਝ ਉੱਤੇ ਚੜ੍ਹਕੇ ਇਸਨੂੰ ਮਿਲੀਏ, ਉਹੋ! ਇਹ ਤਾਂ ਸਾਡੇ ਪਿੰਡ ਦਾ ਬੁੱਢਾ ਉੱਦਮੀ ਚਪਰਾਸੀ ਹੈ, ਕਿ ਸਿਮਲੇ ਦੇ ਕਿਸੇ ਦਫਤਰ ਵਿੱਚ ਨੌਕਰ ਹੈ, ਲੌ ਉਹ ਸਾਹ ਲੈਣ ਲਈ ਉਸ ਚੌੜੀ ਸ਼ਿਲਾ ਪੁਰ ਬੈਠ ਗਿਆ, ਆਓ ਇਸ ਨੂੰ ਪੁੱਛੀਏ ਕਿ ਹੋਰ ਤਾਂ ਸਾਰੇ ਹੀ ਸੰਝ ਹੁੰਦੇ ਹੀ ਘਰ ਆ ਜਾਂਦੇ ਹਨ, ਤੈਨੂੰ ਰੋਜ ਰਾਤ ਕਿਉਂ ਪੈ ਜਾਂਦੀ ਹੈ ॥

ਕਿਉਂ ਭਾਈ ਉੱਦਮੀ ਤੇਰੀ ਪਿੱਠ ਪੁਰ ਕੀ ਰੱਸੀ ਨਾਲ ਭਾਰ ਬੱਧਾ ਹੋਇਆ ਹੈ ? ਅਰ ਤੈਨੂੰ ਰੋਜ ਇੰਨਾਂ ਚਿਰ ਕਿਉਂ ਹੋ ਜਾਂਦਾ ਹੈ, ਮਹਾਰਾਜ ! ਮੇਰੀ ਪਿੱਠ ਪੁਰ ਧੌਨ ਭਰ ਦੀਆਂ ਤਿੰਨ ਪੱਥਰ ਦੀਆਂ ਸਲੇਟਾਂ ਬੱਝੀਆਂ ਹੋਈਆਂ ਹਨ, ਅਰ ਮੈਂ ਸਿਮਲੇ ਵਿੱਚ ਨੌਕਰ ਹਾਂ, ਇੱਥੋਂ ਛੀ ਸੱਤ ਮੀਲ ਦੂਰ ਹੈ, ਪੰਜ ਵਜੇ ਛੁੱਟੀ ਮਿਲਦੀ ਹੈ, ਇੰਨਾਂ ਭਾਰ ਰੋਜ ਚੁੱਕਕੇ ਲਿਆਉਂਦਾ ਹਾਂ, ਬੁੱਢਾ ਆਦਮੀ ਹਾਂ, ਹੌਲੀ ੨ ਤੁਰਦਾ ਹਾਂ, ਘਰ ਆਉਂਦੇ ੨ ਰਾਤ ਹੋ ਜਾਂਦੀ ਹੈ ॥

ਕਿਉਂ ਬਈ ਏਹ ਸਿਲਾਂ ਰੋਜ ਕਿਉਂ ਇਡੀ ਦੂਰੋਂ ਚਕ ਕੇ ਲਿਆਉਂਦਾ ਹੈਂ ? ਇੱਥੇ ਬੀ ਤਾਂ ਸਭਨੀ ਪਾਸੀਂ ਪਹਾੜ ਹੀ ਪਹਾੜ ਖੜੇ ਹਨ, ਮਹਾਰਾਜ ਏਹ ਸਲੇਟਾਂ ਚੌੜੀਆਂ ੨ ਤੇ ਘੜੀਆਂ ਹੋਈਆਂ ਹਨ, ਘਰ ਵਿੱਚ ਲਾਵਾਂਗਾ, ਸਿਮਲੇ ਵਿੱਚ ਪੱਥਰ ਸਸਤਾ ਮਿਲ ਗਿਆ ਹੈ, ਮੈਂ ਮੁੱਲ ਲੈ ਲਿਆ ਹੈ, ਮੇਰਾ ਘਰ ਢਹ ਪਿਆ ਹੈ, ਉਸ ਵਿੱਚ ਲਾਉਣ ਨੂੰ ਚਾਹੀਏ, ਮਜੂਰਾਂ ਥੋਂ ਢੁਆਉਂਦਾ ਤਾਂ ਤੀਹ ਚਾਲੀਹ ਰੁਪੈ ਮਜੂਰੀ ਦੇਣੀ ਪੈਂਦੀ, ਗਰੀਬ ਆਦਮੀ ਹਾਂ, ਇਤਨਾ ਰੁਪਜਾ ਕਿੱਥੋਂ ਲਿਆਵਾਂ, ਦਫਤਰੋਂ ਆਉਂਦਾ ਹਾਂ, ਦੋ ਤਿੰਨ ਸਿਲਾਂ ਰੋਜ ਪਿੱਠ ਪੁਰ ਬੰਨ ਲਿਆਉਂਦਾ ਹਾਂ, ਚਵਾਂ ਮਹੀਨਿਆਂ ਵਿੱਚ ਸਾਰਾ ਪੱਥਰ

ਇਕੁਰ ਹੀ ਲੈ ਆਇਆ ਹਾਂ, ਮੇਰੇ ਘਰ ਲਈ ਬਹੁਤ ਹਨ ॥

ਓਹੋ, ਭਾਈ ਉੱਦਮੀ ! ਦਿਨ ਭਰ ਦਫਤਰ ਵਿੱਚ ਕੰਮ ਕਰਦੇ ਹੋ, ਅਰ ਚਾਰ ਮਹੀਨੇ ਥੋਂ ਰੋਜ ਇੰਨਾ ਭਾਰ ਢੋ ਕੇ ਲਿਆਉਂਦੇ ਹੋ, ਬੜੇ ਵਡੇ ਪੁਰਖਾਰਥੀ ਹੋ, ਮਹਾਰਾਜ ! ਮੇਰੇ ਬਾਲ ਨਿੱਕੇ ੨ ਹਨ, ਸਿਆਲ ਵਿੱਚ ਬਰਫ ਪਵੇਗੀ, ਅਰ ਘਰ ਨਾ ਬਣੇਗਾ ਤਾਂ ਕਿੱਥੇ ਰਹਣਗੇ ? ਇਨ੍ਹਾਂ ਦੇ ਅਰਾਮ ਲਈ ਧੁਪ, ਛਾਂ, ਹਨੇਰੀ, ਮੀਂਹ ਇੰਨੇ ਦੁੱਖ ਸਹਾਰਦਾ ਹਾਂ, ਮਰ ਜਾਵਾਂਗਾ, ਤਾਂ ਚੇਤੇ ਤਾਂ ਰੱਖਣਗੇ ਕਿ ਸਾਡੇ ਸੁਖ ਲਈ ਪਿਉ ਨੈ ਰੋਜ ਚਾਰ ਮਹੀਨੇ ਇੰਨਾ ਦੁਖ ਪਾਕੇ ਘਰ ਬਣਾਇਆ ਅਰ ਆਪਣੀ ਲਈ ਇੱਕ ਚੇਤਾਵਨੀ ਛਡ ਗਿਆ ॥

ਵਾਹ ਭਈ ਉਦਮੀ ਯਾਦ ਰੱਖਣਗੇ, ਕਿ ਤੇਰੇ ਪੈਰ ਪੂਜਣਗੇ, ਅਜਿਹਾ ਕਿਰਪਾਲ ਪਿਉ ਉਲਾਦ ਵਾਸਤੇ ਇਡੀ ਮਿਹਨਤ ਕਰਨ ਵਾਲਾ ਕਦੀ ਭੁਲਦਾ ਹੁੰਦਾ ਹੈ, ਤੇਰੇ ਪੁੱਤ ਕੀ ਪੋਤੇ ਤੇ ਪੜੋਤੇ ਯਾਦ ਕੀਤਾ ਕਰਨਗੇ ॥

ਸਚ ਇਹ ਹੈ ਕਿ ਦੁਨੀਆਂ ਵਿੱਚ ਬੱਚਿਆਂ ਲਈ ਮਾਤਾ ਪਿਤਾ ਥੋਂ ਵਧਕੇ ਹੋਰ ਕੋਈ ਸੁਖ ਦਾਯਕ ਨਹੀ ਹੈ, ਕੀ ੨ ਕਸ਼ਟ ਸਹਾਰਦੇ ਹਨ, ਕਿ ਬਾਲਾਂ ਨੂੰ ਸੁਖ ਮਿਲੇ, ਅਰ ਦੁਖ ਨਾ

ਪਾਉਣ, ਫੇਰ ਕੀ ਬੱਚਿਆਂ ਨੂੰ ਇਹ ਚਾਹੀਦਾ ਹੈ, ਕਿ ਉਨ੍ਹਾਂ ਦੀ ਸੇਵਾ ਥੋਂ ਕੰਨੀ ਕਤਰਾਉਣ, ਨਹੀਂ ਸਗੋਂ ਉਨ੍ਹਾਂ ਦੀ ਟਹਲ ਨੂੰ ਆਪਣੀ ਭਲਿਆਈ ਸਮਝਣਾ ਚਾਹੀਏ, ਚੰਗੇ ਬੱਚੇ ਓਹੋ ਹਨ ਜੋ ਮਾਂ ਪਿਉ ਦੀ ਆਗਿਆ ਨੂੰ ਸਿਰ ਪੁਰ ਰੱਖਦੇ ਹਨ, ਅਰ ਉਨ੍ਹਾਂ ਨੂੰ ਪ੍ਰਸਿੰਨ ਕਰਨਾ ਆਪਣਾ ਧਰਮ ਸਮਝਦੇ ਹਨ॥

ਚੰਗੇ ਕਹੀਏ ਬਾਲ ਓਹੋ ਹੀ ਮਾਪਿਆਂ ਨੂੰ ਜੋ ਮੰਨਣ,
ਭਲ ਮਣਸਊ ਤੇ ਨੇਕੀ ਬੁਧਿ ਮਾਪਿਆਂ ਦੀ ਹੈ ਸੇਵਾ।
ਦੁਨੀਆਂ ਦੇ ਵਿੱਚ ਹੋਨ ਉਜਾਗਰ ਅੰਤ ਸੁਰਗਨੂੰ ਜਾਵਨ,
ਵਡੀ ਉਪਾਸ਼ਨਾ ਦੁਨੀਆਂ ਅੰਦਰ ਮਾਪਿਆਂ ਦੀ ਹੈ ਸੇਵਾ।
ਇਹ ਨੇਕੀ ਹੈ ਪਾਸ ਜਿਨ੍ਹਾਂ ਦੇ ਭਾਗਾਂ ਵਾਲੇ ਓਹੋ,
ਦੁਨੀਆਂ ਅੰਦਰ ਲਖ ਨਿਆਮਤ ਮਾਪਿਆਂ ਦੀ ਹੈ ਸੇਵਾ।
ਪਾਲਿਆ ਪੋਸਿਆ ਸਾਨੂੰ ਓਹਨਾਂ ਸਹਕੇ ਦੁਖ ਹਜਾਰਾਂ,
ਜੋਗ ਅਸਾਂ ਨੂੰ ਬੀ ਫਿਰ ਮਾਪਿਆਂ ਦੀ ਹੈ ਸੇਵਾ।
ਬਚਿਆਂ ਦਾ ਕੀ ਧਰਮ ਹੈ ਬੇਲੀ ? ਜੋ ਕੋਈ ਮੈਨੂੰ ਪੁਛੇ,
ਤੁਰਤ ਓਸਨੂੰ ਉੱਤਰ ਦੇਵਾਂ ਮਾਪਿਆਂ ਦੀ ਹੈ ਸੇਵਾ।
ਗੁਰਦੇਵ ਮਾਤਾ ਗੁਰਦੇਵ ਪਿਤਾ ਆਪ ਗੁਰੂ ਨੇ ਆਖਿਆ,
ਬੈਕੁੰਠ ਦੁਨੀ ਦਾ ਸਚ ਪੁਛੋ ਤਾਂ ਮਾਪਿਆਂ ਦੀ ਹੈ ਸੇਵਾ।

# ਕਸਰਤ ਦੇ ਗੁਣ

ਕਹਾਉਤ ਹੈ ਕਿ ਦੇਹ ਅਰੋਗਤਾ ਹਜਾਰ ਨਿਆਮਤ ਹੈ, ਅਰਥਾਤ ਅਰੋਗਤਾ ਥੋਂ ਵਧਕੇ ਦੁਨੀਆਂ ਵਿੱਚ ਹੋਰ ਕੋਈ ਪਦਾਰਥ ਨਹੀਂ, ਧਿਆਨ ਨਾਲ ਸੋਚੋ ਤਾਂ ਇਹ ਕਹਾਉਤ ਠੀਕ ਹੈ, ਮੰਨ ਲਿਆ ਕਿ ਤੁਸੀ ਈਸ਼੍ਵਰ ਦਾਤ ਬ੍ਰਿਤੀ ਜਾਂ ਆਪਣੀ ਮਿਹਨਤ ਨਾਲ ਵਿਦਿਆ ਵਿੱਚ ਪ੍ਰਬੀਨ ਹੋ ਗਏ, ਅਰ ਪਤ ਪ੍ਰਤੀਤ ਤੇ ਧਨ ਦੌਲਤ ਵਿੱਚ ਚੌਕੂੰਟ ਵਿੱਚ ਧੁੰਮ ਗਏ, ਪਰ ਜੇ ਸਰੀਰ ਅਰੋਗ ਨਹੀਂ. ਤਾਂ ਕਿਸ ਕੰਮ, ਜਦ ਸਦਾ ਸਿਰ ਪੀੜ ਰਹੀ, ਤੇ ਭੋਜਨ ਦੇ ਨਾ ਪਚਣ ਜਾਂ ਢਿੱਡ ਪੀੜ ਦਾ ਗਿਲਾ ਕਰਦੇ ਰਹੇ, ਤਾਂ ਵਿਦਿਆ ਕਿਸ ਕੰਮ ਆਊ, ਤੇ ਧਨ ਦੌਲਤ ਨੂੰ ਕਿਹੜੀ ਚੋਂਦੀ ਛੱਤ ਪੁਰ ਧਰੋਗੇ, ਖ਼ੁਸ਼ੀ ਤੁਹਾਨੂੰ ਕਦੀ ਨਸੀਬ ਨਾ ਹੋਵੇਗੀ, ਅਰ ਸੁਖ ਤੁਹਾਥੋਂ ਬਾਰਾਂ ਬਾਰਾਂ ਕੋਹ ਨੱਠੇਗਾ ॥

ਇਸ ਥੋਂ ਤੁਸੀ ਦੇਖ ਸੱਕਦੇ ਹੋ ਕਿ ਅਰੋਗਤਾ ਆਦਮੀ ਲਈ ਕਿੱਡੀ ਲੋੜੀਦੀ ਹੈ, ਨਿਰੀ ਲੋੜੀਦੀ ਹੀ ਨਹੀਂ, ਸਗੋਂ ਅਵਸਜ ਹੈ, ਅਰੋਗਤਾ ਨਾ ਹੋਊ ਤਾਂ ਕੋਈ ਕੰਮ ਬੀ ਨਹੀਂ ਹੋ ਸੱਕੇਗਾ, ਇੱਕ ਦੇਹ ਦੀ ਨਿਰਬਲਤਾਈ ਹਜਾਰ ਰੋਗਾਂ ਦੀ ਜੜ੍ਹ ਹੈ, ਦੇਹ ਨਤਾਕਤ ਰਹੇਗੀ, ਤਾਂ ਆਦਮੀ ਨਾ ਚੰਗਾ ਭੋਜਨ ਖਾ

ਪਚਾ ਸਕੇਗਾ, ਨਾ ਦਿਲ ਲਾਕੇ ਮਿਹਨਤ ਨਾਲ ਕੋਈ ਕੰਮ ਕਰ ਸਕੇਗਾ, ਸਗੋਂ ਨਿਤਾ ਪ੍ਰਤੀ ਢਿੱਲਾ ਤੇ ਹਡ ਰਖ ਹੁੰਦਾ ਜਾਏਗਾ ॥

ਇਸ ਨਾਲੋਂ ਚੰਗੀ ਗੱਲ ਇਹ ਹੈ, ਕਿ ਅਰੰਭ ਥੋਂ ਹੀ ਅਜਿਹਾ ਕੰਮ ਕੀਤਾ ਜਾਵੇ ਕਿ ਨਿਰੀ ਅਰੋਗਤਾ ਪੱਕੀ ਹੀ ਨਾ ਰਹੇ, ਸਗੋਂ ਸਦਾ ਵਧੀਕ ਰਹੇ, ਤੁਸੀ ਪੁੱਛੋਗੇ ਕਿ ਇਹ ਕਿਸ ਚੀਜ ਨਾਲ ਹੁੰਦਾ ਹੈ, ਇਸ ਦਾ ਉੱਤਰ ਹੈ ਕਿ ਕਸਰਤ ਨਾਲ, ਕਸਰਤ ਨਾਲ ਸਰੀਰ ਪ੍ਰਸਿੰਨ ਤੇ ਮਨ ਖਿੜਿਆ ਰੰਹਦਾ ਹੈ, ਭੁੱਖ ਖੂਬ ਲੱਗਦੀ ਹੈ, ਖਾਣਾ ਖਾਧਾ ਚੰਗੀ ਤਰ੍ਹਾਂ ਪਚਦਾ ਹੈ, ਨਾੜਾਂ ਵਿੱਚ ਲਹੂ ਖੁੱਲੇ ਗੇੜੇ ਲਾਉਂਦਾ ਹੈ, ਅਰ ਇਹ ਅਰੋਗਤਾ ਲਈ ਗੁਣਕਾਰ ਹੈ, ਦੇਹ ਦੇ ਪੱਠੇ ਚੰਗੇ ਵਧਦੇ ਤੇ ਬਲ਼ਵਾਨ ਹੁੰਦੇ ਹਨ, ਛਾਤੀ ਚੌੜੀ ਹੁੰਦੀ ਹੈ, ਪਿੰਡਾ ਤਿਆਰ ਰੰਹਦਾ ਹੈ, ਬਲ ਵਧਦਾ ਹੈ, ਫਲ ਇਹ ਹੁੰਦਾ ਹੈ ਕਿ ਆਦਮੀ ਰੋਗ ਦਾ ਦੁਖ ਘਟ ਪਾਉਂਦਾ ਹੈ, ਸਦਾ ਪ੍ਰਸਿੰਨ ਰੰਹਦਾ ਹੈ, ਅਰ ਉਮਰ ਵਡੀ ਹੁੰਦੀ ਹੈ ॥

ਪੇਂਡੂਆਂ ਨੂੰ ਤੁਸਾਂ ਡਿੱਠਾ ਹੋਊ, ਬਾਲ ਲੰਮੇ, ਲਾਲ ਸੇਉ ਵਰਗੇ ਚਿਹਰੇ, ਤਕੜੇ ਸਰੀਰ ਵਾਲੇ ਹੁੰਦੇ ਹਨ, ਰੋਗੀ ਬੀ ਘੱਟ ਹੁੰਦੇ ਹਨ, ਅਰ ਅਵਸਥਾ ਬੀ ਵਡੀ ਭੋਗਦੇ ਹਨ, ਇਨ੍ਹਾਂ

ਦੇ ਸਾਮ੍ਹਣੇ ਸ਼ਹਰੀਏ ਨਿੱਕੀ ਡੀਲ ਵਾਲੇ ਤੇ ਨਿਰਬਲ ਹੁੰਦੇ ਹਨ, ਅਰ ਰੋਗ ਉਨ੍ਹਾਂ ਨੂੰ ਬਾਹਲਾ ਲੱਗਾ ਰੰਹਦਾ ਹੈ, ਇਸ ਦਾ ਕਾਰਣ ਇਹ ਹੈ, ਕਿ ਪੇਂਡੂਆਂ ਦੇ ਪਹਲੇ ਤਾਂ ਕੰਮ ਹੀ ਅਜਿਹੇ ਹੁੰਦੇ ਹਨ ਕਿ ਉਨ੍ਹਾਂ ਵਿੱਚ ਕਸਰਤ ਬਹੁਤ ਹੁੰਦੀ ਰੰਹਦੀ ਹੈ, ਦੂਜੇ ਉਨ੍ਹਾਂ ਨੂੰ ਸੱਜਰੀ ਪੌਣ ਭੱਖਣ ਲਈ ਬਾਹਲੀ ਮਿਲਦੀ ਰੰਹਦੀ ਹੈ, ਸ਼ਹਰਾਂ ਤੇ ਕਸਬਿਆਂ ਵਿੱਚ ਕਿੰਉ ਜੋ ਵਸੋਂ ਬਹੁਤ ਹੁੰਦੀ ਹੈ, ਪੌਣ ਬਾਹਲਾ ਮਲੀਨ ਹੋ ਜਾਂਦੀ ਹੈ, ਬਸ ਜੇ ਸ਼ਹਰ ਵਿੱਚ ਰਹਕੇ ਇਹ ਚਾਹੁੰਦੇ ਹੋ, ਕਿ ਪੇਂਡੂਆਂ ਵਾਂਙੂ ਤਕੜੇ ਅਰੋਗ ਰਹੋ, ਤਾਂ ਸੰਧਿਆ ਜਾਂ ਸਵੇਰ ਨੂੰ ਠੰਡੀਆਂ ਸੜਕਾਂ ਜਾਂ ਵਸੋਂ ਥੋਂ ਕੁਝ ਦੂਰ ਘੰਟਾ ਦੋ ਘੰਟੇ ਫਿਰ ਆਇਆ ਕਰੋ, ਖੁੱਲੇ ੨ ਚੌੜੇ ਮਦਾਨਾਂ ਵਿੱਚ ਫਿਰੋਗੇ, ਲਹਲਹਾਉਂਦੇ ਖੇਤ, ਸਾਵੇ ੨ ਰੁੱਖ, ਬੂਟੇ ਅਰ ਵਗਦਾ ਪਾਣੀ ਦੇਖੋਗੇ ਤਾਂ ਤੁਹਾਡਾ ਦਿਲ ਪਰਚੇਗਾ, ਮਨ ਬੀ ਪਰਸਿੰਨ ਰਹੇਗਾ, ਸਜਰੀ ਪੌਣ ਬੀ ਖਾਣ ਨੂੰ ਮਿਲੇਗੀ, ਅਰ ਅਰੋਗਤਾ ਬੀ ਬਣੀ ਰਹੇਗੀ ॥

ਪੜ੍ਹ ਲਿਖਕੇ ਜਦ ਛੁੱਟੀ ਮਿਲੇ ਤਾਂ ਮਦਰੱਸੇ ਜਾਂ ਆਪਣੇ ਕਟੜੇ ਮਦਾਨ ਵਿੱਚ ਦੌੜਿਆ ਕਰੋ, ਕਬੱਡੀ ਜਾਂ ਖਿੱਦੋ ਪੱਟੀ ਖੇਡਿਆ ਕਰੋ, ਵਡੀਆਂ ਲਾਭਦਾਇਕ ਹਨ, ਥਕੇਵਾਂ ਉਤਰ ਜਾਂਦਾ ਹੈ, ਮਨ ਖੁਸ਼ ਤੇ ਪ੍ਰਸਿੰਨ ਰੰਹਦਾ ਹੈ, ਹਥ ਪੈਰ

ਖੁੱਲਦੇ ਹਨ, ਸਰੀਰ ਵਿੱਚ ਬਲ ਤੇ ਚਤੁਰਾਈ ਆਉਂਦੀ ਹੈ, ਇਸ ਥੋਂ ਬਾਝ ਕਸਰਤ ਕਰਕੇ ਘਰ ਜਾਓ ਤਾਂ ਭੋਜਨ ਰੱਜ ਕੇ ਖਾਓਗੇ, ਅਰ ਉਸਨੂੰ ਪਚਾ ਬੀ ਚੰਗੀ ਤਰ੍ਹਾਂ ਸਕੋਗੇ ॥

ਗੱਲ ਕਾਹਦੀ ਕਸਰਤ ਅਜਿਹੀ ਵਸਤ ਹੈ ਕਿ ਅਰੋਗਤਾ ਰੱਖਣ ਤੇ ਬਲ ਦੇ ਵਧਾਉਣ ਲਈ ਹਰ ਮਨੁਖ ਨੂੰ ਕਰਨੀ ਚਾਹੀਦੀ ਹੈ। ਪੜ੍ਹਨ ਲਿਖਣ ਵਾਲੇ ਤੇ ਵਿਦਿਆਰਥੀਆਂ ਨੂੰ ਤਾਂ ਇਸ ਗੱਲ ਦੀ ਬਹੁਤ ਹੀ ਲੋੜ ਹੈ, ਕਿਉਂ ਜੋ ਪੜ੍ਹਨ ਲਿਖਣ ਵਾਲਿਆਂ ਨੂੰ ਸੋਚਣਾ ਤੇ ਧਿਆਨ ਦੇਣਾ ਪੈਂਦਾ ਹੈ, ਅਰ ਇਸ ਥੋਂ ਥਕਾਵਟ ਹੁੰਦੀ ਹੈ, ਤੇ ਥੱਕੇ ਹੋਏ ਆਦਮੀ ਪਾਸੋਂ ਗਠ ਕੇ ਕੰਮ ਨਹੀਂ ਹੁੰਦਾ, ਕਸਰਤ ਦਾ ਇਹ ਗੁਣ ਹੈ, ਕਿ ਇਸ ਥਕੇਵੇਂ ਨੂੰ ਲਾਹੁੰਦੀ ਹੈ ਅਰ ਨਵੇਂ ਸਿਰੇ ਆਦਮੀ ਨੂੰ ਤਕੜਿਆਂ ਤੇ ਪ੍ਰਸਿੰਨ ਬਣਾਕੇ ਫੇਰ ਮਿਹਨਤ ਕਰਨ ਦਾ ਬਲ ਉਸ ਵਿਚ ਉਤਪੱਤ ਕਰ ਦਿੰਦੀ ਹੈ।

## ਮੁਨਸ਼ੀ ਖੁਸ਼ਾਲ ਚੰਦ ਦਾ ਸਮਾਚਾਰ

ਸੈਲ ਕਰਨੀ ਹੋਵੇ ਤਾਂ ਸੰਝ ਨੂੰ ਘੜੀ ਦੋ ਘੜੀਆਂ ਆਦਮੀ ਦਿੱਲੀ ਦੇ ਬਜਾਰ ਚਾਂਦਨੀ ਚੌਕ ਵਿਚ ਫਿਰੇ, ਚੌਕ ਵਡੀ ਸੋਹਣੀ ਡੌਲਦਾ ਹੈ, ਇੱਕ ਪਾਸੇ ਇਕ ਅਰਧ ਬ੍ਰਿਤ ਹੈ,

ਅਰ ਇਸ ਵਿਚ ਬਜ਼ਾਜ਼ਾਂ ਦੀਆਂ ਹੱਟਾਂ ਹਨ ਅਰ ਮੈਦਾਨ ਵਿਚ ਸੜਕ ਦੇ ਕੰਢੇ ਕਈ ਟੋਪੀਆਂ ਵਾਲੇ ਤੇ ਮੁਨਿਆਰ ਆਦਿਕ ਬੈਠ ਦੇ ਹਨ ਦੂਜੇ ਪਾਸੇ ਮਲਕਾ ਦੇ ਬਾਗ ਦੇ ਸੁੰਦਰ ਕਟਹਰੇ ਤੇ ਦਰਵਾਜ਼ੇ ਹਨ, ਉੱਚੇ ਤੇ ਸੋਹਣੇ ਘਰ ਸਾਫ ਸੁਥਰੀਆਂ ਚੌੜੀਆਂ ਸੜਕਾਂ, ਅਤੇ ਫਲ ਫੁੱਲਾਂ ਦੇ ਸਾਵੇ ੨ ਬ੍ਰਿੱਛ ਦਿਸਦੇ ਹਨ ਚੌਂਕ ਤੇ ਬਜਾਰ ਦੇ ਵਿਚਕਾਰ ਇੱਕ ਚੌੜੀ ਸੜਕ ਜਾਂਦੀ ਹੈ, ਜਿਸ ਦੇ ਤਿੰਨ ਭਾਗ ਹਨ, ਦੋਹੀਂ ਪਾਸੀਂ ਰੋੜਾਂ ਤੇ ਕੰਕਰਾਂ ਦੀਆਂ ਪੱਕੀਆਂ ਸੜਕਾਂ ਬੱਗੀਆਂ ਤੇ ਬਹਿਲਾਂ ਆਦਕ ਦੇ ਆਉਣ ਜਾਣ ਲਈ ਬਣੀਆਂ ਹੋਈਆਂ ਹਨ ਅਰ ਵਿਚਕਾਰ ਨਹਿਰ ਚਲਦੀ ਹੈ ਜਿਸ ਨੂੰ ਪੱਥਰਾਂ ਨਾਲ ਪਾਟ ਕੇ ਪੈਰੀਂ ਤੁਰਨੇ ਵਾਲਿਆਂ ਦੇ ਵਾਸਤੇ ਵਡਾ ਚੰਗਾ ਰਸਤਾ ਬਣਾ ਦਿਤਾ ਹੈ, ਇਸ ਸੜਕ ਦੇ ਵਿਚਕਾਰ, ਘੰਟਾ ਘਰ ਦੀ ਉੱਤਮ ਇਮਾਰਤ ਹੈ, ਇਸ ਮੁਨਾਰੇ ਦੇ ਹੇਠਾਂ ਅਰ ਸੜਕ ਦੇ ਕੰਢਿਆਂ ਪੁਰ ਸੈਂਕੜੇ ਛਾਬੜੀਆਂ ਵਾਲੇ ਹਾਕਾਂ ਮਾਰ ੨ ਕੇ ਆਪਣੇ ਹੋਕੇ ਸੁਣਾਉਂਦੇ ਹੰਨ ਅਰ ਸੈਲ ਕਰਨ ਵਾਲਿਆਂ ਦਾ ਦਿਲ ਪਸਮਾਉਂਦੇ ਹਨ, ਮੀਆਂ ਮਾਸ਼ਕੀ ਬੀ ਆਪਣਾ ਕਟੋਰਾ ਅਚਰਜ ਸੁਰੀਲੇ ਛਨ-ਕਾਰ ਨਾਲ ਵਜਾਉਂਦੇ ਹਨ, ਹਜਾਰਾਂ ਬਾਂਕੇ ਤੇ ਛੈਲ ਛਬੀਲੇ ਸੈਲਾਨੀ ਸੋਟੀ ਰੁਮਾਲ ਹੱਥ ਵਿੱਚ ਲਈ ਟਹਲਦੇ ਫਿਰਦੇ

ਹਨ, ਬੱਗੀ, ਘੋੜੇ, ਰਥ ਬਹਲਾਂ ਆਦਿਕ ਸਵਾਰੀਆਂ ਦੀ ਘਮਸਾਨ ਚੌਦੇਂ ਲੱਗੀ ਹੋਈ ਹੈ, ਅਰ ਚਾਰੇ ਪਾਸਿਓਂ, ਹਟੋ ਬਚੋ ਦੀ ਅਵਾਜ਼ ਕੰਨਾਂ ਵਿੱਚ ਆ ਰਹੀ ਹੈ, ਅਸੀ ਜਦ ਖਲੋਕੇ ਇਹ ਤਮਾਸ਼ਾ ਦੇਖਦੇ ਹਾਂ ਤਾਂ ਨਜ਼ਰ ਦਾ ਉੱਠਣ ਤੇ ਪੈਰ ਦਾ ਤੁਰਨ ਨੂੰ ਦਿਲ ਨਹੀਂ ਕਰਦਾ।

ਪਰ ਸੱਚ ਪੁਛੋ ਤਾਂ ਅੱਜ ਅਸੀ ਬਜਾਰ ਦੀ ਸੈਲ ਕਰਨ ਨਹੀਂ ਆਏ, ਸਗੋਂ ਨਾਲਦੀ ਗਲੀ ਵਿੱਚ ਮੁਨਸ਼ੀ ਖ਼ੁਸ਼ਾਲਚੰਦ ਦਾ ਘਰ ਹੈ, ਉਨ੍ਹਾਂ ਨੂੰ ਮਿਲਨ ਲਈ ਅਸਾਂ ਇੱਥੇ ਆਉਣ ਦੀ ਖੇਚਲ ਕੀਤੀ ਹੈ, ਆਓ ਚਲੀਏ, ਮੁਨਸ਼ੀ ਸਾਹਬ ਨਾਲ ਮੁਲਾਕਾਤ ਕਰੀਏ, ਗਲੀ ਦੇ ਇਕ ਪਾਸੇ ਚੌੜਾ ਜਿਹਾ ਮਦਾਨ ਹੈ, ਅਰ ਉਸ ਵਿੱਚ ਇੱਕ ਸੋਹਾਏ ਮਾਨ ਘਰ ਦਾ ਸੁੰਦਰ ਬੂਹਾ ਹੈ, ਅਰ ਉਸ ਵਿਚ ਤਖਤ ਪੋਸ ਪੁਰ ਬੈਠਾ ਚੌਂਕੀ ਦਾਰ ਹੁੱਕਾ ਪੀ ਰਿਹਾ ਹੈ, ਕਿਉਂ ਭਾਈ ਗੁਪਾਲਾ ਮੂਨਸੀ ਸਾਹਿਬ ਘਰ ਹੀ ਹਨ ਆਈਏ ਮਹਾਰਾਜ ! ਮੁਨਸ਼ੀ ਸਾਹਿਬ ਦੀਵਾਨਖਾਨੇ ਵਿਚ ਬੈਠੇ ਹਨ।

ਬੂਹੇ ਵਿਚੋਂ ਨਿਕਲ ਕੇ ਵਿਹੜੇ ਵਿੱਚ ਆਏ, ਤਾਂ ਮਨ ਆਪ ਥੋਂ ਆਪ ਬਾਗ ੨ ਹੁੰਦਾ ਜਾਂਦਾ ਹੈ, ਵਿਹੜਾ ਬਹੁਤ ਖੁੱਲਾ ਹੈ, ਤੇ ਇਸ ਵਿੱਚ ਨਿੱਕਾ ਜਿਹਾ ਬਗੀਚਾ ਲਗਾ ਹੋਇਆ ਹੈ, ਫੁੱਲਾਂ

ਦੀ ਭਿੰਨੀ ਸੁਗੰਧਿ ਅਰ ਕਈ ਤਰ੍ਹਾਂ ਦੇ ਰੰਗਾਂ ਦੀ ਬਹਾਰ ਅੱਖਾਂ ਨੂੰ ਤਰਾਉਤ, ਤੇ ਦਿਲ ਨੂੰ ਠੰਡ ਪਾਉਂਦੀ ਹੈ, ਵਿਚਕਾਰ ਸਾਫ ਸੁਥਰੀ ਭੀੜੀ੨ ਲਾਲ ਪੱਥਰੀ ਦੀਆਂ ਸੜਕਾਂ ਹਨ, ਅਰ ਸਫਾਈ ਇੱਡੀ ਹੈ, ਕਿ ਕਿਧਰੇ ਪੱਤ੍ਰ ਤਕ ਪਿਆ ਨਹੀਂ ਦਿਸਦਾ॥

ਵਿਹੜੇ ਥੋਂ ਤਿੰਨ ਚਾਰ ਪੌੜੀਆਂ ਚੜ੍ਹ ਕੇ ਵਡੇ ਦਲਾਨ ਦੇ ਅੱਗੇ ਚਬੂਤ੍ਰਾ ਹੈ, ਅਰ ਉਸ ਪੁਰ ਹੁਣੇ ਛਣਕਾ ਹੋਇਆ ਹੈ ਇਸ ਲਈ ਮਿੱਟੀ ਦੀ ਸੁਹਾਵਣੀ ਸੁਗੰਧ ਆ ਰਹੀ ਹੈ, ਰੌਸ ਪੁਰ ਕੁਰਸੀਆਂ ਤੇ ਮੂੜ੍ਹੇ ਰਖੇ ਹਨ, ਸਾਮਣੇ ਦਲਾਨ ਵਿਚ ਚਿੱਟੀ ਚਾਨਣੀ ਵਿਛੀ ਹੋਈ ਹੈ, ਕੰਧਾ ਤੇ ਛੱਤ ਨਾਲ ਕਿਧਰੇ ੨ ਵਡੀ ਦਰੇਸੀ ਨਾਲ ਮੂਰਤਾਂ ਤੇ ਬਲੌਰੀ ਵਸਤਾਂ ਦੀ ਸਜਾਉਟ ਹੈ, ਕੰਧ ਦੇ ਸਹਾਰੇ ਇਕ ਦੋ ਅਲਮਾਰੀਆਂ ਲਗੀਆਂ ਹੋਈਆਂ ਹਨ, ਅਰ ਇਨਾਂ ਵਿਚ ਕਿਤਾਬਾਂ ਲਾਈਆਂ ਹੋਈਆਂ ਹਨ, ਸਾਮਣੇ ਕਲੀਚਾ ਵਿਛਿਆ ਹੋਇਆ ਹੈ, ਅਰ ਵਡਾ ਤਕੀਆ ਲੱਗਾ ਹੋਇਆ ਹੈ, ਪਰ ਜਿਸ ਚੀਜ ਨੂੰ ਦੇਖੋ ਸਫਾਈ ਕੁਟ ੨ ਕੇ ਭਰੀ ਹੈ, ਅਰ ਸਾਰੇ ਘਰ ਵਿਚ ਕ੍ਰਮ ਤੇ ਦ੍ਰੇਸੀ ਅਜਿਹੀ ਉੱਤਮ ਹੈ ਕਿ ਦੇਖ ਕੇ ਦਿਲ ਪ੍ਰਸਿੰਨ ਹੋ ਜਾਂਦਾ ਹੈ।

ਮੁਨਸ਼ੀ ਸਾਹਿਬ ਨਾਲ ਕਦੀ ਸੁਥਰੇ ਪਨ ਦੀ ਉਪਮਾ ਕਰੋ ਤਾਂ ਆਖ ਦੇ ਹਨ, ਕਿ ਸਫਾਈ ਤੇ ਕ੍ਰਮ ਵਿੱਚ ਕੁਝ ਭੀ

ਔਖ ਨਹੀਂ ਜੋ ਚੀਜ ਜਿੱਥੋ ਚੁਕੋ ਕੰਮ ਹੋਏ ਤੇ ਫੇਰ ਉਥੇ ਹੀ ਰਖ ਦਿਓ, ਇਸ ਨਾਲ ਘਰ ਵਿਚ ਕਦੀ ਘਮਸਾਨ ਚੌਦੇ ਨਹੀ ਮਚਦੀ, ਅਰ ਸਫਾਈ ਇਕ ਆਮਹੀ ਵਸਤੂ ਹੈ ਕਿ ਉਸ ਨਾਲ ਆਪਣਾ ਮਨ ਬੀ ਆਨੰਦ ਰੰਹਦਾ ਹੈ, ਜੋ ਦੂਜਾ ਦੇਖਦਾ ਹੈ ਉਸ ਦਾ ਦਿਲ ਬੀ ਖਿੜ ਜਾਂਦਾ ਹੈ, ਘਰ ਵਿੱਚ ਇੱਕ ਤਰਾਂ ਦੀ ਗਹਮਾਂ ਗਹਮ ਰੰਹਦੀ ਹੈ, ਸਰੀਰ ਮੰਗਲ ਤੇ ਕੁਸਲ ਰੰਹਦਾ ਹੈ ਅਰ ਜੋ ਕੰਮ ਕਰਨਾ ਹੋਵੇ, ਚੰਗੀ ਤਰਾਂ ਉੱਤਮ ਥਾਂ ਪੁਰ ਬੈਠਕੇ ਗਠ ਕੇ ਕੀਤਾ ਜਾਂਦਾ ਹੈ।

ਆਪ ਮੁਨਸੀ ਹੁਰਾਂ ਨੂੰ ਦੇਖੋ ਤਾਂ ਅੱਸੀਆਂ ਪਚਾਸੀਆਂ ਵਰ੍ਹਿਆਂ ਦੀ ਅਵਸਥਾ ਸਾਰੇ ਵਾਲ ਧੌਲੇ ਹੋ ਗਏ ਪਰ ਰੰਗ ਅਨਾਰ ਦਿਆਂ ਦਾਣਿਆਂ ਵਾਙੂ ਭਖਦਾ ਹੈ, ਨਾ ਨਜਰ ਵਿਚ ਫਰਕ ਪਿਆ ਨਾ ਕੋਈ ਦੰਦ ਡਿੱਗਾ, ਦੇਹ ਦਾ ਬਲ ਜਿਉਂ ਕਾ ਤਿਉਂ ਹੈ, ਹੁਣ ਕਹੋ ਤਾਂ ਦਸ ਕੋਹ ਪੈਂਡਾ ਕੁਝ ਚੀਜ ਨਹੀ ਸਮਝਦੇ ਚਿਹਰੇ ਦਾ ਰੰਗ ਲਾਲ ਸੂਹਾ, ਉਸ ਪੁਰ ਚਿੱਟੀ ਚਮਕੀਲੀ ਦਾੜ੍ਹੀ, ਅਰ ਚਿਹਨ ਚੱਕ੍ਰ ਥੋਂ ਪ੍ਰਤਾਪ ਪ੍ਰਗਟਦਾ ਹੈ, ਤਕੀਆ ਲਾਏ ਬੈਠੇ ਹਨ ਅਰ ਪੋਥੀ ਹਥ ਵਿਚ ਲਈ ਪੜ੍ਹ ਰਹੇ ਹਨ, ਸਾਨੂੰ ਦੇਖਕੇ ਮਾਨ ਕਰਨ ਲਈ ਖਲੋ ਗਏ, ਆਈਏ ੨ ਇਧਰ ਆਈਏ, ਤੁਸੀ ਤਾਂ ਨਿਰੇ ਪੁਰੇ ਈਦ ਦੇ ਚੰਦ ਹੋ ਗਏ ਕਦੀ

ਦਰਸ਼ਨ ਹੀ ਨਹੀ ਹੁੰਦੇ, ਮੁਨਸੀ ਸਾਹਿਬ ਕੀ ਬੇਨਤੀ ਕਰ
ਦੁਨੀਆਂ ਦੇ ਧੰਧੇ ਕਦ ਵਿਹਲ ਲੱਗਣ ਦਿੰਦੇ ਹਨ ਨਹੀਂ ਤ
ਆਪ ਦੇ ਦਰਸ਼ਨ ਸਾਡੇ ਪੂਰਨ ਭਾਗ ਹਨ।

ਅਮੀਰ ਗਰੀਬ, ਬੱਚਾ, ਬੁੱਢਾ ਜੁਆਨ ਨੌਕਰ ਚਾਕਰ
ਸਭ ਮੁਨਸ਼ੀ ਸਾਹਿਬ ਜੀ ਦੇ ਮਿੱਠਾ ਬੋਲਣ ਤੇ ਸੀਲ ਸੁਭਾਉ ਦੀ
ਉਪਮਾ ਕਰਦੇ ਹਨ ਹਰ ਜਣੇ ਨਾਲ ਕੋਮਲ ਬਾਣੀ ਤੇ ਆਦਰ
ਨਾਲ ਵਰਤਦੇ ਹਨ, ਜੋ ਮਿਲਣ ਆਉਂਦਾ ਹੈ ਸਦਾ ਜਸ
ਕਰਦਾ ਜਾਂਦਾ ਹੈ, ਕਦੀ ਪੁੱਛੀਏ ਤਾਂ ਆਖਦੇ ਹਨ, ਭਾਈ;
ਆਦਮੀ ਨੂੰ ਮਿੱਠਾ ਬੋਲਣਾ ਜਰੂਰ ਚਾਹੀਦਾ ਹੈ, ਨਹੀਂ ਤਾਂ ਲੋਕ
ਤੁਹਾਨੂੰ ਹੰਕਾਰੀ ਸਮਝਣਗੇ, ਅਰ ਲੋੜ ਥੋਂ ਬਿਨਾ ਕੋਈ
ਤੁਹਾਡੇ ਮੱਥੇ ਨਹੀਂ ਲਗੇਗਾ, ਮਿੱਤ੍ਰ ਤੁਹਾਡੇ ਮੂੰਹ ਦੇਖਣੋ ਅਵਾ-
ਜ਼ਾਰ ਹੋ ਜਾਣਗੇ, ਵੈਰੀ ਦਾੜ੍ਹੀ ਵਾਢਵੇਂ ਹੋ ਜਾਣਗੇ, ਮਿੱਠਾ
ਬੋਲਣ ਨਾਲ ਕੰਮ ਸੌਖਾ ਹੀ ਨਿਕਲ ਆਉਂਦਾ ਹੈ, ਤੇ ਹਰ
ਆਦਮੀ ਪ੍ਰਸਿੰਨ ਰੰਹਦਾ ਹੈ।

ਭਰੀ ਦਿੱਲੀ ਵਿਚ ਕੋਈ ਆਦਮੀ ਅਜਿਹਾ ਨਾ ਹੋਊ
ਜੋ ਮੁਨਸ਼ੀ ਜੀ ਦੇ ਨਾਮੀ ਨਾਉਂ ਥੋਂ ਅਣਜਾਣ ਹੋਵੇ, ਉਹ
ਢੇਰ ਚਿਰ ਤੀਕ ਸਰਕਾਰ ਅੰਗ੍ਰੇਜੀ ਦੇ ਵਡੇ ੨ ਹੁੱਦਿਆਂ ਪੁਰ
ਰਹੇ, ਪਰ ਜਿੱਥੇ ਰਹੇ, ਉੱਥੋਂ ਦੇ ਹਾਕਮ ਤੇ ਪਰਜਾ ਸਦਾ

ਗੁਣ ਗਾਉਂਦੇ ਰਹੇ, ਇਸ ਦਾ ਕਾਰਣ ਇਹ ਹੈ ਕਿ ਉਹ ਆਪਣੀ ਕੰਹਣੀ ਤੇ ਕਰਣੀ ਦੁਹਾਂ ਵਿਚ ਚੰਗੇ ਹਨ, ਦੋ ਗੱਲਾਂ ਇਹ ਬਾਹਲਾ ਕਿਹਾ ਕਰਦੇ ਹਨ; ਸੱਚ ਬੋਲਨਾ, ਤੇ ਨੀਅਤ ਸਾਫ ਰੱਖਣੀ, ਇਨ੍ਹਾਂ ਦੋ ਗੱਲਾਂ ਨਾਲ ਉਨਾਂ ਨੇ ਵਾਧਾ ਪਾਇਆ, ਅਰ ਇਨ੍ਹਾਂ ਦੇ ਨਾਲ ਹੀ ਉਨ੍ਹਾਂ ਦਾ ਸ੍ਰੇਸਟ ਨਾਉ ਕਾਲ ਵਸ ਹੋਣ ਦੇ ਪਿੱਛੋਂ ਚੇਤੇ ਰਹੇਗਾ; ਉਹ ਸੁਫਨੇ ਵਿੱਚ ਬੀ ਝੂਠ ਨਹੀਂ ਬੋਲਦੇ, ਅਰ ਬਿਧਰਮੀ ਦਾ ਦਾਗ ਕਦੀ ਉਨ੍ਹਾਂ ਦੇ ਨਾਉਂ ਦੇ ਨੇੜੇ ਫਟਕਦਾ ਨਹੀਂ ਸੁਣਿਆ, ਇੱਸੇ ਕਰਕੇ ਸਾਰੇ ਲੋਕ ਉਨ੍ਹਾਂ ਪੁਰ ਭਰੋਸਾ ਰਖਦੇ ਹਨ, ਇਨ੍ਹਾਂ ਦਾ ਨੇਮ ਹੈ ਕਿ ਜੇ ਆਪਣੇ ਕੋਲੋਂ ਕਿਸੇਦਾ ਭਲਾ ਹੋ ਸੱਕੇ ਤਾਂ ਕੰਨੀ ਨਹੀਂ ਕਤਰਾਉਂਦੇ ਆਪਣੇ ਮਤ੍ਰੈਤਾਂ ਤੇ ਨੀਵਿਆਂ ਪੁਰ ਉਹ ਸਦਾ ਭਲਾਈ ਕਰਦੇ ਰਹੇ ਹਨ, ਅਰ ਇਸ ਗੱਲ ਦਾ ਹਾਕਮਾਂ ਨੈ ਬੀ ਮੁੱਲ ਪਾਇਆ ਹੈ, ਹੁਣ ਸਰਕਾਰੇ ਦਰਬਾਰੇ ਮੁਨਸ਼ੀ ਸਾਹਿਬ ਜੀ ਦਾ ਵਡਾ ਮਾਨ ਹੁੰਦਾ ਹੈ, ਘਰ ਇੱਕ ਵਡੀ ਇੰਗਲਸ ਲਗੀ ਹੋਈ ਹੈ।

ਇਨਾਂ ਗੱਲਾਂ ਥੋਂ ਬਾਝ ਤੁਸਾਂ ਇਹ ਬੀ ਡਿੱਠਾ ਹੈ, ਕਿ ਭਾਵੇਂ ਇਨ੍ਹਾਂ ਦੀ ਆਯੂ ਅੱਸੀਆਂ ਵਰ੍ਹਿਆਂ ਥੋਂ ਉਪਰ ਹੈ, ਪਰ ਉਜੇਹੇ ਹੀ ਹੱਟੇ ਕੱਟੇ ਤੇ ਜੁਆਨ ਬਣੇ ਹੋਏ ਹਨ, ਸਗੋਂ ਅੱਜ

ਕੱਲ ਦੇ ਜੁਆਨਾਂ ਦੀ ਬੀ ਉਹ ਕੱਠੀ ਨਹੀਂ ਹੈ, ਇਸਦਾ ਕਰਣ ਇਹ ਹੈ, ਕਿ ਪਹਲੇ ਤਾਂ ਮੁਨਸ਼ੀ ਹੁਰੀ ਸਫਾਈ ਨੂੰ ਵਡਾ ਪਸਿੰਦ ਕਰਦੇ ਹਨ, ਸਾਫ ਸੁਥਰੀ ਥਾਂ ਪੁਰ ਰੰਹਦੇ ਹਨ, ਉਜਲੇ ਬਸ-ਤਰ ਪਹਨ ਦੇ ਹਨ, ਭੋਜਨ ਸਾਦਾ ਤੇ ਹੌਲਾ ਛਕਦੇ ਹਨ, ਦੂਸਰੇ ਦਿਨ ਸਵੇਰ ਸਾਰ ਬਿਨਾਗਾ ਦੋ ਚਾਰਮੀਲ ਤੁਰ ਫਿਰ ਆਉਂਦੇ ਹਨ, ਅਰ ਸਵੇਰ ਦੀ ਸੱਜਰੀ ਪੌਣ ਖੁੱਲੇ ਮਦਾਨਾਂ ਵਿਚ ਭੱਖਦੇ ਹਨ, ਨਾਲੇ ਹਰ ਕੰਮ ਲਈ ਵੇਲਾ ਬੰਨ ਛਡਿਆ ਹੈ, ਅਰ ਇਨ੍ਹਾਂ ਵੇਲਿਆਂ ਦੇ ਅਨੁਸਾਰ ਤੁਰਦੇ ਹਨ, ਵੇਲੇ ਸਿਰ ਸੌਂਦੇ ਹਨ ਤੇ ਜਾਗਦੇ ਹਨ ਵੇਲੇ ਸਿਰ ਭੋਜਨ ਪਾਉਂਦੇ ਹਨ, ਵੇਲੇ ਸਿਰ ਹੀ ਕੰਮ ਧੰਧਾ ਕਰਦੇ ਹਨ, ਜੋ ਕੰਮ ਆਪਣੇ ਕਰਨ ਦਾ ਹੁੰਦਾ ਹੈ ਨਾ ਉਸ ਥੋਂ ਕਦੀ ਕੰਡ ਹਟਾਉਂਦੇ ਹਨ ਨਾ ਦੂਜੇ ਦਿਨ ਪੁਰ ਸਿੱਟਦੇ ਹਨ, ਇਸ ਲਈ ਇਨਾਂ ਦਾ ਕੋਈ ਕੰਮ ਅਣਹੋਇਆ ਨਹੀਂ ਰੰਹਦਾ ਅਰ ਸਦਾ ਅਰੋਗ ਤੇ ਸਰੀਰ ਵਿਚ ਬਲੀ ਰੰਹਦੇ ਹਨ।

ਗੱਲ ਕਾਹਦੀ ਹੁਣ ਤੀਕ ਮੁਣਸ਼ੀ ਜੀ ਦੀ ਉਮਰ ਵਡੀ ਪ੍ਰਸਿੰਨਤਾਈ ਅਰ ਜੱਸ ਨਾਲ ਬੀਤੀ ਹੈ, ਅਰ ਧਿਆਨ ਕਰੋ ਤਾਂ ਦੁਨੀਆਂ ਵਿਚ ਆਪਣੀ ਖੁਸ਼ੀ ਤੇ ਜੱਸ ਥੋਂ ਬਾਝ ਆਦਮੀ ਨੂੰ ਹੋਰ ਕੀ ਲੋੜੀਦਾ ਹੈ, ਉਨ੍ਹਾਂ ਲੋਕਾਂ ਨਾਲੋਂ ਵਧਕੇ ਪਰਸਿੰਨ

ਹੋਰ ਕੋਈ ਨਹੀਂ, ਜੋ ਆਪ ਪ੍ਰਸਿੰਨ ਰਹਣ, ਤੇ ਲੋਕ ਉਨ੍ਹਾਂ ਨੂੰ ਨੇਕੀ ਨਾਲ ਯਾਦ ਕਰਨ ਤੁਸੀ ਬੀ ਮੁਨਸ਼ੀ ਖੁਸ਼ਾਲ ਚੰਦ ਵਾਙੂ ਆਨੰਦ ਤੇ ਨੇਕੀ ਪ੍ਰਾਪਤ ਕਰ ਸਕਦੇ ਹੋ, ਜੇ ਉਨ੍ਹਾਂ ਵਰਗਾ ਸੁਭਾਉ ਤੇ ਉਨ੍ਹਾਂ ਵਰਗੀਆਂ ਵਾਦੀਆਂ ਰੱਖੋ।

ਚਾਲ ਚਲੀਂ ਉਹ ਦੁਨੀਆਂ ਅੰਦਰ ਉਮਰ ਖੁਸ਼ੀ ਸੰਗ ਬੀਤੇ।
ਭਲੇ ਕਰੀਂ ਉਹ ਕੰਮ ਰਹੇਂ ਤੂੰ ਮੋਇਆਂ ਮਗਰੋਂ ਚੀਤੇ।
ਜਿੱਥੇ ਤੇਰਾ ਵਰਣਨ ਹੋਵੇ ਜਸ ਨੇਕੀ ਨਾਲ ਹੋਵੇ।
ਨਾਮ ਤੇਰੇ ਦੀ ਸੋਭਾ ਜਗ ਵਿਚ ਥਾਉਂ ਥਾਂਈ ਪਈ ਹੋਵੇ।

ਹੁਣ ਤੁਸੀ ਘੁਸ਼ਾਲ ਚੰਦ ਦਾ ਸਾਰਾ ਸਮਾਚਾਰ ਸੁਣ ਚੁਕੇ ਹੋ, ਕ੍ਰਿਪਾ ਕਰਕੇ ਘਰ ਨੂੰ ਪਧਾਰੋ, ਅਰ ਇਨ੍ਹਾਂ ਦੀਆਂ ਸਾਰੀਆਂ ਗੱਲਾਂ ਨੂੰ ਸੋਚੋ, ਮੈਂ ਇੱਥੇ ਕੁਝ ਚਿਰ ਠਹਰਾਂਗਾ, ਕਿਉਂ ਕਿ ਮੈਂ ਉਨ੍ਹਾਂ ਨਾਲ ਬਹੁਤ ਸਾਰੀਆਂ ਗੱਲਾਂ ਬਾਤਾਂ ਕਰਨੀਆਂ ਹਨ।

## ਪਾਤਸ਼ਾਹ ਤੇ ਪਰਜਾ।

ਦੇਖੋ ਤੁਹਾਡੀ ਜਮਾਤ ਵਿੱਚ ਵੀਹ ਪੰਜੀ ਮੁੰਡੇ ਹਨ, ਬਾਜੇ ਇਨ੍ਹਾਂ ਵਿਚ ਭਲੇ ਮਾਨਸ ਤੇ ਠਹਰੇ ਹੋਏ ਹਨ, ਜੋ ਦੂਜਿਆਂ ਨਾਲ ਰਲ ਮਿਲ ਕੇ ਰੰਹਦੇ ਹਨ, ਅਰ ਬਾਜੇ ਖਚਰੇ ਬੀ ਹਨ ਅਰ ਆਪਣੀ ਖਚਰ ਵਿੱਦਆਂ ਨਾਲ ਹੋਰਨਾਂ ਮੁੰਡਿਆਂ

ਨੂੰ ਅਕਾਉਂਦੇ ਹੋਣਗੇ, ਜੇ ਤੁਸੀ ਸਾਰੇ ਰਲਕੇ ਇੱਕ ਥਾਂ ਬੈਠੋ, ਅਰ ਆਪੋ ਵਿਚ ਸਲਾਹ ਕਰਕੇ ਇੱਕ ਮੁੰਡੇ ਨੂੰ ਚੁਣ ਲਓ ਜਾਂ ਆਪ ਤੁਹਾਡਾ ਉਸਤਾਦ ਕਿਸੇ ਮੁੰਡੇ ਨੂੰ ਚੁਣੇ, ਜੋ ਤੁਹਾਡੇ ਝਗੜਿਆਂ ਦਾ ਨਿਆਉਂ ਕਰੇ ਜੋ ਜਮਾਤ ਵਿਚ ਲੁਚ ਪੁਨਾ ਕਰਣ ਜਾਂ ਖੱਪ ਪਾਉਣ ਉਨ੍ਹਾਂ ਨੂੰ ਡੰਡ ਦਿੱਤਾ ਕਰੇ ਅਰ ਜਮਾਤ ਹਰ ਤਰਾਂ ਦਾ ਪ੍ਰਬੰਧ ਰੱਖੇ ਤਾਂ ਉਸ ਨੂੰ ਮਦਰੱਸੇ ਦੀ ਬੋਲ ਚਾਲ ਵਿਚ ਤਾਂ ਮਾਨੀਟਰ ਕਿਹਾ ਜਾਵੇਗਾ। ਪਰ ਦੇਖੋ ਤਾਂ ਉਹੋ ਤੁਹਾਡਾ ਪਾਤਸ਼ਾਹ ਜਾਂ ਰਾਜਾ ਹੈ, ਕਿਉਂ ਜੋ ਉਨ੍ਹਾਂ ਦਾ ਕੰਮ ਬੀ ਇਹੋ ਹੈ, ਇੰਨਾਂ ਫਰਕ ਜਰੂਰ ਹੋਊ, ਕਿ ਉਸਦਾ ਵਸੀਕਾਰ ਮਦਰੱਸੇ ਦੇ ਨਿੱਕੇ ਜਿਹੇ ਕਮਰੇ ਵਿਚ ਜਮਾਤ ਦੇ ਵੀਹ ਪੰਜੀ ਮੁੰਡਿਆਂ ਪੁਰ ਹੈ, ਅੰਰ ਪਾਤਸ਼ਾਹਾਂ ਦਾ ਵਸੀਕਾਰ ਵਡੇ ਵਡੇ ਦੇਸਾਂ ਤੇ ਲੱਖਾਂ ਕ੍ਰੋੜਾਂ ਆਦਮੀਆਂ ਪੁਰ ਹੁੰਦਾ ਹੈ।

ਆਰੰਭ ਵਿੱਚ ਦੁਨੀਆਂ ਦੇ ਲੋਕ ਅਜਿਹੇ ਬੁੱਧਿਮਾਨ ਤੇ ਅਕਲੈਯੇ ਨਾ ਸਨ, ਜਿਹੇ ਕਿ ਅੱਜ ਕੱਲ ਹਨ, ਨਾ ਵਡੇ ੨ ਸ਼ਹਰਾਂ ਤੇ ਕਸਬਿਆਂ ਵਿੱਚ ਰੰਹਦੇ ਸਨ, ਨਾ ਵਿੱਦਿਆ ਤੇ ਕਾਰੀ ਗਰੀਆਂ ਵਿੱਚ ਤਕੜੇ ਸਨ, ਨਾ ਵਿਹਾਰ ਕਾਰ ਦੀ ਸਾਰ ਰਖਦੇ ਸਨ ਨਾ ਅੱਜ ਕੱਲ ਵਰਗੇ ਅਰਾਮ ਚੈਨ ਮਿਲਦੇ ਸਨ, ਜੰਗਲਾਂ ਤੇ ਪਰਬਤਾਂ ਵਿੱਚ ਵਸਦੇ, ਅਰ ਬ੍ਰਿੱਛਾਂ ਦੀ ਛਿੱਲ ਤੇ

ਪਸ਼ੂਆਂ ਦੀ ਖੱਲ ਪਹਨਦੇ ਬਨ ਦੇ ਕੰਦ ਮੂਲ ਤੇ ਜਨੌਰਾਂ ਦੇ ਸ਼ਿਕਾਰ ਨਾਲ ਉਦਰ ਪੂਰਨਾ ਕਰਦੇ ਹਨ।

ਇਨ੍ਹਾਂ ਵਿਚ ਬਾਜੇ ਆਦਮੀ ਹੋਰਨਾ ਨਾਲੋਂ ਬਹੁਤ ਬਲੀ ਬਹਾਦਰ ਜਾਂ ਬੁਧਿਮਾਨ ਹੋਏ, ਅਰ ਉਨ੍ਹਾਂ ਨੈ ਖਾਣ ਪੀਣ ਪਹਿਰਣ ਪਚਰਣ, ਜਾਂ ਸੁਖ ਤੇ ਆਰਾਮ ਦੀਆਂ ਚੀਜਾਂ ਹੋਰਨਾਂ ਨਾਲੋਂ ਵਧੀਕ ਬਣਾ ਲੱਈਆਂ, ਅਰਥਾਤ ਓਹ ਹੋਰਨਾਂ ਨਾਲੋਂ ਵਧੀਕ ਮਾਲ ਵਾਲੇ ਬਣਗਏ, ਇਸ ਦਸਾ ਵਿੱਚ ਇਸ ਗੱਲ ਦੀ ਬੀ ਲੋੜ ਪਈ ਕਿ ਉਨ੍ਹਾਂ ਮਾਲ ਮਤੇ ਨੂੰ ਕੋਈ ਖੋਹ ਨ ਲਵੇ, ਆਪਣੀ ਮਿਹਨਤ ਨਾਲ ਜਾਂ ਅਕਲ ਨਾਲ ਜੋ ਚੀਜਾਂ ਬਣਾਉਣ ਜਾਂ ਕਮਾਉਣ, ਓਹ ਉਨ੍ਹਾਂ ਦੇ ਪਾਸ ਹੀ ਰਹਣ, ਅਰ ਉਹੋ ਉਸ ਥੋਂ ਲਾਭਦਾਇਕ ਹੋਣ, ਤੁਸੀ ਸੋਚ ਸੱਕਦੇ ਹੋ ਕਿ ਅਜਿਹਾ ਨਾ ਹੁੰਦਾ ਤਾਂ ਵਡੇ ਅਨਰਥ ਤੇ ਅਨਿਆਉਂ ਦੀ ਗੱਲ ਸੀ, ਕਿਉਂ ਜੋ ਮਿਹਨਤ ਤਾਂ ਕੋਈ ਗਰੀਬ ਕਰਦਾ ਅਤੇ ਹੋਰ ਆਦਮੀ ਉਸ ਨੂੰ ਉਸਦੀ ਮਿਹਨਤ ਦਾ ਫਲ ਨਾ ਖਾਣ ਦਿੰਦੇ, ਅਰ ਉਸਦੀਆਂ ਸਭ ਚੰਗੀਆਂ ੨ ਚੀਜਾਂ ਖੋਹ ਲਿਜਾਂਦੇ।

ਇਸ ਲਈ ਅਰੰਭ ਵਿਚ ਹੀ ਲੋੜ ਪਈ ਕਿ ਇੱਕ ਥਾਂ ਦੇ ਰਹਣ ਵਾਲਿਆਂ ਜਾਂ ਇੱਕ ਜੱਥੇ ਦੇ ਆਦਮੀਆਂ ਵਿੱਚ ਇੱਕ

ਹਾਕਮ ਬੀ ਸਥਾਪਨ ਹੋਵੇ, ਜੋ ਹਰੇਕ ਗੱਲ ਦਾ ਬਾਨਣੂ ਬੰਨੇ, ਭਈ ਸਾਰੇ ਪੁਰਖ ਅਮਨ ਚੈਨ ਨਾਲ ਰਹਣ।

ਪਹਲੇ ਪਹਲ ਹਰੇਕ ਘਰਾਣੇ ਦਾ ਵੱਡਾ ਹੀ ਘਰਾਣੇ ਦਾ ਹਾਕਮ ਹੁੰਦਾ ਸੀ, ਅਰ ਉਹੋ ਸਾਰੀਆਂ ਗੱਲਾਂ ਦਾ ਬੰਦੋਬਸਤ ਬੀ ਕਰਦਾ ਸੀ, ਪਰ ਜਦ ਉਲਾਦ ਬਹੁਤ ਵਧ ਗਈ ਤਾਂ ਇੱਕ ਇੱਕ ਘਰਾਣੇ ਦੇ ਕਈ ੨ ਘਰਾਣੇ ਬਣ ਗਏ, ਅਰ ਉਨ੍ਹਾਂ ਦੇ ਲਈ ਅੱਡ ਹਾਕਮ ਬਣ ਗਏ, ਇੱਕ ਉਲਾਦ ਦੇ ਹੀ ਬਹੁਤ ਸਾਰੇ ਘਰਾਣਿਆਂ ਦੇ ਮਿਲਣ ਥੋਂ ਕੋਮਾਂ ਬਣ ਦੀਆਂ ਹਨ ਇਕੁਰ ਹੋਲੀ ੨ ਫੇਰ ਸਾਰੀਆਂ ਕੋਮਾਂ ਬਣ ਗਈਆਂ, ਅਰ ਜਿਕੁਰ ਘਰਾਣਿਆਂ ਦੇ ਬੰਦੋਬਸਤ ਲਈ ਹਾਕਮਾਂ ਦੀ ਲੋੜ ਸੀ, ਇਨ੍ਹਾਂ ਕੋਮਾਂ ਦੇ ਬਾਨਣੂ ਬੰਨਣ ਲਈ ਬੀ ਹਾਕਮਾਂ ਦੀ ਲੋੜ ਪਈ, ਇਕੁਰ ਰਾਜੇ ਜਾਂ ਪਾਤਸ਼ਾਹ ਬਣੇ, ਅਰ ਕਿਉਂ ਜੋ ਇਨ੍ਹਾਂ ਦੇ ਘਰਾਣੇ ਨੂੰ ਕੋਮ ਦੇ ਹੋਰ ਘਰਾਣਿਆਂ ਨਾਲੋਂ ਵਧੀਕ ਵਸੀ-ਕਾਰ ਸੀ, ਬਾਹਲਾ ਉਨ੍ਹਾਂ ਦੀ ਮੌਤ ਦੇ ਪਿੱਛੋਂ ਉਨ੍ਹਾਂ ਦੀ ਉਲਾਦ ਹੀ ਹਾਕਮ ਬਣਨ ਲੱਗੀ।

ਇਕੁਰ ਦੁਨੀਆਂ ਵਿਚ ਪਾਤਸ਼ਾਹੀ ਦੀ ਨੀਹ ਪਈ, ਪਰ ਜਿਉਂ ੨ ਸਮਾਂ ਬੀਤਦਾ ਗਿਆ ਹਰ ਕੋਮ ਵਿੱਚ ਰਾਜ ਦਾ ਢੰਗ ਬੀ ਹੋਰ ਹੁੰਦਾ ਗਿਆ, ਇਸ ਸਮੇਂ ਬਾਜੇ ਦੇਸਾਂ ਵਿਚ ਪਾਤਸ਼ਾਹ

ਸ੍ਵਾਧੀਨ ਹੁੰਦਾ ਹੈ, ਅਰਥਾਤ ਰਾਜ ਪ੍ਰਬੰਧ ਦੇ ਕਾਲੇ ਚਿੱਟੇ ਕਰਨ ਦਾ ਉਸੇ ਨੂੰ ਵਸ ਹੁੰਦਾ ਹੈ, ਜੋ ਚਾਹੇ ਕਰੇ, ਕੋਈ ਨਹੀਂ ਪੁਛ ਸਕਦਾ ਕਿ ਤੂੰ ਕੀ ਕਰਦਾ ਹੈਂ, ਕੀ ਹਿੰਦ ਵਿਚ ਕੀ ਹੋਰਨਾਂ ਦੇਸਾਂ ਵਿੱਚ ਮੁਸਲਮਾਨਾਂ ਵਿੱਚ ਬਾਹਲਾ ਪਾਤਸ਼ਾਹ ਇੱਸੇ ਤਰ੍ਹਾਂ ਦੇ ਹੁੰਦੇ ਸਨ, ਅਰ ਹੁਣ ਤੀਕ ਬੀ ਰੂਮ ਈਰਾਨ ਤੇ ਅਫਗਾਨ-ਸਤਾਨ ਵਿਚ ਰਾਜ ਦਾ ਇਹੋ ਹਾਲ ਹੈ ਬਾਜੇ ਦੇਸਾਂ ਵਿੱਚ ਪਾਤਸ਼ਾਹ ਹੁੰਦੇ ਹਨ, ਪਰ ਸ੍ਵਾਧੀਨ ਨਹੀਂ ਹੁੰਦੇ, ਰਾਜ ਦੇ ਅਮੀਰ ਅਰ ਪਰਜਾ ਦੇ ਚੁਣੇ ਹੋਏ ਪਰਧਾਨਾਂ ਦੀ ਸਲਾਹ ਬਿਨਾ ਉਹ ਰਾਜ ਪ੍ਰਬੰਧ ਦੇ ਕੰਮਾ ਵਿਚ ਕੁਝ ਨਹੀਂ ਕਰ ਸਕਦੇ, ਬਾਜੇ ਦੇਸਾਂ ਵਿਚ ਪ੍ਰਜਾ ਆਪ ਹੀ ਹਾਕਮ ਹੈ, ਅਰਥਾਤ ਸ਼ਹਰ, ਨਗਰ, ਪਿੰਡਾਂ ਵਿਚ ਆਦਮੀ ਕੱਠੇ ਹੋ ਹੋ ਕੇ ਆਪਣੇ ਵਿੱਚੋਂ ਇੱਕ ਜਾਂ ਬਹੁਤੇ ਪੁਰਖਾਂ ਨੂੰ ਵਕੀਲ ਚੁਣ ਲੈਂਦੇ ਹਨ, ਅਰ ਸਾਰੇ ਵਕੀਲ ਪੰਚੈਤ ਵਿਚ ਕੱਠੇ ਹੋਕੇ ਇੱਕ ਵਰ੍ਹਾ ਜਾਂ ਦੋ ਚਾਰ ਵਰ੍ਹੇ ਜਾਂ ਵਧੀਕ ਚਿਰ ਲਈ ਇੱਕ ਆਦਮੀ ਨੂੰ ਆਪਣਾ ਸਿਰੋਮਣੀ ਜਾਂ ਪ੍ਰੈਜ਼ੀਡੰਟ ਥਾਪ ਲੈਂਦੇ ਹਨ, ਅਰ ਸਾਰੇ ਰਲਕੇ ਦੇਸ ਦਾ ਰਾਜ ਕਰਦੇ ਹਨ ਇਸ ਪ੍ਰਕਾਰ ਦੇ ਰਾਜ ਨੂੰ ਪੰਚੈਤੀ ਰਾਜ ਆਖਦੇ ਨਹ।

ਪਰ ਰਾਜ ਕਿਸੇ ਹੀ ਪ੍ਰਕਾਰ ਦਾ ਹੋਵੇ, ਪਾਤਸ਼ਾਹ, ਅਮੀਰਾਂ ਤੇ ਵਕੀਲਾਂ ਦਾ ਧਰਮ ਇਹ ਹੈ, ਕਿ ਪਰਜਾ ਦੇ ਜਾਨ

ਤੇ ਮਾਲ ਦੀ ਰਾਖੀ ਕਰਨ, ਅਰ ਅਰਾਮ ਤੇ ਸੁਖ ਦੇ ਸੱਮਿਆਨ ਕਰਨ, ਨਿਆਉਂ ਲਈ ਅਦਾਲਤ ਤੇ ਕਚਹਰੀਆਂ, ਤੇ ਚੋਰਾਂ ਚਕਾਰਾਂ ਲਈ ਠਾਣੇ ਤੇ ਕੁਟਵਾਲੀਆਂ ਥਾਪਣ, ਕਨੂਨ ਬਣਾਉਣ, ਜੋ ਆਦਮੀ ਉਨ੍ਹਾਂ ਦੇ ਵਿਰੁਧ ਕਰਨ ਉਨ੍ਹਾਂ ਨੂੰ ਡੰਡ ਦੇਣ, ਦੇਸਦੀ ਰਾਖੀ ਤੇ ਵੈਰੀਆਂ ਦਾ ਟਾਕਰਾ ਕਰਨ ਲਈ ਸੈਨਾ ਨੌਕਰ ਰੱਖਣ, ਗਦਰ ਤੇ ਬਲਵੇ ਦੇਸ ਵਿੱਚ ਨਾ ਹੋਣ ਦੇਣ, ਭਈ ਅਮਨ ਚੈਨ ਰਹੇ, ਡਾਕ ਘਰਾਂ ਤੇ ਸੜਕਾਂ ਦਾ ਬਾਨ੍ਹਣੂ ਬੰਨਣ, ਮਿਣਤੀ ਤੋਂ, ਤੋਲ, ਰੁਪੈ ਪੈਸੇ ਅਦਿ ਸਿੱਕੇ ਸਾਰੇ ਦੇਸ ਵਿਚ ਇੱਕੋ ਜੇਹੇ ਚਲਾਉਣ, ਅਦਿ, ਅਦਿ,।

ਤੁਸੀ ਦੇਖ ਸਕਦੇ ਹੋ ਏਹ ਸਾਰੇ ਕੰਮ ਇਕੱਲਾ ਪਾਤ-ਸ਼ਾਹ ਤਾਂ ਨਹੀਂ ਕਰ ਸਕਦਾ, ਇਸ ਲਈ ਅੱਡੋ ਅੱਡ ਕੰਮਾਂ ਦੇ ਕਰਨ ਲਈ, ਅਰ ਵੱਖੋ ਵੱਖਰੇ ਬੰਦੋਬਸਤਾਂ ਦੇ ਦ੍ਰਿੜ ਰੱਖਣ ਲਈ ਉਹ ਕਈ ਤਰਾਂ ਦੇ ਹੁੱਦੇ ਦਾਰ ਥਾਪਦਾ ਹੈ, ਜਿਹਾਕੁ ਹਿੰਦੁਸਤਾਨ ਦੀ ਮਹਾਰਾਣੀ, ਅਰ ਸ੍ਰੀਯੁਤ ਰਾਜ ਰਾਜੇਸ਼੍ਵਰੀ ਕੈਸਰ ਹਿੰਦ ਵਿਕਟੋਰੀਆ ਲੰਡਨ ਵਿੱਚ ਰਾਜ ਕਰਦੀ ਹੈ, ਪਰ ਹਿੰਦੁਸਤਾਨ ਵਿੱਚ ਉਨ੍ਹਾਂ ਦਾ ਨਾਇਬ ਸ੍ਰੀਯੁਤ ਵਾਈਸਰਾਇ ਜੀ ਹਨ, ਜੋ ਸਾਰੇ ਦੇਸਦਾ ਰਾਜ ਪ੍ਰਬੰਧ ਕਰਦੇ ਹਨ, ਉਨ੍ਹਾਂ ਦੇ ਤਾਬੇ ਹਰੇਕ ਸੂਬੇ ਵਿਚ ਲਫਟਿਨੰਟ ਗਵਰਨਰ ਜਾਂ ਚੀਫ

ਕਮਿਸ਼ਨਰ ਹਨ, ਹਰ ਸੂਬੇ ਵਿਚ ਕਈ ਕਮਿਸ਼ਨਰੀਆਂ ਹਨ, ਹਰ ਕਮਿਸ੍ਨਰੀ ਵਿਚ ਕਈ ਜ਼ਿਲੇ, ਇਨ੍ਹਾਂ ਵਿਚ ਕਮਿਸ੍ਨਰ ਤੇ ਡਿਪਟੀ ਕਮਿਸ੍ਨਰ ਸਥਾਪਨ ਹਨ, ਹਰ ਜਿਲੇ ਵਿਚ ਕਈ ੨ ਤਸੀਲਾਂ, ਅਰ ਉਨ੍ਹਾਂ ਵਿੱਚ ਕਈ ੨ ਥਾਣੇ ਹਨ, ਜਿਨਾਂ ਦਾ ਸਰੋਜਾਮ ਤਸੀਲਦਾਰ ਤੇ ਥਾਣੇ ਦਾਰ ਕਰਦੇ ਹਨ, ਗੱਲ ਕਾਹਦੀ ਹਰ ਕੰਮ ਲਈ ਅੱਡ ੨ ਅਫਸਰ ਹਨ, ਕਿ ਕੰਮ ਚੰਗੀ ਤਰਾਂ ਹੁੰਦੇ ਰਹਣ ਤੇ ਕੋਈ ਉਪਾਧ ਖੜੀ ਨਾ ਹੋਵੇ॥

ਜਿਕੁਰ ਪਾਤਸ਼ਾਹ ਦਾ ਇਹ ਧਰਮ ਹੈ, ਕਿ ਪਰਜਾ ਦੀ ਜਾਨ ਮਾਲਦੀ ਰਾਖੀ ਦੇ ਸੱਮਿਆਨ ਪੂਰੇ ਕਰੇ, ਇਕੁਰ ਪਰਜਾ ਦਾ ਇਹ ਧਰਮ ਹੈ ਕਿ ਕਨੂਨਾਂ ਤੇ ਨੇਮਾਂ ਅਨੁਸਾਰ ਤੁਰੇ ਤੇ ਹਰ ਪ੍ਰਕਾਰ ਪਾਤਸ਼ਾਹ ਦੀ ਆਗਿਆ ਕਾਰ ਰਹੇ ਸੁਭ ਚਿੰਤਕ ਦਾ ਸ਼ਰਕਾਰ ਵਡਾ ਸਤਕਾਰ ਕਰਦੀ ਹੈ, ਜਿਨ੍ਹਾਂ ਸੁਭ ਚਿੰਤਕਾਂ ਨੇ ਸਰਕਾਰ ਦੀ ਸੇਵਾ ਵਿਚ ਚੰਗੇ ੨ ਕੰਮ ਕੀਤੇ ਹਨ, ਸਰਕਾਰ ਵੱਲੋਂ ਉਨ੍ਹਾਂ ਨੂੰ ਜਗੀਰਾਂ, ਨਾਉਂ ਤੇ ਹੁੱਦੇ ਮਿਲੇ ਹਨ।

## ਮੋਹਨ ਤੇ ਅੰਨੇ ਫਕੀਰ ਦੀ ਕਹਾਨੀ।

ਇਕ ਦਿਨ ਮੋਹਨ ਆਪਣੇ ਲੱਲੇ ਨਾਲ ਬਜਾਰ ਜਾਂਦਾ ਸੀ ਕਿ ਦੂਰੋਂ ਇਕ ਅਵਾਜ਼ ਉਸਦੀ ਕੰਨੀ ਪਈ ਬਾਬਾ ਅੱਖਾਂ

ਬੜੀ ਨਿਆਮਤ ! ਮੋਹਨ ਨੈ ਦੋ ਤਿੱਨ ਵਾਰੀ ਇਹ ਅਵਾਜ ਸੁਣੀ ਫੇਰ ਅਚਰਜ ਹੋਕੇ ਪੁੱਛਿਆ ਲੱਾਲਾ ਜੀ ਏਹ ਕੌਣ ਆਦਮੀ ਉੱਚੀ ੨ ਕਹ ਰਿਹਾ ਹੈ? ਹਰ ਕੋਈ ਜਾਣਦਾ ਹੈ, ਅੱਖਾਂ ਵਡੀ ਨਿਆਮਤ ਹਨ, ਅੱਖਾਂ ਨਾਲ ਅਸੀ ਦੇਖਦੇ ਹਾਂ, ਦੇਖ ਭਾਲ ਕੇ ਤੁਰਦੇ ਹਾਂ, ਨਹੀਂ ਤਾਂ ਠੁੱਡੇ ਖਾਕੇ ਡਿੱਗੀਏ, ਬਲਦਾਂ ਘੋੜਿਆਂ, ਗੱਡੀਆਂ ਨਾਲ ਟੱਕਰਾਂ ਲੜਨ, ਅਰ ਸੰਭਵ ਹੈ ਕਿ ਖੂਹ ਖਾਈ ਵਿੱਚ ਡਿੱਗਕੇ ਜਾਨ ਗਵਾਈਏ, ਅੱਖਾਂ ਨਾਲ ਹਨੇਰੇ ਚਾਨਣੇ ਦਾ ਭੇਦ ਸਮਝ ਆਉਂਦਾ ਹੈ, ਹਰ ਵਸਤ ਭਲਿਆਈ ਬੁਰਿਆਈ ਨਜਰ ਆਉਂਦੀ ਹੈ, ਗੱਲ ਕੀ ਅੱਖਾਂ ਨਾਲ ਦੁਨੀਆਂ ਦੇ ਸਾਰੇ ਕੰਮ ਧੰਧੇ ਤੁਰਦੇ ਹਨ, ਅੱਖਾਂ ਨਾ ਹੋਣ ਤਾਂ ਸਾਰੇ ਕਾਜ ਅਟਕ ਜਾਣ, ਪਰ ਸਾਰਾ ਜਗਤ ਇਹ ਗੱਲ ਜਾਣਦਾ ਹੈ, ਕਿਸੇ ਆਦਮੀ ਦਾ ਉੱਚੀ ੨ ਕਹਣਾ "ਅੱਖਾਂ ਵਡੀ ਨਿਆਮਤ ਹਨ" ਮੂਢੋਂ ਹੀ ਨਿਸਫਲ ਹੈ ॥

ਲਾਲਾ ਜੀ ਸੁਣ ਕੇ ਹੱਸ ਪਏ ਅਰ ਬੋਲੇ, ਅੰਤ ਇਹ ਕੁਝ ਸੋਚ ਕੇ ਹੀ ਕੰਹਦਾ ਹੋਊ ਨਾ, ਆਓ ਇਸ ਥੋਂ ਪੁੱਛੀਏ ! ਫੇਰ ਮਲੂਮ ਹੋਊ ਕਿ ਇਸ ਦੀਆਂ ਹਾਕਾਂ ਅਫਲ ਹਨ ਕਿ ਨਹੀਂ, ਇਹ ਕਹਕੇ ਦੋਵੇਂ ਅੱਗੇ ਵਧੇ, ਅਰ ਦੇਖਿਆ ਕਿ ਸੜਕ ਦੇ ਕੰਢੇ ਇਕ ਬੁੱਢਾ ਆਦਮੀ ਪਾਟੇ ਚੀਟੇ ਕੱਪੜੇ ਪਾਈ ਬੈਠਾ

ਹੈ, ਸਾਰੀ ਦੇਹ ਢਿਲਕ ਗਈ ਹੈ, ਬੁਢਾਪੇ ਤੇ ਨਿਰਬਲਤਾ ਦੀਆਂ ਨਿਸ਼ਾਨੀਆਂ ਸਰੀਰ ਦੇ ਹਰ ਅੰਗ ਵਿੱਚੋਂ ਟਪਕ ਰਹੀਆਂ ਹਨ ਪਾਸ ਇਕ ਡੰਗੋਰੀ ਰਖੀ ਹੈ, ਅਰ ਇਕ ਹੱਥ ਅਗੇ ਪਸਾਰਿਆ ਹੋਇਆ ਹੈ, ਮਾਨੋ ਕੁਝ ਮੰਗਦਾ ਹੈ, ਪਰ ਘੜੀ ਮੁੜੀ ਉਸਦੀ ਤੋਤਕੜੀ ਇਹੋ ਉਚਰਦੀ ਹੈ "ਬਾਬਾ ਅੱਖਾਂ ਬੜੀ ਨਿਆਮਤ ਹਨ"

ਮੋਹਨ ਦੇ ਲਾਲੇ ਨੇ ਅੱਗੇ ਵਧ ਕੇ ਬੁਢੇ ਨੂੰ ਕਿਹਾ, ਬਾਬਾ ਸਾਡਾ ਮੁੰਡਾ ਅਖਦਾ ਹੈ ਕਿ ਸਾਰਾ ਜਹਾਨ ਜਾਣਦਾ ਹੈ, ਅੱਖਾਂ ਵਡੀ ਨਿਆਮਤ ਹਨ, ਤੂੰ ਕਿਉਂ ਇਥੇ ਬੈਠਾ ਡੰਡ ਪਾਉਂਦਾ ਹੈ? ਬੁਢੇ ਨੇ ਇਹ ਸੁਣ ਕੇ ਠੰਡਾ ਸਾਹ ਲੀਤਾ, ਅਰ ਆਖਿਆ ਹਾਂ, ਮਲੂਮ ਤਾਂ ਸਭ ਨੂੰ ਹੈ, ਪਰ ਅਮਸੋਸ ਸੋਚਦਾ ਕੋਈ ਬੀ ਨਹੀਂ ਮੈਨੂੰ ਦੇਖੋ ਅੰਨ੍ਹਾ ਹਾਂ, ਅਰ ਦੁਹਾਂ ਅੱਖਾਂ ਥੋਂ ਕੁਝ ਨਹੀਂ ਦਿਸਦਾ, ਮੇਰੇ ਭਾਣੇ ਦਿਨ ਰਾਤ ਇਕੋ ਜਿਹੇ ਹਨ, ਲਾਠੀ ਟਿਕਾ ੨ ਕੇ ਤੁਰਦਾ ਹਾਂ, ਪਰ ਹਰ ਵੇਲੇ ਇਹੋ ਡਰ ਰੰਹਦਾ ਹੈ ਕਿ ਠੁੱਡਾ ਖਾਕੇ ਡਿਗ ਨਾ ਪਵਾਂ, ਜਾਂ ਕਿਸੇ ਨਾਲ ਟੱਕਰ ਨ ਲਗ ਬੈਠੇ, ਨਾ ਮੈਥੋਂ ਮਿਹਨਤ ਮਜੂਰੀ ਹੋ ਸਕਦੀ ਹੈ, ਨਾ ਕਿਸੇ ਹੋਰ ਤਰ੍ਹਾਂ ਰੋਟੀ ਕਮਾ ਕੇ ਖਾ ਸਕਦਾ ਹਾਂ, ਇਥੇ ਸੜਕ ਦੇ ਕੰਢੇ ਬੈਠਾ ਰੰਹਦਾ ਹਾਂ, ਅਰ ਹੋਕਾ ਦੇ ਦੇ ਕੇ ਲੋਕਾਂ ਨੂੰ ਚੇਤੇ

ਕਰੁਆਉਂਦਾ ਹਾਂ, ਕਿ ਤੁਹਾਡੇ ਵਾਙੂ ਮੇਰੀਆਂ ਬੀ ਅਖਾਂ ਹੁੰਦੀਆਂ ਤਾਂ ਭਿਛਿਆ ਨਾ ਮੰਗਦਾ, ਕਿਸੇ ਦੇ ਦਿਲ ਵਿਚ ਤਰਸ ਆ ਗਿਆ ਤਾਂ ਪੈਸਾ ਦੋ ਪੈਸੇ ਦੇ ਜਾਂਦਾ ਹੈ, ਤੇ ਰੋਟੀ ਮਿਲ ਜਾਂਦੀ ਹੈ ਨਹੀਂ ਤਾਂ ਭੁਖਿਆਂ ਹੀ ਦਿਨ ਬੀਤਦਾ ਹੈ, ਇਹ ਕਹਕੇ ਫਕੀਰ ਨੇ ਫੇਰ ਠੰਡਾ ਸਾਹ ਭਰਿਆ, ਅਰ ਰੋਕੇ ਕਿਹਾ "ਬਾਬਾ ਅੱਖਾਂ ਬੜੀ ਨਿਆਮਤ ਹਨ" ॥

ਲਾਲਾ ਜੀਨੇ ਮੁਸਕੜਾ ਕੇ ਪੁਤ੍ਰ ਨੂੰ ਕਿਹਾ ਹੁਣ ਤਾਂ ਇਸਦੇ ਆਖਣ ਨੂੰ ਨਿਸ੍ਫਲ ਨਾ ਕਹੋ ਗੇ, ਕ੍ਰਿਪਾਲੂ ਪਰ-ਮੇਸਰ ਦਾ ਧਨਵਾਦ ਕਰੋ ਕਿ ਉਸ ਨੈ ਅੱਖਾਂ ਵਰਗੀ ਨਿਆ-ਮਤ ਤੁਹਾਨੂੰ ਦਿਤੀ ਅਰ ਸਦਾ ਧਿਆਨ ਰਖੋ ਕਿ ਅਖਾਂ ਨਾ ਹੁੰਦੀਆਂ ਤਾਂ ਤੁਹਾਡਾ ਕੀ ਹਾਲ ਹੁੰਦਾ, ਜਿਨ੍ਹਾਂ ਵਿਚਾਰਿਆਂ ਦੀਆਂ ਅਖਾਂ ਨਹੀ ਹਨ, ਜਿੱਥੋਂ ਤਕ ਵਾਹ ਲਗੇ, ਉਨ੍ਹਾਂ ਦੀ ਸਹਾਇਤਾ ਕੀਤਾ ਕਰੋ; ਕਿਉਂ ਜੋ ਓਹ ਮਿਹਨਤ ਪੂਰਿਆਂ ਕਰਕੇ ਆਪਣਾ ਢਿੱਡ ਨਹੀਂ ਭਰ ਸਕਦੇ, ਇੱਸੇ ਤਰਾਂ ਲੂਲ੍ਹੇ ਲੰਗੇ, ਮਾਂਦੇ ਤੇ ਮੁਥਾਜ ਬੀ ਖਰੈਤ ਦੇਣ ਦੇ ਜੋਗ ਹਨ, ਤੁਹਾਡੇ ਪਾਸ ਦੇਣ ਨੂੰ ਕੁਝ ਹੋਵੇ ਤਾਂ ਇਨ੍ਹਾਂ ਨੂੰ ਵਿਰਵਿਆਂ ਨਾ ਰਖੋ ਈਸ੍ਵਰ ਇਸ ਗਲ ਥੋਂ ਪਰਸਿੰਨ ਹੁੰਦਾ ਹੈ, ਉਹ ਉਸਦਾ ਫਲ ਤੁਹਾਨੂੰ ਦੇਗਾ, ਉਨ੍ਹਾਂ ਦਾ ਉਦਰ ਭਰੇਗਾ ਤਾ ਤੁਹਾਨੂੰ ਅਸੀਸ

ਦੇਣ ਗੇ ਅਰ ਰੱਬ ਅਗੇ ਬੇਨਤੀ ਕਰਣਗੇ, ਅਰ ਉਨ੍ਹਾਂ ਦੀ ਬੇਨਤੀ ਸੁਣੀ ਜਾਏਗੀ ॥

"ਧਨਵਾਦ ਨਿਆਮਤ" ਦਾ ਜੇ ਕੋਈ ਮਤਬਲ ਭਾਲੇ,
ਤੁਰਤ ਓਸਨੂੰ ਦਿਆਂ ਸੁਣਾ ਮੈਂ ਇਹੋ ਅਰਥ ਸੁਖਾਲੇ।
ਦੇਵੇ ਜੇ ਰਬ ਕੁਝ ਤੈਨੂੰ ਤਾਂ ਉਸਦੇ ਰਾਹ ਵਿਚ ਤੂੰ ਬੀ ਦੇ,
ਰੱਬ ਦਿਤੀ ਸਮਰਥਾ ਤੈਨੂੰ ਕਿਉਂ ਅਪਨੇ ਪਿਛੇ ਕਰੇਂ।
ਹੱਕਦਾਰ ਜੋ ਦਾਨ ਤੇਰੇ ਦੇ ਦੇਈਂ ਦਾਨ ਉਨ ਤਾਈਂ,
ਤਾਂ ਜੋ ਦਰਗਾਹ ਰੱਬਦੀ ਹੋਵੇਂ ਹਕਦਾਰ ਤੂੰ ਭਾਈ।

ਮੋਹਨ ਏਹ ਗੱਲਾਂ ਸੁਣ ਰਿਹਾ ਸੀ, ਅਰ ਹੱਥ ਨਾਲ ਖੀਸੇ ਵਿਚ ਕੁਝ ਟੋਲ ਰਿਹਾ ਸੀ, ਸਵੇਰ ਦੇ ਵੇਲੇ ਉਸਦੀ ਮਾਂ ਨੈ ਉਸ ਨੂੰ ਕੁਝ ਪੈਸੇ ਦਿਤੇ ਸਨ, ਸੋ ਓਹ ਉਨ੍ਹਾਂ ਨੂੰ ਲੈਕੇ ਹਲਵਾਈ ਦੀ ਹੱਟੀ ਪੁਰ ਗਿਆ, ਅਰ ਅੰਨੇ ਲਈ ਭੋਜਨ ਮੁਲ ਲੈ ਆਇਆ, ਫਕੀਰ ਨੈ ਭੋਜਨ ਪਾਕੇ ਉਸ ਨੂੰ ਸੈਂਕੜੇ ਅਸੀਸਾਂ ਵਿੱਤੀਆਂ ਅਰ ਲਾਲਾ ਜੀ ਨੇ ਛਾਤੀ ਨਾਲ ਲਾ ਲੀਤਾ, ਉਸ ਦਿਨ ਥੋਂ ਮੋਹਨ ਨੈ ਨੇਮ ਕੀਤਾ, ਕਿ ਜਦ ਕਿਸੇ ਅੰਨੇ, ਲੰਗੇ, ਰੋਗੀ, ਮੁਥਾਜ ਫਕੀਰ ਨੂੰ ਦੇਖਦਾ ਹੈ, ਅਰ ਆਪਣੇ ਪਾਸ ਦਾਣ ਨੂੰ ਕੁਝ ਹੁੰਦਾ ਹੈ, ਤਾਂ ਜਰੂਰ ਉਸਦੀ ਸਹਾਇਤਾ ਕਰਦਾ ਹੈ ॥

# ਛੰਦ ਪ੍ਰਬੰਧ

## (ਉਮੈਦ ਬਗੀਚੀ)

## ਦ੍ਵੈਯਾ ਛੰਦ

(੧) ਕੀ ਹੈ ਉਹ ਹੈ ਮੂਲ ਜਿਸਦਾ ਵਡਾ ਪਿਆਰਾ ਭਾਈ
ਓੜਕ ਜਿਸਦਾ ਮਤਲਬ ਵਾਲਾ ਸੋ ਕੀ ਆਖ ਸੁਣਾਈ,
ਹੋਵੇ ਮੂਲ ਓਸੀਦਾ ਚੰਗਾ ਹਰਖ ਅਨੰਦ ਦੇ ਨਾਲੇ
ਓੜਕ ਜਿਸਦਾ ਖਿੜਿਆ ਹੋਇਆ ਮੂੰਹਪਰਸਿੰਨ ਦਿਖਾਲੇ

(੨) ਦਿੜਤਾ ਹੋਵੇ ਮਨ ਨੂੰ ਜਿਸਥੋਂ ਆਪੇ ਕੰਮ ਪਏ ਹੋਵਣ
ਪੁਰਖਾਰਥ ਸੁਭਾਉ ਨੂੰ ਹੋਵੇ ਬੰਨ ਲਕ ਤੁਰਤ ਖਲੋਵਨ,
ਢੱਠੇ ਦਿਲ ਨੂੰ ਦੇਕੇ ਧੀਰਜ ਖੜਾ ਤੁਰਤ ਕਰ ਦੇਵੇ
ਜਿਸਕਰ ਭੇਦ ਜਾਣ ਖੁਲ ਸਾਰੇ ਖੜਾ ਤੁਰਤ ਕਰ ਦੇਵੇ।

(੩) ਹੋਇ ਧਨੰਤਰ ਰੋਗੀ ਭਾਣੇ ਚਿਤਵਤ ਹੀ ਦੁਖ ਨਾਹੀ
ਦੁਖੀਆਂ ਦਰਦਵੰਦਾਂ ਦੇ ਦਰਦਨ ਕਰੇ ਦੂਰ ਖਿਨ ਮਾਹੀ,
ਦਿਲ ਨੂੰ ਦੇਇ ਧਿਰਾਸ ਸਦਾਹੀ, ਏਹੋ ਹੀ ਕੰਮ ਜਿਸਦਾ
ਰਖੇ ਪ੍ਰਸੰਨ ਅਨੰਦ ਸਦਾਹੀ ਸਭਨੂੰ ਖਿਆਲ ਉਸੀਦਾ।

(੪) ਸਦਾ ਅਨਾਥਾਂ ਦੀ ਦਿਲ ਰਖਣੀ ਕਰਕੇ ਉਮਰ ਬਿਤਾਵੇ
ਸਾਰੇ ਧੰਧੇ ਜਗ ਦੇ ਜਿਤਨੇ ਉਸੇ ਥੋਂ ਬਨ ਆਵੇ,

ਸਭਨਾਂ ਦੀ ਜੋ ਸਾਥੂ ਅਗੂਆ ਬਣੀ ਰਹੇ ਹਰ ਵੇਲੇ
ਦਯਾ ਕਰੇ ਰਹ ਸੰਗ ਹਰ ਕਿਸੀ ਦੁਖੜੇ ਦੂਰ ਧਕੇਲੇ ।

(੫) ਖੁਸ਼ੀ ਜੰਦ੍ਰੇ ਦੀ ਹੈ ਉਹ ਕੁੰਜੀ ਨਾਉਂ ਰਖਾਇਆ ਆਸਾ
ਦੂਜਾ ਨਾਮ ਉਮੈਦ ਸਭੀ ਨਰ ਭਾਖਣ ਜਗ ਵਿੱਚ ਖਾਸਾ,
ਜੀਉਣ ਨਾਮ ਬਗੀਚੇ ਦਾ ਫਲ ਜਾਣੋ ਸੁੰਦਰ ਮੇਵਾ
ਸਾਰੀ ਖੁਸ਼ੀ ਬੱਸ ਹੈ ਉਸ ਪੁਰ ਜਾਣਤ ਕੋਈ ਭੇਵਾ ।

(੬) ਦੁਖੀਆਂ ਦਰਦਵੰਦਾਂ ਦੇ ਦਿਲ ਦੀ ਪੀੜ ਹਟਾਉਣ ਵਾਲੀ
ਸਾਰੇ ਜਗ ਦੀ ਵੱਡੀ ਪਜਾਰੀ ਕਰਣ ਯਾਦ ਸੁਖ ਸਾਲੀ,
ਕਹੋਨ ਕਿਸਦੇ ਦਿਲ ਵਿੱਚ ਇਸਦਾ ਡੇਰ ਅਡਿਆ ਹੋਯਾ
ਕਿਸਨੈ ਇਸਨੂੰ ਨਾਲ ਨ ਅਪਣੇ ਕਰਕੇ ਪਜਾਰ ਸਮੋਯਾ ।

(੭) ਰਾਜੇ ਮਹਾਰਾਜੇ ਸਭ ਇਸਥੋਂ ਖੁਸ਼ੀ ਰਹਣ ਦਿਲ ਕਰਕੇ
ਜਿਤੇ ਗਰੀਬ ਕੰਗਾਲ ਵਿਚਾਰੇ ਜੀਵਣ ਆਸਾ ਧਰਕੇ,
ਲਗੀ ਰਹਤ ਹੈ ਅੱਖ ਕਿਸੇਦੀ ਦੇਸ ਜਿੱਤਣ ਦੀ ਖਾਤਰ
ਦੂਜਾ ਦੇਖਤ ਹੱਥ ਸਖੀ ਵਲ ਕੌਡੀ ਹਿਤ ਹੋ ਆਤਰ।

(੮) ਇਕ ਉਡੀਕਣ ਸ਼ਾਮ ਦੇਸ ਦੀ ਅਸੀਂ ਲੁਟਾਂਗੇ ਲੋਟੀ
ਇੱਕ ਉਡੀਕਣ ਰੱਬਾ ਸਾਨੂੰ ਮਿਲੇ ਸ਼ਾਮ ਦੀ ਰੋਟੀ,
ਇੱਕ ਵਿਲਾਇਤ ਸੱਤੇ ਚਾਹੁਣ ਜਿੱਤ ਅਸੀਂ ਘਰ ਆਈਏ
ਇੱਕ ਇੰਉ ਚਾਹੁਣ ਛਡਕੇ ਧੰਧੇ ਗੁਦਰੀ ਖਫ਼ਨੀ ਪਾਈਏ।

(੯) ਵੇਖੋ ਜਿਤਨੇ ਹੈਨ ਸੁਦਾਗਰ ਆਸਾ ਰੱਖਣ ਸਾਰੇ
ਸਾਰੇ ਕਾਰ ਵਪਾਰਾਂ ਦਾ ਜਗ ਲਾਭ ਵਿਚਾਰਣ ਹਾਰੇ,
ਲਦਕੇ ਮਾਲ ਫਿਰਣ ਉਹ ਹਰ ਥਾਂ ਕਰਦੇ ਵਣਜ ਵਿਹਾਰਾ
ਜਾਨ ਜੋਖੋਂ ਦਾ ਕਰਦੇਸੌਂਦਾ ਬੀਮੇ ਕਈ ਪਰਕਾਰਾਹਾ।
(੧੦) ਝੱਲਣ ਦੁਖ ਅਨੇਕ ਤਰ੍ਹਾਂ ਦੇ ਚੋਰ ਚਿਕਾਰਾਂ ਵਾਲੇ
ਪਰ ਆਸਾ ਕਰ ਜੀਉ ਉਨ੍ਹਾਂ ਦੇ ਰਹਣ ਖੁਸ਼ੀ ਮਤਵਾਲੇ,
ਫਿਰ ਕੇਹੇ ਓਹ ਰੰਗਾਂ ਵਾਲੇ ਉਸ ਥੋਂ ਲਾਭ ਉਠਾਉਣ
ਸਾਰੀ ਮਿਹਨਤ ਸਖਤੀ ਦਾ ਮੁੜ ਅੰਤ ਅਨੰਦ ਮਨਾਵਣ।
(੧੧) ਡੂੰਘੀ ਸੋਚੋ ਦੇਖੋ ਹਾਲਤ ਸਾਹਿਬ ਹਨ ਜੋ ਫਿਰੰਗੀ
ਕਰਣ ਪਰਿਸ੍ਰਮ ਜਤਨ ਘਨੇਰਾ ਲੈਣ ਲਾਭ ਰੰਗ ਰੰਗੀ
ਕੋਹ ਹਜਾਰਾਂ ਲੰਘ ਪ੍ਰਿਥੀ ਨੂੰ ਪਹੁੰਚੇ ਕਿਸ ੨ ਪਾਸੇ
ਕੇਉਲ ਅਗੂਆ ਆਸ ਇਨ੍ਹਾਂ ਦੀ ਕਾਰਜ ਆਂਦਾ ਰਾਸੇ
(੧੨) ਆਸਾ ਸਦਾ ਵਧਾਯਾ ਦਿਲ ਨੂੰ ਜੋ ਕੁਛ ਕੰਮ ਉਠਾਇਅ
ਅਗੇ ੨ ਲਾਗੀ ਆਸਾ ਪਿਛੇ ਕੰਮ ਨਿਬਾਹਇਆ,
ਏਹ ਨ ਹੁੰਦੀ ਫੇਰ ਕਦੀ ਨਾ ਛਡ ਵਤਨ ਨੂੰ ਟੁਰਦੇ
ਲੰਡਨ ਜੇਹਾ ਸ਼ਹਰ ਸੁਹਾਵਣ ਤਜਾਗ ਨ ਦਿਲਬੀ ਕਰਦੇ
(੧੩) ਏਡੀ ਦੂਰ ਛੱਡ ਘਰ ਅਪਣਾ ਕਿੰਉਕਰ ਇੱਥੇ ਆਵਣ
ਕਰਕੇ ਵਡੇ ਮਾਰ ਬਕਾਰੇ ਫਤੇ ਕਿਸ ਤਰ੍ਹਾਂ ਪਾਵਣ,

ਕਹੋ ਇੰਨੀਆਂ ਖੁਸ਼ੀਆਂ ਕਿਸ ਨੂੰ ਹੁੰਦੀਆਂ ਫੇਰ ਪ੍ਰਾਪਤ
ਏਹ ਪਦਾਰਥ ਕਿਸਨੂੰ ਮਿਲਦੇ ਆਸਾ ਥੋਂ ਗੁਣ ਜਾਪਤ।
(੧੪) ਫਿਰ ਸਾਨੂੰ ਇਹ ਦਿਨ ਸੁਖਦਾਈ ਕੀਕਰ ਪ੍ਰਾਪਤ ਹੋਂਦੇ
ਅਮਨ ਅਮਾਨ ਦੇਸ ਵਿੱਚ ਸਾਡੇ ਕੀਕਰ ਆਕਰ ਸੋਂਹਦੇ,
ਸਭ ਕੁਛ ਆਸਾ ਹੀ ਦੇ ਕਾਰਣ ਹੋਤ ਭਾਵਣੀ ਪੂਰੀ
ਇਸਹੀ ਕਰਕੇ ਖ਼ੁਸ਼ੀ ਮਨਾਵਣ ਖਾਵਣ ਕੁਟ ੨ ਚੂਰੀ।

## ਚੌਪਈ

(੧੫) ਕਰਤ ਆਸ ਥੋਂ ਪੈਲੀ ਕ੍ਰਿਸਾਨ।
ਸਭ ਦੇ ਸਿਰ ਪੁਰ ਰਖ ਇਹਸਾਨ।
ਕਰਦਾ ਕਿਸ ਮਿਹਨਤ ਸੰਗ ਖੇਤੀ।
ਕਰਤ ਕਮਾਈ ਦੁੱਖਾਂ ਸੇਤੀ।
(੧੬) ਬੀਜਤ ਕਦੀ ਧਰਾ ਵਿੱਚ ਧਾਨੀ।
ਕਦੀ ਦੇਤ ਤਿੰਹ ਲਕ ਬੰਨ ਪਾਨੀ।
ਰੰਹਦਾ ਉਸਕਰ ਸਦ*ਦਿਲਸ਼ਾਦ।
ਲੈਂਦਾ ਓੜਕ ਅਪਣੀ ਮੁਰਾਦ।

---

* ਪ੍ਰਸਿੰਨ

# ਦੁਵੈਯਾ ਛੰਦ

ਪਕਕੇ ਤਜਾਰ ਖੇਤ ਹੋ ਚੁਕਿਆ ਦੇਖ ਲਵੇ ਜਦ ਸਾਰਾ।
ਲਾਵੇ ਕਰ ਸਵਧਾਨ ਜਾਇਕੇ ਕੱਟ ਲਵੇ ਇੱਕ ਵਾਰਾ।
ਗਾਹਉਡਾਇ ਬੋਹਲ ਕਰ ਅਨਦਾ ਵੇਚਵੱਟਕੇ ਰੁਪਈਏ।
ਦਿੰਦਾ ਸਾਹ ਆਪਣੇ ਤਾਂਈ ਹੋਰ ਮਾਮਲਾ ਚਹੀਏ।
ਪੜਨ ਵਾਲਿਆਂ ਦੇ ਦਿਲ ਅੰਦਰ ਜੇਕਰ ਆਸ ਨ ਹੋਵੇ।
ਲਵੇ ਨ ਨਾਂਉ ਪੜ੍ਹਨ ਦਾ ਕੋਈ ਲਿਖਣੇ ਥੋਂ ਹਥ ਧੋਵੇ।
ਕਰਦਾ ਜਤਨ ਕਿਵੇਹਾ ਔਖਾ ਆਸਾ ਵੰਦ ਵਿਚਾਰਾ।
ਸਹਿੰਦਾ ਝਿੜਕਾਂ ਝੰਬਾਂ ਚਾਹੇ ਪੰਡਤ ਬਣਾ ਕਰਾਰਾ।
ਵਿਦਜਾ ਪੜ੍ਹੇ ਅਨੇਕ ਪ੍ਰਕਾਰਾ ਕਰ ੨ ਜਤਨ ਬਥੇਰੇ।
ਕੇਡੇ ਵਡੇ ਦੁਖ ਮਿਹਨਤ ਦੇ ਝਾਗੇ ਸੰਝ ਸਵੇਰੇ।
ਪਰ ਆਸਾ ਉਸਨੂੰ ਹਰ ਵੇਲੇ ਰਖੇ ਪ੍ਰਸੰਨ ਅਨੰਦਤ।
ਇੱਸੇ ਲਈ ਕਸ਼ਟ ਵਡ ਸੈਂਹਦਾ ਰਖਦਾ ਆਸ ਅਨਿੰਦਿਤ।
ਚਾਹ ਵਧਾਵੇ ਉਸਦੀ ਹਿੰਮਤ ਨਿਤ ੨ ਕਰ ੨ ਤਾਜੀ।
ਵਿਦਜਾ ਦੇ ਉਹ ਲਾਭ ਦਿਖਾਵੇ ਹੁੰਦੀ ਬੇ ਮੁਹਤਾਜੀ।
ਏਹ ਨ ਹੋਵੇ ਫੇਰ ਜਗਤ ਵਿੱਚ ਵਿਦਜਾ ਪੜ੍ਹੇ ਨ ਕੋਈ।
ਏਹ ਨ ਹੋਵੇ ਫੇਰ ਜਗਤ ਵਿੱਚ ਰਹ ਨਿਰਾਸ ਸਭ ਕੋਈ।

ਵਡਿਆਈਆਂਹਨਜਿੰਨੀਆਂ ਜਗ ਵਿੱਚ ਸਭੇਇਸਥੋਂਹੋਯਾਂ।
ਪ੍ਰਾਪਤ ਖੁਸ਼ੀਆਂ ਇੱਸੇ ਹੀ ਥੋਂ ਹੋਈਆਂ ਨਵੀਂ ਨਰੋਯਾਂ।
ਖੁਸ਼ੀਆਂਇਸਦੀਆਂਕਿਥੋਂਤੀਕਰਕਹਕਰਅਸੀਸੁਣਾਈਯੇ।
ਵਡਿਆਈਆਂਨੂੰਕਿਥੋਂ ਤੀਕਰ ਕਰ ਪਰਤੱਖ ਦਿਖਾਈਯੇ।
ਕੋਈ ਰੱਖਦਾ ਹੈ ਮਨ ਇੱਛਾ ਰਹੇ ਸਰੀਰ ਅਰੋਗਾ।
ਕੋਈ ਚਾਹੇ ਮੇਰੀ ਆਯਸ ਮੰਨਣ ਸਾਰੇ ਲੋਗਾ।
ਜਗਤ ਪਤਿਸ੍ਰਾ ਪੁਤ੍ਰ ਪੋੱਤਰੇ ਚਾਹੁਣ ਕਈ ਰੰਗੀਲੇ।
ਕਈ ਪਰਲੋਕ ਸੁਧਾਰਣ ਕਾਰਣ ਢੂੰਢਣ ਮੁਕਤ ਵਸੀਲੇ।
ਏਥੋਂ ਦਾ ਕਈ ਮਨਸਬ ਵਾਧਾ ਚਾਹਣ ਰਾਤ ਦਿਹਾੜੇ।
ਕੋਈ ਬ੍ਰਹਮ ਗਜਾਨ ਨੂੰ ਪਾਕੇ ਚਾਹਣ ਛਡਣ ਪਵਾੜੇ।
ਕੋਈ ਚਾਹੁੰਦਾ ਧਨ ਵਡਿਆਈ ਆਦਰ ਪੈਸਾ ਹੋਵੇ।
ਕੋਈ ਭਰੋਸਾ ਰਖ ਸੁਰਗ ਦਾ ਦੁਨੀਯਾਂ ਥੋਂ ਹਥ ਧੋਵੇ।
ਡੂੰਬੀ ਰੱਬ ਦੀ ਕਰੇ ਬੇਨਤੀ ਰਖ ਆਸਾ ਇਸ ਧਨ ਦੀ।
ਓਹ ਬਖਸ਼ਿੰਦ ਦਯਾਲ ਖਿਮਾਨਿਧ ਬੁਝ ਲੈਂਦਾ ਹੈ ਮਨਦੀ।

# ਨਜਾਂਉ ਅਤੇ ਦਯਾ ਦਾ ਸੰਵਾਦ

## ਦੋਹਾ

ਇੱਕ ਦਿਨ ਜਾਕੇ ਦਯਾ ਨੈ ਕਹੀ ਨਜਾਉ ਸੰਗ ਬਾਤ।
ਦੁਨਿਯਾ ਵਿੱਚ ਤਵ ਨਾਮ ਬਡ ਕੀ ਕਾਰਨ ਹੈ ਭ੍ਰਾਤ।

# ਨਿਸਾਨੀ ਛੰਦ

ਤੇਰੇ ਚੰਗੇ ਨਾਉਂ ਥੋਂ ਹੈ ਅਚਰਜ ਭਾਰੀ।
ਖੂਬੀ ਤੇਰੀ ਸੁਣਨ ਨੂੰ ਦਿਲ ਚਾਹਤ ਵਾਰੀ।
ਨਹੀਂ ਮਿਤਾਈ ਮਿਤ੍ਰ ਸੰਗ ਕੁਝ ਕੰਮ ਤੁਹਾਨੂੰ।
ਅੱਖਾਂ ਵਿੱਚ ਸੁਸੀਲਤਾ ਨਹੀਂ ਦਿੱਸੇ ਸਾਨੂੰ।
ਅਪਨ ਬਿਗਾਨੇ ਏਕ ਸਮ ਸਭ ਭਾਸਨ ਤੈਨੂੰ।
ਮਿਤ੍ਰਹ ਦੇਤ ਨ ਲਾਭ ਨਾ ਸਤ੍ਰਨ ਦੁਖ ਦੈਨੂੰ।
ਫਾਹੇ ਦੇਣੇ ਆਦਮੀ ਹੈ ਆਦਤ ਤੇਰੀ।
ਚੜ੍ਹਣ ਹਜਾਰਾਂ ਸੂਲੀਆਂ ਪਰ ਖਾਤਰ ਤੇਰੀ।
ਜਾਨ ਮਾਲ ਨਮਰੂਦ ਦਾ ਤੈਂ ਸਕਲ ਵੰਞਾਯਾ।
ਫਿਰ ਫਿਰਊਨਹ ਨਦੀ ਵਿੱਚ ਤੈ ਚਾਇ ਡੁਬਾਯਾ।
ਲੰਕਾ ਸਾੜੀ ਜਾਇਕੇ ਕਿਸ ਬਾਝੋਂ ਤੇਰੇ।
ਰਾਵਣ ਮਾਰਿਆ ਫੌਜ ਨਾਲ ਇਹ ਕਰਤਬ ਤੇਰੇ।
ਬੰਦੀ ਖਾਨੇ ਜਗਤ ਦੇ ਸਭ ਤੈਹੀ ਪੂਰੇ।
ਕੈਦੀ ਸੱਭੇ ਤੁੱਧ ਨੂੰ ਗਾਵਨ ਦੁਖ ਝੂਰੇ।
ਤੇਰੀ ਆਗਯਾ ਥੋਂ ਕਟੇ ਸਿਰ ਲੱਖ ਕਰੋੜਾਂ।
ਦੇਸ ਨਿਕਾਲੇ ਵਾਲਿਆਂ ਦਾ ਜੋੜ ਕਿ ਜੋੜਾਂ।

ਦਯਾ ਨ ਤੋਰ ਸੁਭਾਉ ਵਿੱਚ ਨਾ ਗੁੱਸਾ ਗਡਿਆਂ।
ਛੋਟਿਆਂ ਪੁਰ ਕ੍ਰਿਪਾ ਨਹੀਂ ਹੈ ਅਦਬ ਨ ਵਡਿਆਂ।
ਰੰਕ ਰਾਉ ਦਰਬਾਰ ਵਿੱਚ ਸਭ ਇੱਕ ਸਮਾਨਾ।
ਥਰ ੨ ਕੰਬਣ ਮਿਤ੍ਰ ਪਏ ਅਰ ਸਤ੍ਰ ਨਾਨਾ।
ਸੰਗੀ ਨਹੀਂ ਸਿਆਣੂਆਂ ਅਨਜਾਣ ਨ ਮਿਤ੍ਰ।
ਯਾਰ ਨ ਹਿੰਦੂ ਮੁਸਲਮਾਨ ਫਿਰ ਨਾ ਕੋਈ ਸਤ੍ਰ।
ਤੇਰੇ ਮਤ ਵਿੱਚ ਕਿਸੇ ਦੀ ਹੈ ਰਈ ਨ ਰਾਈ।
ਖੁੱਲਾ ਬੱਧਾ ਇੱਕ ਸਾ ਤੈਨੂੰ ਦ੍ਰਿਸਟਾਈ।
ਬਹੁਤ ਪੁਰਾਣੀ ਪ੍ਰੀਤ ਨੂੰ ਪਲ ਵਿੱਚ ਭੁਲਾਵੇਂ।
ਕਈ ਵਰ੍ਹਿਹਾਂ ਦੀ ਮਿਤ੍ਰਤਾ ਵਿੱਚ ਖਾਕ ਰੁਲਾਵੇਂ।
ਵਰਤਾਵਾ ਤੇਰਾ ਵੱਖਰਾ ਇਸ ਜਗ ਥੋਂ ਨਯਾਰਾ।
ਕੋਰਾ ਤੇਰੇ ਜਿਹਾ ਜਗ ਸੁਨਿਆ ਨ ਨਿਹਾਰਾ।
ਰਬ ਜਾਣੇ ਨਿਜ ਹਠ ਤੇ ਕਦੀ ਆ ਥੀ ਜਾਵੇ।
ਪਿਉ ਦੇ ਹੱਥੋਂ ਪੁਤ ਦਾ ਚਾ ਗਲਾ ਕਟਾਵੇ।
ਓਹ ਨਯਾਂਉ ਇਸ ਜੋਰ ਪੁਰ ਹੈ ਤੇਰਾ ਦਾਵਾ।
ਸੈਥੋਂ ਹੀ ਜੜ ਚੈਨ ਦੀ ਜਗ ਵਿੱਚ ਸੁਹਾਵਾ।
ਤੂੰ ਮਿਤ੍ਰਾਂ ਦਾ ਰਖਤ ਹੈ ਘਾਇਲ ਦਿਲ ਭਾਰਾ।
ਸੈਨੂੰ ਕੋਈ ਨ ਭਾਸਦਾ ਓਪਰਾ ਦੁਪਿਆਰਾ।

ਦਯਾ ਨਾਮ ਹੈ ਖਾਸ ਮਮ ਕੰਮ ਕਿਰਪਾ ਕਰਨਾ।
ਉਜੜੇ ਸ਼ੇਹ ਵਸਾਵਾਂ ਫਿਰਦੀਅਸਰਨਦੀਸਰਨਾ।
ਰਬ ਦੀ ਚੰਗੀ ਦਾਤ ਦਾ ਮੈ ਖਰਾ ਬਹਾਨਾ।
ਕਾਰ ਰਵਾਈ ਲੋਕਾਂ ਦੀ ਵਿੱਚ ਮੈ ਹਾਂ ਇਕਾਨਾ।
ਉਜਰ ਮੇਰੇ ਸਰਕਾਰ ਵਿੱਚ ਹੋ ਜਾਣ ਕਬੂਲੇ।
ਅਪਰਾਧੀ ਬੀ ਬਖਸ਼ੀਅਨ ਓਹ ਜਾਵਣ ਫੂਲੇ।
ਮੇਰੇ ਸੀਲ ਸੁਭਾਉ ਨੂੰ ਜਾਣਨ ਅਪਰਾਧੀ।
ਹਤਿਆਰੇ ਪੁਰ ਬੀ ਕਦੀ ਤਲਵਾਰ ਨ ਸਾਧੀ।
ਦੁਖ ਫਿੱਕਰ ਮੇਰੇ ਸਾਮਨੇ ਉਲਟੇ ਹੋ ਜਾਵਣ।
ਆਵਣ ਰੋਂਦੇ ਪਿੱਟਦੇ ਹਸਦੇ ਸਿੰਧਾਵਣ।
ਸੀਲ ਨਿੰਮ੍ਰਤਾ ਦਾਨ ਪੁੰਨ ਹਿਤ ਕੋਮਲਤਾਈ।
ਇਹ ਮੇਰੀ ਸਰਕਾਰ ਦੇ ਸਭ ਨੌਕਰ ਭਾਈ।
ਜਦ ਉਦਾਰਤਾ ਦੀ ਨਦੀ ਮਮ ਠਾਠਾ ਮਾਰੇ।
ਨਸਦੇ ਨਾ ਉਮੈਦ ਹੋ ਗਮ ਸਾਰੇ ਭਾਰੇ।
ਮੈਂ ਹੀਂ ਮਿੱਸਰ ਦੇਸ ਥੋਂ ਯੂਸਫ਼ ਛੁਡਵਾਯਾ।
ਡੁਬਦਾ *ਪੋਤ ਅਯੂਬ ਦਾ ਮੈਂ ਪਾਰ ਲੰਘਾਯਾ।

---

* ਜਹਾਜ

ਮੈਂਹੀ ਸਭ ਦੇ ਦੁਖਾਂ ਵਿੱਚ ਹੁੰਦੀ ਹਾਂ ਸਾਥੀ।
ਮੇਰੇ ਬਿਨ ਕੋਈ ਕਿਸੇ ਨੂੰ ਇੱਕ ਦੇਤ ਨ ਪਾਥੀ।
ਮਾਂ ਪਿਉ ਮੋਆਂ ਮਹਿੱਟਰਾਂ ਜਾਂ ਦਿਯਾਂ ਦਿਲਾਸਾ।
ਰੰਡੀਆਂ ਦੁਖੀਆਂ ਦੀ ਖਬਰ ਰਖ ਦਿਯਾਂ ਧਰਾਸਾ।
ਮੇਰੇ ਹੀ ਦਮ ਥੋਂ ਬਣਾ ਨਾਮੂਨਾ ਆਦਮ।
ਮੈਥੋਂ ਹੀ ਪਸਰੀ ਘਣੀ ਆਦਮੀਯਤ ਆਲਮ।
ਨਹੀਂ ਤ ਆਦਮੀ ਪਾਪ ਦਾ ਹੈ ਪੁਤਲਾ ਭਾਰੀ।
ਮੇਰੇ ਬਿਨ ਕੀ ਕਰ ਸਕਤ ਕੋਊ ਨਰ ਨਾਰੀ।
ਬੇੜਾ ਜਦ ਫਿਰਊਨ ਦਾ ਹੋ ਗਰਕ ਰਿਹਾ ਸੀ।
ਮੈਂ ਕੰਢੇ ਤੇ ਖੜੀ ਹੋ ਤਦ ਰੋਇ ਰਹੀ ਸੀ।

## ਦੋਹਾ

ਅਹੋ ਨਜਾਂਉ ਤਵ ਜਿਹੇ ਜਗ ਜੇ ਹੁੰਦੇ ਦੋ ਚਾਰ।
ਲੁਟ ਗਈ ਹੁੰਦੀ ਕਦੀ ਦੀ ਮੇਰੀ ਬਾਗ ਬਹਾਰ।

## ਨਿਸਾਨੀ ਛੰਦ

ਜਦ ਸੁਣਿਆ ਇਹ ਦਯਾ ਥੋਂ ਤਾਂਨਾ ਵਡ ਭਾਰਾ।
ਤਦੋਂ ਨਜਾਉ ਲਗਾ ਕਹਣ ਕੁਝ ਬਚਨ ਕਰਾਰਾ।

ਤੇਰੀ ਨੇਕੀ ਤੋਂ ਕੋਈ ਕੌਣ ਮੁਕਰਣ ਜੋਗਾ।
ਚੰਗੀ ਜਗਵਿੱਚ ਪ੍ਰਗਟ ਤੂੰਭਲ ਦਰਸਨ ਜੋਗਾ।
ਪਰ ਤੂੰ ਦਯਾ ਨ ਮੰਨਣੀ ਗਲ ਬੁਰੀ ਅਸਾਡੀ।
ਕਰੇ ਨ ਜਗ ਬਦਨਾਮ ਅਤ ਨੇਕੀ ਜੁ ਤੁਹਾਡੀ।
ਮੰਨਿਆਂ ਅਸਾਂ ਕਿ ਕ੍ਰਿਪਾ ਹੈ ਇੱਕ ਚੀਜ ਚੰਗੇਰੀ।
ਪਰ ਉਹ ਨਾਲ ਵਿਚਾਰ ਦੇ ਗੁਣਕਾਰ ਵਧੇਰੀ।
ਖੋ ਦਿੱਤਾ ਜਿਸ ਕ੍ਰਿਪਾ ਨੂੰ ਉਸਨੈ ਕੀ ਕੀਤਾ।
ਇਸਨੂੰ ਸ਼ਰਮਿੰਦਾ ਕਿਯਾ ਆਪ ਬਦਨਾਮ ਥੀਤਾ।
ਆਫਤ ਦੇਨਹੀ ਮਿਸ੍ਰਬਚਨਇਹ ਪਰਹਨਕਾਲੇ।
ਇਸ ਤੇਰੀ ਹੁਣ ਦਯਾ ਨੈ ਸੈਂਕੜੇ ਘਰ ਗਾਲੇ।
ਮਿਤ੍ਰਾਂ ਨੂੰ ਤੂੰਹੀ ਕਹੇਂ ਡਰ ਕਿਸੇ ਨ ਕੇਰਾ।
ਅਤੇ ਵੈਰੀਆਂ ਨੂੰ ਕਹੇਂ ਕਰੋ ਚਾਹੋ ਜੇੜ੍ਹਾ।
ਤੇਰੇ *ਪਰਨੇ ਚੋਰੀਆਂ ਕਰ ਚੋਰ ਨ ਡਰਦੇ।
ਲੀਤੇ ਫਿਰਣ ਉਚੱਕਿਆਂ ਹਨ ਲੁਟਦੇ ਫਿਰਦੇ।
ਜਿਤਨੇਜਗਵਿੱਚ ਧਾੜਵੀ ਤੂੰ ਸਭਨ ਸਹਾਇਕ।
ਜਿਤਨੇ ਡਾਕੂ ਜਗਤ ਵਿੱਚ ਤੂੰ ਸਭਦੀ ਨਾਇਕ।

---

*ਆਸ੍ਰੇ

ਹੋਇਆ ਜਿਹੜੇ ਦੇਸ਼ ਹੁਕਮ ਸਰਕਾਰ ਦਾ ਜਾਰੀ।
ਜਾਣੋਂ ਅਜ ਕਲ ਹੋਇਆ ਉਹ ਉਜੜ ਭਾਰੀ।
ਪਿਉਦਾ ਕਿਹਾ ਨ ਮੰਨਦੇ ਪੁਤ ਸਿਖ ਮਤਵਾਲੇ।
ਨੌਕਰ ਦੇਣ ਰਸੀਦ ਨਾ ਮਾਲਕ ਨੂੰ ਟਾਲੇ।
ਮੁੰਡੇ ਕੁਝ ਨਾ ਮੰਨਦੇ ਭਾਈ ਦੀ ਘੁਰਕੀ।
ਲੁੱਚੇ ਕਰਣ ਪੁਲੀਸ ਦੀ ਏਵੇਂ ਇੱਕ ਬੁਰਕੀ।
ਵਿੱਚ ਕਚਹਰੀ ਵੇਖ ਲੈ ਅਮਲੇ ਦਾ ਵਿਹਾਰਾ।
ਸਮਝ ਦੀਵਾਨੀ ਨੂੰ ਕਿ ਇੱਕ ਖੁਲਿਆ ਬਾਜਾਰਾ।
ਢਿਡ ਨੂੰ ਘੁਟਕੇ ਫਿਰਣਤਿੰਹ ਨਿਜ ਲੋੜਾਂ ਵਾਲੇ।
ਮੂੰਹ ਖੋਲੇ ਬੈਠੇ ਛਕਣ ਸਭ ਅਮਲੇ ਵਾਲੇ।
ਨਹੀਂ ਹਾਕਮਦੀ ਕ੍ਰਿਪਾਸੰਗ ਡਰ ਉਨ੍ਹਾਂ ਰਵਾਲਾ।
ਪੁਛਣਪਹਲਇਜਹਾਰਵਿੱਚਕੀਲਿਆਘਾਮਾਲਾ
ਸਭਨੀ ਪਾਸੀਂ ਛੁੱਟ ਰਹੇ ਦੱਲਾਲ ਵਿਚਾਲੇ।
ਹਥੀਂ ਦੁਹੀਂ ਲੁਟੀਂਵਦੇ ਪਏ ਲੋੜਾਂ ਵਾਲੇ।
ਇਓ ਤਾਂ ਤੇਰੇ ਵਿੱਚ ਦਯਾ! ਹਨ ਰਤਨ ਅਮੋਲੇ।
ਨੇਕੀ ਥੋੜੀ ਤੋਂਹ ਵਿੱਚ ਅਵਗੁਣ ਦੇ ਟੋਲੇ।
ਏਕ ਧਾੜਵੀ ਨੂੰ ਜਦੋਂ ਕੈਦੋਂ ਛੁਟਵਾਵੇਂ।
ਕਈਆਂ ਵੀਹਾਂ ਜਾਤ੍ਰੀਆਂ ਦੀ ਜਾਨ ਵੰਞਾਵੇਂ।

ਪਿਉ ਦੀ ਘੁਰਕੀ ਥੋਂ ਜੁ ਤੂੰ ਪੁਤ ਨੂੰ ਬਚਵਾਵੇਂ।
ਮੂਰਖ ਰਖਣਾ ਓਸਨੂੰ ਮਾਨੋ ਤੂੰ ਚਾਹਵੇਂ।
ਹਥ ਜੁ ਤੂੰ ਉਸਤਾਦ ਦਾ ਉਠਣੇ ਨਾ ਦੇਵੇਂ।
ਬੀਜ ਸ਼ਗਿਰਦਾਂ ਵਾਸਤੇ ਬੁਰਿਆਈ ਬੋਵੇਂ।
ਮਿੱਠੀਆਂਗਲਾਂਤੇਰੀਆਂਪਰਬਿਖਦੀਆਂਭਰੀਆਂ।
ਹਨ ਅਰੰਭ ਵਿੱਚ ਚੰਗੀਆਂ ਪਰਣਾਮੋ ਛੁਰੀਆਂ।
ਜੇਤੂੰ ਮੋਰ ਕਨੂਨ ਪੁਰ ਚਲਦੀ ਹੋ ਦਇਆ।
ਅਪਨ ਅੰਦਾਜ਼ੇ ਥੋਂ ਕਦੀ ਬਾਹਰ ਨਾ ਪਇਆ।
ਬੇ ਲਿਹਾਜ਼ ਹਾਂ ਮੈ ਘਣਾ ਪਰ ਜੌਹਰ ਮੇਰਾ।
ਤੂੰ ਜੋ ਦੂਖਣ ਸਮਝਦੀ ਉਹ ਭੂਖਣ ਮੇਰਾ।
ਸਚਿਆਈ ਜੋ ਸੁਣੀ ਤੂੰ ਉਹ ਪ੍ਰਕ੍ਰਿਤ ਮੇਰੀ।
ਨਿਆਉ ਕਹੇ ਜਗ ਜਿਸਨੂੰ ਉਹ ਖੋਇ ਬਥੇਰੀ।
ਸਮਤਾ ਜਿਸਨੂੰ ਕਹੇ ਜਗ ਮੇਰਾ ਵਰਤਾਰਾ।
ਵਡੇ ਭਾਗ ਉਸ ਦੇਸ ਦੇ ਜਿਹ ਰਾਜ ਹਮਾਰਾ।
ਮੈਂ ਹੀ ਹਾਂ ਇਸ ਜਗਤ ਵਿੱਚ ਜਿਸ ਥੇਹ ਵਸਾਏ।
ਮੈਂ ਹੀ ਜਗ ਇਖਬਾਰ ਦੇ ਸੋਤੰਤ੍ਰ ਕਰਾਏ।
ਮੇਰੇ ਹੀ ਹੁਕਮੋਂ ਬਣੀ ਸਭ ਕੌਂਸਲ ਪੂਰੀ।
ਮੇਰੇ ਹੀ ਹੁਕਮੋਂ ਬਣੇ ਸਭ ਰਾਜ *ਜਮੂਰੀ।

---

* ਪੰਚਾਇਤੀ ਰਾਜ

ਦੂਰ ਕੀਤਾ ਇਸ ਜਗਤ ਥੋਂ ਇੱਕ ਸ਼ਖਸੀ ਰਾਜਾ।
ਕਰੀ ਗੁਲਾਮੀ ਦੂਰ ਜਗ ਭਏ ਸੁਖੀ ਸਮਾਜਾ।
ਲੱਖਾਂ ਸਭਾ ਬਿਠਾਈਆਂ ਵਿੱਚ ਦੇਸਾਂ ਦੇ ਮੈਂ।
ਰਾਹ ਸੁਝਾਏ ਭੁਲਦੇ ਹਰ ਭੇਸਾਂ ਦੇ ਮੈਂ।
ਹੁਕਮ ਕਨੂਨੀ ਕਿਸੇ ਘਰ ਨਹੀਂ ਕੈਦੀ ਹੋਗਾ।
ਨਾਮ ਰਾਜ ਪੰਚਾਯਤੀ ਇਹ ਸਭਨਾਂ ਜੋਗਾ।
ਜਿਸ ਪ੍ਰਕਾਰ ਮੈਂ ਜੁਲਮ ਦਾ ਹੇ ਦਯਾ ਨ ਸੰਗੀ।
ਇੱਸੇ ਤਰ੍ਹਾਂ ਤੇਰਾ ਅਪਿ ਨਹਿੰ ਹਾਂ ਮੈਂ *ਅੰਗੀ।
ਸਿਰ ਜਿਸਨੈ ਕੁਝ ਚਕਿਆ ਮੈਂ ਭੰਨ ਗਵਾਯਾ।
ਬੇੜਾ ਭਰਿਆ ਪਾਪ ਦਾ ਮੰਝ ਧਾਰ ਡੁਬਾਯਾ।
ਲੰਹਦੇ ਚੜ੍ਹਦੇ ਸਕਲਜਗ ਹੁਣਹੁਕਮ ਅਸਾਡਾ।
ਜਿਸਨੈ ਹੁਕਮ ਨ ਮੰਨਿਆ ਚਟ ਟੁਟਿਆ ਭਾਂਡਾ।
ਮੇਰੀ ਅਕਲ ਨ ਉੱਕਦੀ ਕਦਹੀ ਕਿਸੇ ਵੇਲੇ।
ਤੀਰ ਨਿਸ਼ਾਨੇ ਬੈਠਦਾ ਮੇਰਾ ਹਰ ਵੇਲੇ।
ਜੇ ਮੈਂ ਅਪਨੇ ਓਜਦੀ ਤਲਵਾਰ ਦਿਖਾਂਦਾ।
ਵਾਰ ਨ ਫਿਰ ਹਾਬੀਲ ਪੁਰ ਕਾਬੀਲ ਚਲਾਂਦਾ।

---

* ਅੰਗ ਵਾਲਾ ਪਖ ਵਾਲਾ

ਚਲਦਾ ਜਿੱਥੇ ਹੁਕਮ ਮਮ ਹੇਦਯਾ ਬਚਨ ਸੁਨ।
ਤੇਰੀ ਕ੍ਰਿਪਾ ਦਾ ਕਛੂ ਉੱਥੇ ਨਹੀਂ ਹੈ ਗੁਨ।
ਉੱਥੇ ਹਠ ਦਾ ਪਤਾ ਨਹ ਨਹ ਵੈਰ ਗੁਜਾਰਾ।
ਨਹੀਂ ਨਿਸ਼ਾਨੀ ਸਾਕ ਦੀ ਨਹੀਂ ਪ੍ਰੀਤ ਪਿਆਰਾ।
ਸੁਤੰਤ੍ਰਤਾਈ ਦਾ ਹੁਕਮ ਉੱਥੇ ਹੈ ਜਾਰੀ।
ਬਾਤਸ਼ਾਹ ਥੋਂ ਰੰਕ ਤਕ ਕੋਈ ਦਮ ਨਹ ਮਾਰੀ।
ਕੰਹਦਾ ਮਕਰਹ ਟੇਡਪਨ ਤ੍ਰੈ ਚਲ ਮੈਂ ਆਯਾ।
ਵਲੀਏਛਲੀਏਪਲਕਵਿੱਚਕੋਈਰਹਣਨਪਾਯਾ
ਭਲਿਆਂ ਪੁਰਸ਼ਾਂ ਨੂੰ ਨਹੀਂ ਡਰ ਰਾਜ ਅਸਾਡੇ।
ਹੋਣ ਕਨੌਡੇ ਪਾਪ ਤੇ ਰਹ ਡਰਨ ਦੁਰਾਡੇ।
ਸੱਤੀਂ ਪੜਦੀਂ ਭੀ ਕੋਈ ਲੁਕ ਪਾਪ ਕਮਾਵੇ।
ਅੱਜ ਨ ਹੋਇਆ ਕਲ ਤਕ ਉਘਾ ਹੋ ਜਾਵੇ।
ਏਥੇ ਪੈਰੀ ਪਾਪ ਦਾ ਬੂਹੇ ਤੇ ਕੰਧਾ।
ਭਾਈ ਨੂੰ ਭਾਈ ਕਦੀ ਨਿਜ ਦੇਤ ਨ *ਕੰਧਾ।
ਚਾਰੇ ਪੱਲੇ ਸਾਫ ਜੋ ਅਵਗੁਣ ਤੋਂ ਹੋਵੇ।
ਡਰ ਨਹੀਂ ਉਸਨੂੰ ਕਿਸੇ ਦਾ ਲਖ ਵੈਰੀ ਹੋਵੇ।

---

* ਮੋਢਾ

ਰਾਜਾ ਪਰਜਾ ਥੋਂ ਨਿਡਰ ਵਿੱਚ ਦੁਨੀਯਾਂ ਵੱਸੇ।
ਚੋਰੋਂ ਡਰੇ ਨ ਸ਼ਾਹ ਥੋਂ ਖੁਸ਼ ਹੱਸੇ ਵੱਸੇ।
ਵੈਰੀ ਦੀ ਫਰਿਆਦ ਥੋਂ ਉਹ ਨਿੱਡਰ ਰੰਹਦਾ।
ਖੁੱਲਾ ਪਨ ਇਖਬਾਰ ਦਾ ਤਿਹ ਕੁਝ ਨ ਕੰਹਦਾ।
ਚਤਰਾਂ ਕਾਰੀਗਰਾਂ ਦੇ ਦਿਲ ਵਾਧੇ ਪਾਵਾਂ।
ਇਸ ਵੇੱਲੇ ਰੰਗ ਉਨ੍ਹਾਂ ਦੇ ਸਭ ਥਾਂ ਦਿਖਲਾਵਾਂ।
ਬੇਹੁਨਰਾ ਹੋ ਕਿਸੇ ਮਤ ਕੋਈ ਹੁਨਰ ਦਿਖਾਵੇ।
ਹੁਨਰਮੰਦ ਮਮ ਰਾਜ ਵਿੱਚ ਕਦੀ ਹੋਣ ਨ ਪਾਵੇ।
ਪੁੱਛਣ ਵਿੱਚ ਸ਼ਾਗਿਰਦ ਥੋਂ ਉਸਤਾਦ ਨ ਡਰਦਾ।
ਗ਼ਲਤੀਪੁਰਸ਼ਾਗਿਰਦਨਿਜਕਦੀਹਠਨ ਧਰਦਾ।
ਮੂਰਖ ਥੋਂ ਸਿਆਣਾ ਸੁਣੇ ਗਲ ਚੰਗੀ ਕੋਈ।
ਲਾਭਵੰਦ ਅਤ ਜਾਣਕੇ ਮੰਨ ਲੈਂਦਾ ਓਈ।
ਚਾਕਰ ਅਪਣੇ ਖਸਮ ਨੂੰ ਕੋਈ ਭੁਲ ਜਾਵੇ।
ਬਿਨ ਸ਼ਰਮਿੰਦੇ ਹੋਣ ਥੋ ਕੁਝ ਬਣ ਨਹੀਂ ਆਵੇ।
ਜ਼ੁਲਮਨ ਰੱਤੀਕਰਸਕਣ ਗਾਹਕਪੁਰ ਬਣੀਏ।
ਤਕੜੀ ਕਾਣ ਨ ਰੱਖਦੇ ਤੋਲ ਪੂਰਾ ਮਿਣੀਏ।
ਬੈਲ ਬਿਨਾ ਕਾਰਣ ਕਛੂ ਨਹੀਂ ਖਾਂਦਾ ਆਰਾ।
ਘੋੜਾ ਸੁਧ ਨ ਖਾਂਵਦਾ ਚਾਬਕ ਅਸਵਾਰਾ।

ਲੈਣ ਵਡਿਆਂ ਥੋਂ ਵਡੇ ਹੁਣ ਕਾਰ ਬਰਾਬਰ।
ਮਾਜੂਰੀ ਪੂਰੀ ਲਹਤ ਮਾਜੂਰ ਘਰੋ ਘਰ।
ਲੈਣ ਮਿਹਨਤੀ ਜੇਤੜੇ ਅਤ ਸੁਖ ਅਰਾਮਾ।
ਫਿਰਦੇ ਖ੍ਵਾਰ ਦਰਿਦ੍ਰੀ ਆਲਸੀ ਨਿਕਾਮਾ।
ਭਾਗਵਾਨ ਨਿਰਭੈ ਵਸਨ ਚੋਰਾਂ ਥੋਂ ਗਾਹਲੇ।
ਬਲੀ ਨ ਨਿਰਬਲ ਨੂੰ ਕਦੀ ਡਾਟੇ ਕਿਸ ਵੇਲੇ।
ਚੰਗਾ ਚੰਗਾ ਮੰਨੀਏ ਮੰਦਾ ਮੰਦ ਜਾਹਰ।
ਇੱਟ ਨ ਘਾਟ ਇੱਕ ਲੱਗਦੀ ਮੇਣਤੀ ਥੋਂ ਬਾਹਰ।
ਝੂਠੇ ਸਚਿਆਂ ਦੇ ਨਹੀਂ ਸਕ ਬਦਲਣ ਭੇਸਾ।
ਖੋਟਾ ਵਿੱਚ ਬਜਾਰ ਦੇ ਸਕ ਚਲਤ ਨ ਪੈਸਾ।
ਜਿੱਧਰ ਜਾਕੇ ਦੇਖੀਏ ਸੁਖ ਚੈਨ ਦਿਸਾਵਤ।
ਝਗੜਾ ਮੇਰੀ ਹਦ ਥੋਂ ਕੰਨੀ ਕਤਰਾਵਤ।
ਜਿਸ ਰਾਜਾ ਦੇ ਰਾਜ ਵਿੱਚ ਮੁਰਹੁਕਮਨ ਚਲਦਾ।
ਵਾਗਾਂ ਹੱਥ ਵਿੱਚ ਜੁਲਮ ਦੇ ਜੋ ਚਹੇ ਸੋ ਕਰਦਾ।
ਓਸੇ ਹੀ ਥਾਂ ਰੱਬ ਦੇ ਪਜਾਰੇ ਦੁਖ ਪਾਂਦੇ।
ਈਸਾ ਵਰਗੇ ਨਬੀ ਬਡ ਸੂਲੀ ਚੜ੍ਹ ਜਾਂਦੇ।
ਚੰਗੇ ਪੁੱਤਰ ਪਿਤਾ ਦੇ ਹਨ ਆਗਿਆ ਕਾਰੀ।
ਵਾਂਗੂ ਲਛਮਣ ਰਾਮ ਦੇ ਬਨ ਬਿਪਤਾ ਧਾਰੀ।

ਮੰਨ ਰਖਿਆ ਜਿਸ ਕੌਮ ਨੇ ਔਲਾਦ ਰਸੂਲਾਂ।
ਪਜਾਮੇ ਮਰਦੇ ਕੌਮ ਦੇ ਹੱਥੋਂ ਦੁਖ ਝੂਲਾ।
ਵਾਂਗ ਜਕਰੀਆਂ ਰੱਬ ਦੇ ਜੋ ਹੈਨ ਪਜਾਰੇ।
ਸਿਰ ਓਹਨਾਂ ਤੇ ਜੁਲਮ ਦੇ ਚਲਦੇ ਹਨ ਆਰੇ।
ਸੁਕਰਾਤ ਜਿਹੇ ਹਾਕੀਮਨੂੰ ਚਾ ਜਹਰ ਪਿਲਾਵਣ।
ਯੂਸਫ ਜਿਹੇ ਭਿਰਾਉ ਨੂੰ ਬਡ ਦਗਾ ਦਿਖਾਵਣ।

## ਦੋਹਾ

ਬਾਤ ਚੀਤ ਜਦ ਨਜਾਂਉ ਦੀ ਬਸ ਪੁਰ ਆਈ ਠੀਕ।
ਦੈਵ ਨੇਤ ਸੋ ਅਕਲ ਤਿਹ ਪਹੁੰਚੀ ਆਣ ਤਕੀਕ।

## ਨਿਸਾਨੀ ਛੰਦ

ਦੋ ਜਣਿਆਂ ਦੇ ਵਿੱਚ ਉਸ ਕੁਝ ਝਗੜਾ ਡਿੱਠਾ।
ਆਪੋ ਅਪਣੇ ਮਤੇ ਨੂੰ ਓਹ ਮੰਨਣ ਮਿੱਠਾ।
ਵਯਾ ਨਜਾਂਉ ਨੂੰ ਆਖਦੀ ਚਲ ਹੈਂ ਤੂੰ ਕੌਣਾ।
ਅੱਗੋਂ ਉੱਤਰ ਨਜਾਂਉ ਦਾ ਤੂੰ ਕੌਣ ਹੈ ਭੈਣਾ।
ਸਿਰ ਥੋਂ ਪੈਰਾਂ ਤੀਕ ਜਦ ਗੱਲ ਸੁਣੀ ਅਕਲ ਨੈ।
ਉਤਰ ਦਿੱਤੋਸੁ ਤੋਲਕੇ ਨਹ ਪਾਵਤ ਟਲ ਨੈ।

ਜੌਹਰ ਹੋ ਤੁਸੀਂ ਜਿਸਦੇ ਹੈ ਇੱਕੋ ਖਾਣੀ।
ਇੱਕਥੋਂ ਇੱਕ ਵਧੀਕ ਤੁਮ ਸਭ ਜਾਣਤ ਪ੍ਰਾਣੀ।
ਸੱਚ ਕਹਾਂ ਤੂੰ ਸੁਣ ਦਯਾ ਕੁਝ ਝੂਠ ਨ ਜਾਣੀ।
ਬਾਝ ਆਤਮਾ ਦੇਹ ਤੂੰ ਜੇ ਨਜਾਂਉ ਨ ਜਾਣੀ।
ਸੁਣ ਤੂੰ ਨਜਾਂਉ ਨ ਵਾਲ ਭਰ ਮੈਂ ਫਰਕ ਕਹਾਂਗੀ।
ਮੰਧੀ ਅਖ ਸਮ ਦਯਾ ਬਿਨ ਤੂੰ ਸਚ ਕਹਾਂਗੀ।
ਤੁਸੀਂ ਦੋਵੇਂ ਹੀ ਜਗਤ ਦੇ ਸੁਖ ਪੂੰਜੀ ਵਾਲੇ।
ਸੋਹਣੇ ਫੁੱਲ ਤੇ ਉਸ ਸਮ ਛਬ ਦੇਤ ਨਿਰਾਲੇ।
ਚੁਕਦਾ ਝਗੜਾ ਇੰਉ ਸੁਣੋ ਜੇ ਮੇਰੀ ਮੰਨੋ।
ਨਾਂ ਮੰਨੋ ਤਾਂ ਕੀ ਕਰਾਂ ਪੈ ਮੱਥਾ ਭੰਨੋ।
ਬਿੰਦਕ ਵਿੱਚ ਮੈਂ ਦੁਹਾਂ ਨੂੰ ਝੁਠਿਆਰ ਦਿਖਾਵਾਂ।
ਕੰਨ ਕਰੋ ਦਿਲ ਦੇ ਸੁਣੋ ਮੈਂ ਕਹਕੇ ਜਾਵਾਂ।
ਜਾਤਾ ਸੀ ਬੁਧਮਾਨ ਹੋ ਕੰਮ ਕਰਤ ਭਲੇਰੇ।
ਪਰ ਮੈ ਲੀਤਾ ਪਰਖ ਹੁਣ ਲੜਵੈਯੇ ਢੇਰੇ।
ਮੂਲੋਂ ਭੇਦ ਨ ਕੁਝ ਹੈ ਕਿੰਉ ਮਾਰਤ ਟਕਰਾਂ।
ਕਿੰਉ ਇੱਕੋ ਹੋ ਝਗੜਦੇ ਲੜਦੇ ਸਮ ਕੁਕੜਾਂ।
ਓਹੋ ਇੱਕੋ ਚੀਜ ਹੈ ਜੋ ਨਜਾਂਉ ਕਹਾਵੇ।
ਦੁਖੀ ਦੁਹਾਈ ਸੁਣਨ ਦਾ ਕਹੀ ਕੰਮ ਦਿਖਾਵੇ।

ਦਯਾ ਨਾਮ ਹੈ ਓਸਦਾ ਸੁਣੇ ਜੁਲਮ ਪੁਕਾਰਾ।
ਜਾਲਮ ਨੂੰ ਡੰਡ ਦੇਵਣਾ ਇਹ ਨਜਾਂਉ ਨਿਤਾਰਾ।
ਓਹੀ ਦਯਾ ਉਸਤਾਦ ਦੀ ਕੁਝ ਮਾਰ ਕਦੀ ਹੋ।
ਓਹੀ ਅੰਮਾਂ ਬਾਪ ਦੀ ਪੁਚਕਾਰ ਕਦੀ ਹੋ।
ਓਹੀ ਦਯਾ ਕਿ ਘੁਰਕੀਆਂ ਹੈ ਪਯਾਰ ਕਿਥਾਂਊ।
ਕਿਧਰੇ ਚਾਨਣ ਅਗਨ ਕਹ ਦੀਦਾਰ ਸਦਾਊ।
ਕਿਧਰੇ ਸੂਰਤ ਮਿਹਰ ਦੀ ਉਹ ਪਰਗਟ ਹੋਵੇ।
ਕਿਧਰੇ ਪੜਦੇ ਕਹਰ ਦੇ ਉਹ ਛਪ ਖਲੋਵੇ।
ਕਿਧਰੇ ਮਿਸ਼ਰੀ ਦਾ ਮਜਾ ਉਹ ਦਿੰਦੀ ਪੂਰਾ।
ਕਿਤੇ ਮੌਤ ਦੀ ਚਾਸ ਦੇ ਕੰਮ ਰਖਤ ਅਧੂਰਾ।
ਏਹੋ ਕਿਰਪਾ ਸੀ ਕਿ ਜਦ ਓੜਕ ਸਮਝਾਯਾ।
ਸ਼ੇਖ ਫਰੂਕ ਨੈ ਪੁਤ ਦਾ ਚਾ ਗਲਾ ਕਟਾਯਾ।
ਏਹੋ ਕਿਰਪਾ ਸੀ ਕਿ ਜਦ ਹੋਯਾ ਪੁਤ ਮੁਰਦਾ।
ਲਗਾ ਕਲੇਜੇ ਪਿਤਾ ਦੇ ਬਰਛੀ ਦਾ ਦਰਦਾ।
ਏਹੋ ਕ੍ਰਿਪਾ ਕਰਾਉਂਦੀ ਘਾਇਲ ਕਿਸ ਥਾਂਈ।
ਏਹੋ ਕ੍ਰਿਪਾ ਭਰਾਉ ਦੀ ਫਿਰ ਜਖਮਾਂ ਤਾਂਈ।
ਦਯਾ ਨਜਾਂਉ ਨੂੰ ਅਕਲ ਨੈ ਜਦ ਆਖ ਸੁਣਾਯਾ।
ਸਾਖੀ ਹਾਲੀ ਹੋਇਆ ਹਰਿ ਚਰਨ ਮਨਾਯਾ।

ਦੁਹਾਂ ਧਿਰਾਂ ਨੂੰ ਨਾ ਰਹੀ ਗਲ ਮੁਕਰਨ ਵਾਲੀ।
ਮੰਨੇ ਹੋਇ ਲਚਾਰ ਪ੍ਰੀਤ ਦੀ ਥੰਨੀ ਪਾਲੀ।

## ਦੋਹਾ

ਵਧਕੇ ਫਿਰ ਦੋਵੇਂ ਮਿਲੇ ਮਾਨੋ ਸਨ ਇੱਕ ਰੂਪ।
ਦੋ ਨਦੀਆਂ ਮਿਲ ਪਰਸ ਪਰ ਹੋਵਤ ਏਕ ਅਨੂਪ।

# ਬੁਲਬੁਲ ਤੇ ਟਿਟਾਨਾ

(ਕ੍ਰਿਤ ਭਾਈ ਵੀਰ ਸਿੰਘ)

## ਦੋਹਾ

ਇੱਕ ਛੋਟਾ ਸਾ ਪਿੰਡ ਥਾ ਕਿਸੇ ਸ਼ਹਰ ਤੇ ਦੂਰ।
ਹੁਤੋ ਬਾਗ ਸੁੰਦਰ ਤਹਾਂ ਫੂਲੋਂ ਸੇ ਭਰ ਪੂਰ।
ਏਕ ਦਿਵਸ ਉਸ ਬਾਗ ਮੇਂ ਬੈਠੀ ਬੁਲਬੁਲ ਆਇ।
ਗਾਵਤ ਆਸਾ ਭੈਰਵੀ ਦੀਨਾ ਦਿਵਸ ਬਿਤਾਇ।
ਸੰਝ ਭਈ ਖਾਯਾ ਨ ਕੁਝ ਕੀਨਾ ਭੂਖ ਬਿਹਾਲ।
ਦੂਰ ਧਰਾ ਪੁਰ ਤਾੜਿਆ ਇਕ ਚਮਕਤਾ ਲਾਲ।
ਮਾਰ ਉਡਾਰੀ ਬਿਰਛ ਤੋਂ ਪਹੁੰਚੀ ਜੁਗ ਨੂੰ ਪਾਸ।
ਮਨ ਮੇਂ ਇਹ ਆਸਾ ਹੁਤੀ ਕਰੂ ਇਸੇ ਇਕ ਗ੍ਰਾਸ।

ਜੁਗਨੂੰ ਨੈ ਜਦ ਜਾਨਿਆਂ ਇਹ ਲੈਗੀ ਮੁਹਿ ਖਾਹ।
ਹਾਥ ਜੋੜ ਇੰਉ ਬੋਲਿਆ "ਜਰਾ ਦੇਰ ਲੈ ਸਾਹ।
"ਦੇਖ ਬਡਾਈ ਪ੍ਰਭੂ ਦੀ ਲਿਖੇ ਲੇਖ ਜਿਨ ਮਾਥ।
"ਮੁਝਕੋ ਦੀਆ ਪ੍ਰਕਾਸ਼ ਜਹ ਤੁਝੇ ਰਾਗ ਗੁਨ ਸਾਥ।
"ਤੂ ਸਲਾਹ ਮਮ ਚਾਨਣਾ ਮੈ ਸਲਾਹੂ ਤਵ ਰਾਗ।
"ਸਮਝ ਸਿਆਣਪ ਹੈ ਇਹੀ ਪ੍ਰਭਦੀ ਸਿਫਤੀ ਲਾਗ।
"ਤੂੰ ਗਾਵਤ ਹੈ ਰਾਤ ਨੂੰ ਮੈਂ ਬੀ ਚਮਕਤ ਰਾਤ।
"ਇੰਮ ਕਿੰਮ ਪ੍ਰਭੁਨੈ ਕੀਆ? ਕਿ ਸੋਭਾ ਪਾਵੈ ਰਾਤ।"
ਜਦ ਚਮਕੀਲੇ ਕੀਟ ਦੀ ਲੀ ਬੁਲਬੁਲ ਸੁਣ ਕੂਕ।
ਉਡੀ ਤੁਰਤ ਔ ਭੁੱਖ ਕੀ ਰਹੀ ਨਾ ਰੰਚਕ ਹੂਕ।
ਭਾਤ ਪਰਜ ਇਸ ਬਾਤ ਦਾ ਸੁਣੋ ਕਾਨ ਦੈ ਮੀਤ।
ਝਗੜੇ ਝਾਂਝੇ ਛੋੜ ਕੇ ਕਰੋ ਸਭਨ ਸੇ ਪ੍ਰੀਤ।
ਬਿਨੈ ਕਰਤ ਹੈ ਬੀਰ ਸਿੰਘ ਰਹੋ ਬੀਰ ਸਮ ਬੀਰ।
ਕਰੋ ਰਾਰ ਨਹ ਕਿਸੂ ਸੈ ਬਨੋ ਖੀਰ ਔ ਨੀਰ*।

---

*ਖੀਰ ਦੁਧ, ਤੇ ਨੀਰ ਪਾਣੀ, ਅਰਥਾਤ ਅਜਿਹੀ ਪ੍ਰੀਤ ਕਰੋ ਜਿਹੀ ਦੁਧ ਤੇ ਪਾਣੀ ਦੀ ਹੈ॥

# ਹਜ਼ੂਰੀ ਬਾਗ ਦੀ ਸੈਰ
# ਸ੍ਰੀ ਵਿਕਟੋਰੀਆ ਕੈਸਰਹਿੰਦ

## ਦੋਹਾ

(੧) ਮਹਾਰਾਨੀ ਵਿਕਟੋਰੀਆ ਭਾਰਤੇਸ੍ਵਰੀ ਸਾਰ।
ਲੰਡਨ ਸ੍ਵਾਮਨਿ ਮਾਥ ਸਦ ਰਖਤ ਪ੍ਰਭੂ ਦਰਬਾਰ।
(੨) ਜਗ ਰਖਜਕ ਧਰਮਨ ਪਰਮ ਨਜਾਈ ਨੀਤ ਅਗਾਰ।
ਕਿਧੋਂ ਫੇਰ ਨੌਸ਼ੇਰਵਾਂ ਲਿਆ ਜਗਤ ਅਵਤਾਰ।
(੩) ਜਿਮ ਮਹਾਰਾਨੀ ਰਾਜ ਮੇਂ ਡੂਬਤ ਕਬੀ ਨ *ਭਾਨ।
ਤਿਮ ਕੈਸਰਹਿੰਦ ਸੁਜਸ ਸਸਿ ਅਹਨਿਸ ਦਿਪਤ ਮਹਾਨ।
(੪) ਅਗਲੇ ਭੂਪਨ ਸੇ ਦਿਯਾ ਪ੍ਰਜਹ ਅਨੰਦ ਅਪਾਰ।
ਦੇਖੋ ਤਾਰ ਬਹਾਰ ਪੁਨ ਮੌਜ ਰੇਲ ਕੀ ਸਾਰ।
(੫) ਆਤ ਯਾਦ ਮਹਮੂਦ ਜਦ ਕਾਂਪਤ ਹਿੰਦ ਤਮਾਮ।
ਕੀਏ ਕਤਲ ਲਖ ਹਿੰਦੂ ਜਦ ਘਾਟਾ ਪਰਾ ਗੁਦਾਮ।

---

* ਸੂਰਜ

(੬) ਦਸਰਥ ਮ੍ਰਿਤਕ ਸਰੀਰ ਕਜੋਂ ਰਾਖਤ ਬੀਚ *ਸਨੇਹ।
ਦੋਊ ਹੋਤ ਤ੍ਰੇਤਾ ਜਬੇ ਆਤ ਭਰਤ ਦ੍ਰੁਤ ਗੇਹ।
(੭) ਅਬ ਵਿਕਟੋਰੀਆ ਰਾਜ ਮੇਂ ਕਹਾਂ ਖਾਰ ਕੀ ਬਾਤ।
ਫੂਲ ਪਾਤ ਅਪਿ ਜੁਰਮ ਕਰ ਚੁਭਾ ਨ ਕਾਹੂ ਗਾਤ।
(੮) ਅਪਨੇ ੨ ਧਰਮ ਮੇਂ ਕਰਤ ਉੱਨਤੀ ਲੋਕ।
ਆਜ਼ਾਦੀ ਅਖਬਾਰ ਕੀ ਦਈ ਸਭਨ ਬਿਨ ਸੋਕ।
(੯) ਜਿਨ ਗ੍ਰੰਥਨ ਕੇ ਲਿਖਨ ਪਰ ਹੁਤੇ ਖਰਚ ਕਈ ਸਾਲ।
ਸਾਗ ਪਾਤ ਕੇ ਭਾਉ ਅਬ ਮਿਲਤ ਗ੍ਰੰਥ ਤਤ ਕਾਲ।
(੧੦) ਹਿੰਦ ਈਸਾਈ ਸਿਖ ਪੁਨ ਮੁਸਲਮਾਨ ਮਹਾਨ।
ਮਹਾਰਾਨੀ ਜੁਗ ਨੈਨ ਸਮ ਦੇਖਤ ਸਕਲ ਜਹਾਨ।
(੧੧) ਗਲੀ ਗਲੀ ਮੇਂ ਤਿਯਨ ਕੀ ਰਚੀ ਭਲੀ ਚਟਸਾਲ।
ਅਕਬਰ ਬਿਕ੍ਰਮ ਵਿਤ ਨ੍ਰਿਪ ਕੀਨਾ ਕਿਸੂ ਨਾ ਖਜਾਲ।
(੧੨) ਲਹਰ ਬਹਰ ਨਹਰਨ ਘਨੀ ਜੰਗਲ ਮੰਗਲ ਰੂਪ।
ਏਕ ਘਾਟ ਪਾਨੀ ਪਿਯਤ ਅਜਾ ਸਿੰਘ ਬਲ ਰੂਪ।
(੧੩) ਗ੍ਰੰਥ ਬਢਨ ਡਰ ਸੇ ਕਿਯਾ ਮੈਂ ਬਡ ਯਹਾਂ ਸਮਾਸ।
ਡਿਪਟੀ ਆਯਾ ਸਿੰਘ ਦਾ ਦੇਖੋ ਜੁਬਲ ਪ੍ਰਕਾਸ਼।

---

* ਤੇਲ